# ਸੂਰਜਮੁਖੀ ਦਾ ਸੁਪਨਾ

ਸੱਯਦ ਅਬਦੁਲ ਮਲਿਕ

ਅਨੁਵਾਦ

ਡਾ: ਕਰਨੈਲ ਸਿੰਘ ਥਿੰਦ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਆਸਾਮੀ ਭਾਸ਼ਾ ਵਿਚ ਨਾਵਲ ਲਿਖਣ ਦੇ ਉਪਰਾਲੇ ਦਾ ਆਰੰਭ 'ਅਰੁਣੋਦਯ ਕਾਲ' — (1846-82) ਵਿਚ ਹੀ ਹੋਇਆ ਹੈ। ਅਰੁਣੋਦਯ ਕਾਲ ਵਿਚ ਆਸਾਮੀ ਭਾਸ਼ਾ ਨੇ ਜਿਸ ਪ੍ਰਕਾਰ ਆਪਣੇ ਪੂਰਬ ਸਰੂਪ ਨੂੰ ਛੱਡ ਕੇ ਨਵੇਂ ਸਰੂਪ ਨੂੰ ਕਬੂਲਿਆ ਸੀ, ਰਚਨਾ ਸ਼ੈਲੀ ਵਿਚ ਨਵਾਂਪਨ ਆਇਆ ਸੀ, ਉਸੇ ਤਰ੍ਹਾਂ ਸਾਹਿੱਤ ਵਿਚ ਵੀ ਇਕ ਨਵੀਂ ਪ੍ਰਕਾਰ ਦੇ ਸਾਹਿੱਤ ਦੀ ਸਿਰਜਣਾ ਲਈ ਦੁਆਰ ਖੋਲ੍ਹਿਆ ਸੀ। ਉਹ ਨਾਵਲ-ਸਾਹਿੱਤ ਹੈ। ਬ੍ਰਿਹਤਕਥਾ ਦੇ ਸਮੇਂ ਤੋਂ ਹੀ ਭਾਵੇਂ ਭਾਰਤੀ ਸਾਹਿੱਤ ਵਿਚ ਕਥਾ ਅਤੇ ਕਹਾਣੀਆਂ ਲਿਖਣ ਦੀ ਪਰੰਪਰਾ ਚਲੀ ਆ ਰਹੀ ਸੀ, ਪਰ ਨਾਵਲ ਕਹਿਣ ਨਾਲ ਸਾਹਿੱਤ ਦਾ ਜੋ ਰੂਪ ਹਿਰਦੇ-ਚਿੱਤਰ ਵਿਚ ਝਾਤੀ ਪਾਉਣ ਲੱਗਦਾ ਹੈ, ਉਸ ਤਰ੍ਹਾਂ ਦਾ ਸਾਹਿੱਤ ਉਸ ਸਮੇਂ ਨਹੀਂ ਰਚਿਆ ਗਿਆ ਸੀ। ਇਸ ਲਈ, ਪ੍ਰਾਚੀਨ ਆਸਾਮੀ ਸਾਹਿੱਤ ਵਿਚ ਵੀ ਆਧੁਨਿਕ ਕਾਲ ਦੇ ਨਾਵਲ ਦਾ ਪੂਰਬ ਰੂਪ ਨਹੀਂ ਸੀ। ਰਵਿੰਦ੍ਰਨਾਥ ਠਾਕੁਰ ਨੇ ਠੀਕ ਹੀ ਕਿਹਾ ਸੀ ਕਿ ਮਹਾਕਾਵਿ ਅਤੇ ਨਾਵਲ ਵਿਚ ਕੋਈ ਮੌਲਿਕ ਅੰਤਰ ਨਹੀਂ ਹੈ ਕਿਉਂਕਿ ਦੋਵੇਂ ਹੀ ਮੂਲ ਰੂਪ ਵਿਚ ਕਹਾਣੀ ਦਾ ਹੀ ਵਰਣਨ ਕਰਦੇ ਹਨ।

ਅਰੁਣੋਦਯ ਕਾਲ ਵਿਚ — ਜਾਤ੍ਰੀਕਰ ਜਾਤ੍ਰਾ — ਨਾਂ ਨਾਲ, ਬੁਨਿਆਨ ਦੇ — ਪਿਲਗ੍ਰਿਮਸ ਪ੍ਰੋਗ੍ਰੈਸ — ਦਾ ਅਨੁਵਾਦ ਹੋਇਆ ਸੀ। (ਇਥੇ ਧਿਆਨ ਦੇਣ ਦੀ ਗੱਲ ਇਹ ਹੈ ਕਿ — 'ਜਾਤ੍ਰਿਕ' ਸ਼ਬਦ ਦਾ ਪ੍ਰਯੋਗ ਆਸਾਮੀ ਭਾਸ਼ਾ ਵਿਚ ਨਹੀਂ ਹੈ; ਸੰਸਕ੍ਰਿਤ ਅਤੇ ਪ੍ਰਾਕ੍ਰਿਤ ਵਿਆਕਰਣ ਦੇ ਅਨੁਸਾਰ ਵੀ — 'ਜਾਤ੍ਰਿਕ' ਸ਼ਬਦ ਦਾ ਗਠਨ ਨਹੀਂ ਹੋਇਆ ਹੈ।)

ਇਨ੍ਹਾਂ ਦੇ ਇਲਾਵਾ ਇਸੇ ਕਾਲ ਵਿਚ ਹੀ — ਕਾਮਿਨੀਕਾਂਤ, ਫੁਲਮਨੀ, ਆਰੂ ਕਰੁਣਾ, ਏਲੋਕੇਸ਼ੀ ਬੇਸ਼ਿਆਰ ਕਥਾ — ਆਦਿ ਨਾਵਲਾਂ ਦੇ ਨਾਂ ਤੇ ਕੁਝ ਕਹਾਣੀਆਂ ਦਾ ਪ੍ਰਚਾਰ ਹੋਇਆ। ਇਹ ਸਾਰੇ ਨਾਵਲ ਬੰਗਾਲੀ ਭਾਸ਼ਾ ਵਿਚ ਮਿਸ਼ਨਰੀਆਂ ਨੇ ਲਿਖੇ ਸਨ ਅਤੇ ਬਾਅਦ ਵਿਚ ਆਸਾਮੀ ਭਾਸ਼ਾ ਵਿਚ ਤਰਜਮਾ ਕਰਾਇਆ ਸੀ। ਕਹਿਣਾ ਨਹੀਂ ਹੋਵੇਗਾ ਕਿ ਇਹ ਸਾਰੇ ਨਾਵਲ ਧਾਰਮਿਕ ਦ੍ਰਿਸ਼ਟੀਕੋਣ ਤੋਂ ਲਿਖੇ ਪ੍ਰਚਾਰਾਤਮਕ ਉਪਦੇਸ਼-ਪ੍ਰਧਾਨ ਨਾਵਲ ਹਨ। ਇਸੇ ਕਾਲ ਵਿਚ ਪ੍ਰਕਾਸ਼ਿਤ ਪਦਮਾ-

ਵਤੀ ਫੁਕਨਨੀ ਦਾ ਨਾਵਲ — ਸੁਧਰਮਾਰ ਉਪਾਖਿਆਨ — ਇਸ ਕੋਟੀ ਦੀ ਮੌਲਿਕ ਰਚਨਾ ਹੈ। ਉਪਦੇਸ਼ ਪ੍ਰਧਾਨ ਹੁੰਦਿਆਂ ਹੋਇਆਂ ਵੀ — ਸੁਧਰਮਾਰ ਉਪਾ-ਖਿਆਨ — ਪ੍ਰਚਾਰਾਤਮਕ ਨਹੀਂ ਹੈ।

ਦਰਅਸਲ ਉਨ੍ਹੀਵੀਂ ਸਦੀ ਦੇ ਆਖਰੀ ਦਹਾਕੇ ਵਿਚ ਹੀ ਆਸਾਮੀ ਨਾਵਲ ਦਾ ਆਰੰਭ ਹੁੰਦਾ ਹੈ। 1891 ਵਿਚ ਪ੍ਰਕਾਸ਼ਿਤ ਸ਼੍ਰੀ ਪਟਮਨਾਥ ਗੋਹਾਞਿ ਬਰੂਆ ਦਾ — ਭਾਨੁਮਤੀ — ਅਤੇ ਇਸ ਦੇ ਝਟਪਟ ਮਗਰੋਂ ਪ੍ਰਕਾਸ਼ਿਤ ਇਨ੍ਹਾਂ ਦਾ — ਲਾਹਰੀ — ਆਸਾਮੀ ਨਾਵਲ ਸਾਹਿੱਤ ਦਾ ਨੀਂਹ ਪੱਥਰ ਰੂਪ ਹਨ। ਦੋਵਾਂ ਨਾਵਲਾਂ ਦੇ ਕਥਾਨਕ 'ਆਹੋਮ ਸ਼ਸਾਨ' ਦੇ ਆਖਰੀ ਸਮੇਂ ਦੇ ਇਤਿਹਾਸ ਵਿਚੋਂ ਲਏ ਗਏ ਹਨ। ਕਥਾਨਕ ਇਤਿਹਾਸ ਵਿਚੋਂ ਲਏ ਜਾਣ ਤੇ ਵੀ ਇਨ੍ਹਾਂ ਦੋਹਾਂ ਨਾਵਲਾਂ ਨੂੰ, ਇਤਿਹਾਸਕ ਨਾਵਲ' ਕਹਿਣਾ ਆਸਾਨ ਨਹੀਂ ਹੈ। ਇਤਿਹਾਸਕ ਘਟਨਾਵਾਂ ਦਾ ਸਿਲਸਲਾ ਦੋਹਾਂ ਨਾਵਲਾਂ ਦਾ ਨੇੜੇ ਦਾ ਆਧਾਰ ਨਹੀਂ ਹੈ, ਸਗੋਂ ਦੂਰ ਦੀ ਪਿਛੋਕੜ ਹੀ ਹੈ। ਇਤਿਹਾਸਕ ਘਟਨਾਵਾਂ ਨੇ ਕਥਾਨਕਾਂ ਦੇ ਵਿਕਾਸ ਵਿਚ ਸਹਾਇਤਾ ਨਹੀਂ ਕੀਤੀ ਹੈ। ਇਤਿਹਾਸਕ ਸੰਭਾਵਨਾਵਾਂ ਨੂੰ ਆਜ਼ਾਦ ਵਿਚਰਣ ਦਾ ਮੌਕਾ ਦਿੱਤਾ ਹੈ।

ਇਸਦੇ ਕੁਝ ਹੀ ਦਿਨਾਂ ਬਾਅਦ ਸ਼੍ਰੀ ਲਕਸ਼ਮੀਨਾਥ ਬੇਜਬਰੁਆ ਦਾ 'ਪਦੁਮ ਕੁੰਵਰੀ' ਨਾਂ ਦਾ ਨਾਵਲ ਪ੍ਰਕਾਸ਼ਿਤ ਹੋਇਆ। ਪਦੁਮ ਕੁੰਵਰੀ ਦਾ ਕਥਾਨਕ ਵੀ ਉਸੇ ਕਾਲ ਦੇ ਇਤਿਹਾਸ ਵਿਚੋਂ ਲਿਆ ਗਿਆ ਹੈ। ਪਰ 'ਭਾਨੁਮਤੀ' ਅਤੇ 'ਲਾਹਰੀ' ਨਾਵਲਾਂ ਤੋਂ 'ਪਦੁਮ ਕੁੰਵਰੀ' ਉਪਨਿਆਸ ਤੇ ਇਤਿਹਾਸ ਦਾ ਪ੍ਰਭਾਵ ਵਧੇਰੇ ਹੈ। ਘਟਨਾਕ੍ਰਮ ਇਤਿਹਾਸ ਨਾਲ ਜੁੜੇ ਰਹਿਣ ਤੇ ਵੀ 'ਪਦੁਮ ਕੁੰਵਰੀ' ਦੇ ਬਹੁਤ ਸਾਰੇ ਚਰਿੱਤ੍ਰ ਕਾਵਿ-ਜਗਤ ਦੇ ਹੀ ਹਨ। ਪਰਿਸਥਿਤੀਆਂ ਦੇ ਅਯਥਾਰਥ ਚਿੱਤ੍ਰਣ ਨੇ ਨਾਵਲ ਦੀ ਸੁੰਦਰਤਾ ਨੂੰ ਦੂਸ਼ਿਤ ਕੀਤਾ ਹੈ।

ਕਥਾਨਕਾਂ ਦਾ ਵਿਕਾਸ ਅਤੇ ਘਟਨਾਵਾਂ ਦੀ ਪਰਿਪਾਟੀ, ਵਰਣਨ-ਸ਼ੈਲੀ, ਚਰਿੱਤ੍ਰ ਚਿੱਤਰਣ, ਮਾਨਸਿਕ ਸਥਿਤੀ ਅਤੇ ਕਟਾਖ ਦੀ ਅਭਿਵਿਅਕਤੀ ਵੱਲੋਂ ਵਿਸ਼ਲੇਸ਼ਣ ਕਰਨ ਤੇ ਦੇਖੀ ਜਾਂਦੀ ਹੈ।

ਇਸ ਦਹਾਕੇ ਵਿਚ ਹੀ ਸ੍ਰੀ ਰਜਨੀ ਕਾਂਤ ਬਰਦਲੈ ਦਾ ਸਮਾਜਿਕ ਨਾਵਲ 'ਮਿਰਿਜੀਯਚੀ' ਪ੍ਰਕਾਸ਼ਿਤ ਹੋਇਆ। ਸੋਵਨਗਿਰਿ ਨਦੀ ਦੇ 'ਮਿਛਿ' ਜਨਮਾਤੀ ਸਮਾਜ ਦੇ ਇਕ ਯੁਵਕ-ਯੁਵਤੀ ਦੀ ਪ੍ਰੇਮ ਕਹਾਣੀ ਨੂੰ ਲੈ ਕੇ ਲਿਖਿਆ ਗਿਆ 'ਮਿਰਿ ਜੀਯਰੀ' ਇਕ ਦੁਖਾਂਤ ਨਾਵਲ ਹੈ। ਸਹੀ ਅਰਥਾਂ ਵਿਚ ਅਸਮੀਆ ਵਿਚ ਇਹੀ ਪਹਿਲਾ ਸਮਾਜਿਕ ਨਾਵਲ ਹੈ। ਇਸਦੇ ਮਗਰੋਂ ਸ੍ਰੀ ਬਰਦਲੈ ਦੇ 'ਰਹਦੈ ਲਿਗਿਰੀ', 'ਮਨੋਮਤੀ', 'ਰੰਡਿਲੀ', 'ਨਿਰਮਲ ਭਗਤ ਔਰ ਤਾਮੇਸ਼ਵਰੀ ਮੰਦਿਰ' — ਆਦਿ ਇਤਿਹਾਸਕ ਨਾਵਲਾਂ ਦਾ ਪ੍ਰਕਾਸ਼ਨ ਹੋਇਆ।

ਗੋਹਾਞਿ ਬਰੂਆ, ਬੇਜਬਰੁਆ ਅਤੇ ਬਰਦਲੈ — ਆਸਾਮੀ ਉਪਨਿਆਸ ਸਾਹਿੱਤ ਦੇ ਇਨ੍ਹਾਂ ਤਿੰਨ ਪਥ-ਨਿਰਮਾਤਾਵਾਂ ਦੁਆਰਾ ਇਤਿਹਾਸ ਵਿੱਚੋਂ ਆਪਣੇ ਆਪਣੇ ਨਾਵਲ ਲਈ ਕਥਾਨਕ ਚੁਣੇ ਜਾਣ ਤੇ ਇਹ ਅਨੁਮਾਨ ਕੀਤਾ ਜਾ ਸਕਦਾ ਹੈ ਕਿ

ਸੁਤੰਤਰ ਆਸਾਮ ਦੇ ਅੰਤਿਮ ਕਾਲ ਦੀਆਂ ਘਟਨਾਵਾਂ ਨੇ ਉਨ੍ਹਾਂ ਦੀ ਮਾਨਸਿਕ ਸਥਿਤੀ ਤੇ ਗੰਭੀਰ ਪ੍ਰਭਾਵ ਛੱਡਿਆ ਹੈ। ਸ਼ਾਇਦ ਵਿਚਿਤ੍ਰਤਾ ਹੀਨ ਜਰਜਰੇ ਸਮਾਜ ਦੀ ਤੁਲਨਾ ਵਿਚ ਸਮੂਹ ਪ੍ਰਧਾਨ ਅਤੀਤ ਦੀਆਂ ਘਟਨਾਵਾਂ ਉਨ੍ਹਾਂ ਲਈ ਵਧੇਰੇ ਆਕਰਸ਼ਕ ਸਨ।

ਨਾਟਕਾਂ ਅਤੇ ਨਾਵਲਾਂ ਦੇ ਕਥਾਨਕਾਂ ਦੇ ਲੱਛਣਾਂ ਦਾ ਵਿਸ਼ਲੇਸ਼ਣ ਕਰਕੇ ਦੇਖਣ ਤੇ ਆਮ ਤੌਰ ਤੇ ਇਹੀ ਪਤਾ ਲਗਦਾ ਹੈ — ਪੌਰਾਣਿਕ ਕਹਾਣੀਆਂ ਵਿੱਚੋਂ ਨਾਟਕ ਦਾ ਨਿਕਾਸ ਹੋ ਕੇ ਇਤਿਹਾਸਕ ਕਹਾਣੀਆਂ ਥਾਣੀਂ ਹੋ ਕੇ ਸਮਾਜਿਕ ਕਹਾਣੀਆਂ ਵਿੱਚ ਪੂਰਣਤਾ ਪ੍ਰਾਪਤ ਹੋਈ ਹੈ। ਪਰ ਨਾਵਲ ਦਾ ਜਨਮ ਸਮਾਜਿਕ ਘਟਨਾ-ਕ੍ਰਮ ਵਿਚ ਹੋਇਆ ਹੈ। ਆਸਾਮੀ ਨਾਵਲ ਦਾ ਵੀ ਜਨਮ ਸਮਾਜਿਕ ਘਟਨਾ ਕ੍ਰਮ ਵਿਚ ਹੀ ਹੋਇਆ ਹੈ; ਪਰ ਮੋੜ ਖਾ ਕੇ ਇਤਿਹਾਸ ਵੱਲ ਇਸ ਨੇ ਦਿਸ਼ਾ ਲਈ। ਪਰੰਤੂ 'ਮਿਰਿ ਜੀਯਰੀ' ਇਸ ਵਿਚ ਨਵਾਂ ਮੋੜ ਹੈ।

ਵੀਹਵੀਂ ਸਦੀ ਦੇ ਆਰੰਭ ਤੋਂ ਉਸ ਸਦੀ ਦੇ ਤੀਸਰੇ ਅਤੇ ਚੌਥੇ ਦਹਾਕੇ ਤੱਕ ਦਾ ਸਮਾਂ ਆਸਾਮੀ ਨਾਵਲ ਦਾ ਵਿਕਾਸ ਕਾਲ ਹੈ। ਇਸ ਕਾਲ ਵਿਚ ਲਿਖੇ ਗਏ ਕਈ ਨਾਵਲ ਕਾਲ ਦੀ ਸੀਮਾ ਨੂੰ ਟੱਪਣ ਵਿਚ ਕਾਮਯਾਬ ਹੋਏ ਹਨ। ਇਸ ਕਾਲ ਵਿਚ ਪ੍ਰਕਾਸ਼ਿਤ ਨਾਵਲਾਂ ਦੇ ਕਥਾਨਕ ਅਕਸਰ ਸਮਾਜ ਦੇ ਉੱਚ-ਵਰਗ ਜਾਂ ਮੱਧ ਮਰਗ ਵਿੱਚੋਂ ਲਏ ਗਏ ਹਨ। ਕਥਾਨਕ ਦਾ ਵਿਕਾਸ, ਚਰਿਤ੍ਰ-ਚਿੱਤ੍ਰਣ, ਮਾਨਸਿਕ ਘੋਲ ਦੇ ਵਿਸ਼ਲੇਸ਼ਣਾਤਮਕ ਵਰਣਨ ਵਿਚ ਨਾਵਲ ਦੀ ਸ਼ਿਲਪ-ਵਿਧੀ ਦਾ ਸਾਰਥਕ ਪ੍ਰਯੋਗ ਦਿਖਾਈ ਪੈਂਦਾ ਹੈ। ਕਈ ਨਾਵਲਾਂ ਵਿਚ ਕਿਸੇ ਤਰ੍ਹਾਂ ਦੇ ਰਾਜਨੀਤਿਕ ਆਦਰਸ਼ ਦਾ ਸਮਾਵੇਸ਼ ਕੀਤੇ ਬਿਨਾ ਇਕ ਆਦਰਸ਼ ਨੂੰ ਸਥਾਪਿਤ ਕੀਤਾ ਗਿਆ ਹੈ, ਅਤੇ ਇਕ ਸੱਚਾਈ ਦਾ ਪ੍ਰਤਿਪਾਦਨ ਕੀਤਾ ਗਿਆ ਹੈ। ਮਾਨਸਿਕ ਤੱਤਾਂ ਦੇ ਵਿਸ਼ਲੇਸ਼ਣ ਹੁੰਦਿਆਂ ਹੋਇਆਂ ਵੀ, ਨਾਵਲਕਾਰ ਸਮਾਜਿਕ ਘਟਨਾ-ਚਕ੍ਰ ਦੇ ਗੇੜ ਵਿਚ ਨਪੀੜੇ ਜਾ ਰਹੇ ਜਨ-ਸਮੂਹ ਦੇ ਮਨਾਂ ਦੀ ਡੂੰਘਾਈ ਤੱਕ ਨਹੀਂ ਜਾ ਸਕਿਆ ਹੈ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਇਸ ਕਾਲ ਦੇ ਨਾਵਲ ਘਟਨਾ ਦੇ ਵਰਣਨ ਵਿਚ ਜਿੰਨੇ ਸਫ਼ਲ ਹੋਏ ਹਨ, ਮਨੁੱਖੀ ਮਨਾਂ ਦੇ ਸਨਾਤਨੀ-ਘੋਲ ਦੇ ਵਿਸ਼ਲੇਸ਼ਣ ਵਿਚ ਓਨੇ ਉੱਪਰ ਨਹੀਂ ਉਠ ਸਕੇ ਹਨ।

ਦੂਜੇ ਵਿਸ਼ਵ-ਯੁੱਧ ਅਤੇ 'ਭਾਰਤ ਛੱਡੋ-ਅੰਦੋਲਨ' ਨੇ ਸਾਰੇ ਭਾਰਤ ਵਿਚ ਸਮਾਜਿਕ ਕੀਮਤਾਂ ਵਿਚ ਜੋ ਤਬਦੀਲੀ ਲਿਆਂਦੀ ਹੈ, ਲੜਾਈ ਦੇ ਮੈਦਾਨ ਦੇ ਦਰਵਾਜ਼ੇ ਤੇ ਸਥਿਤ ਆਸਾਮ ਪ੍ਰਦੇਸ਼ ਉਸ ਤੋਂ ਅਛੂਤਾ ਨਹੀਂ ਰਹਿ ਸਕਿਆ। ਇਸ ਤਬਦੀਲੀ ਦੇ ਕਾਰਨ ਅਤੇ ਸਰੂਪ ਦੋਵੇਂ ਹੀ ਵਿਆਪਕ ਅਤੇ ਡੂੰਘੇ ਹਨ। ਬਦਲਦੀਆਂ ਸਮਾਜਿਕ ਕੀਮਤਾਂ ਨੇ ਆਸਾਮੀ ਨਾਵਲ ਦੇ ਮਾਧਿਅਮ ਦੁਆਰਾ ਆਪਣੇ ਆਪ ਨੂੰ ਨਾਕਾਰ ਕੀਤਾ। ਪਰੰਤੂ, ਲੜਾਈ ਤੋਂ ਪੈਦਾ ਹੋਏ ਕਾਰਨਾਂ ਤੋਂ ਨਵੀਂ ਅਨੁਭੂਤੀ ਅਤੇ ਨਵੀਂ ਸ੍ਰਿਸ਼ਟੀ ਦਾ ਪ੍ਰਕਾਸ਼ 1945-46 ਵਿਚ ਹੀ ਹੋਇਆ। ਅਸਲ ਵਿਚ ਇਸੇ ਸਮੇਂ ਤੋਂ ਹੀ ਆਸਾਮੀ ਸਾਹਿੱਤ ਦਾ ਯੁੱਧ ਦੇ ਮਗਰੋਂ ਦਾ ਸਮਾਂ ਆਰੰਭ ਹੁੰਦਾ ਹੈ।

ਯੁੱਧ ਦੇ ਮਗਰੋਂ ਦਾ ਆਸਾਮੀ-ਸਾਹਿੱਤ, ਵਿਸ਼ੇਸ਼ ਕਰਕੇ ਕਹਾਣੀ ਅਤੇ ਨਾਵਲ ਵਧੇਰੇ ਕਰਕੇ ਵਿਆਪਕ ਹਨ । ਅੱਡ ਅੱਡ ਅਨੁਭਵਾਂ ਦਾ ਸਮਾਵੇਸ਼, ਅਣਛੋਹੇ ਖਤਰਾਂ, ਅਤੇ ਉਪੇਖਿਅਤ ਚਰਿੱਤ੍ਰਾਂ ਦਾ ਸੰਗ੍ਰਹਿ, ਤੀਬਰ ਅਨੁਭੂਤੀ ਅਤੇ ਵਿਸ਼ਾਲ ਵਾਸਨਾ ਦੀ ਤਿੱਖੀ ਅਭਿਵਿਅਕਤੀ ਅਤੇ ਰਾਜਨੀਤਿਕ ਮਤਵਾਦਾਂ ਦੇ ਅਨੁਕੂਲ ਬਣੀ ਸਮਾਜਿਕ ਚੇਤਨਾ ਦੇ ਵਿਸ਼ਲੇਸ਼ਣ ਦੁਆਰਾ ਪੁਸ਼ਟ ਇਸ ਯੁਗ ਦਾ ਕਥਾ-ਸਾਹਿੱਤ ਕੇਵਲ ਵਿਸ਼ਿਸ਼ਟ ਹੀ ਨਹੀਂ, ਸਗੋਂ ਵਿਆਪਕ ਵੀ ਹੈ । ਪਹਿਲੇ ਜੇਹੀ ਆਜ਼ਾਦਾਨਾ ਭਾਵੁਕਤਾ ਦੀ ਥਾਂ ਤੇ ਯਥਾਰਥਤਾ ਅਤੇ ਦੇਹਿਕ ਅਨੁਭੂਤੀ ਦੁਆਰਾ ਸਥਾਨ ਲਿਆ ਗਿਆ ਪ੍ਰਤੀਤ ਹੁੰਦਾ ਹੈ ।

ਸੱਯਦ ਅਬਦੁਲ ਮਲਿਕ ਇਕ ਪ੍ਰਸਿੱਧ ਕਹਾਣੀਕਾਰ ਹਨ । ਉਹ ਕਹਾਣੀਕਾਰ ਦੇ ਰੂਪ ਵਿਚ ਹੀ ਵਧੇਰੇ ਪ੍ਰਸਿੱਧ ਹਨ । ਦੂਜੇ ਵਿਸ਼ਵ ਯੁੱਧ ਤੋਂ ਉਹ ਲਿਖਣ ਲਗੇ ਅਤੇ ਅੱਜ ਵੀ ਲਿਖ ਰਹੇ ਹਨ । ਇਹ ਠੀਕ ਹੈ ਕਿ ਸਮੇਂ ਦੇ ਫੇਰ ਕਾਰਨ ਮਲਿਕ ਦੀ ਕਹਾਣੀ ਦੇ ਵਿਸ਼ੇ ਵਿਚ ਤਬਦੀਲੀ ਹੋਈ ਹੈ, ਭਾਵੇਂ ਸਰੂਪ ਵਿਚ ਕੋਈ ਵਿਸ਼ੇਸ਼ ਤਬਦੀਲੀ ਨਹੀਂ ਹੋਈ । ਸੰਖੇਪ ਵਿਚ ਇਸ ਤਬਦੀਲੀ ਨੂੰ ਅਸੀਂ ਕਲਪਣਾ ਤੋਂ ਯਥਾਰਥ ਅਤੇ ਮੱਧਵਰਗ ਦੀ ਪੜ੍ਹੀ ਲਿਖੀ ਜਮਾਤ ਤੋਂ ਸਾਧਾਰਣ ਵਰਗ ਵਲ ਮੋੜ ਕਹਿ ਸਕਦੇ ਹਾਂ ।

ਕਹਾਣੀਕਾਰ ਦੇ ਰੂਪ ਵਿਚ ਸਾਹਿੱਤ ਜਗਤ ਵਿਚ ਪ੍ਰਵੇਸ਼ ਕਰਨ ਤੇ ਛੋਟੇ ਵੱਡੇ ਦਸ-ਯਾਰਾਂ ਨਾਵਲਾਂ ਵਿਚੋਂ 'ਸੂਰਜ ਮੁਖੀਰ ਸ੍ਵਪਨ' (ਸੂਰਜਮੁਖੀ ਦਾ ਸੁਪਨਾ) ਉਨ੍ਹਾਂ ਦੀ ਉਤਮ ਕਿਰਤ ਹੈ । ਇਹ ਨਾਵਲ ਪਹਿਲਾਂ ਪਹਿਲ 'ਅਸਮ ਪ੍ਰਕਾਸ਼ਨ ਪਰਿਸ਼ਦ' ਦੀ ਮਾਲ਼ੀ ਸਹਾਇਤਾ ਨਾਲ ਪ੍ਰਕਾਸ਼ਿਤ ਹੋਇਆ ਸੀ ਅਤੇ ਦੋ ਵਰ੍ਹੇ ਪਹਿਲਾਂ ਇਸ ਨਾਵਲ ਤੇ ਲੇਖਕ ਨੂੰ ਸਾਹਿਤ ਅਕਾਦਮੀ ਦਾ ਇਨਾਮ ਪ੍ਰਾਪਤ ਹੋਇਆ ਸੀ ।

'ਸੂਰਜ ਮੁਖੀਰ ਸ੍ਵਪਨ' ਦੀ ਰਚਨਾ ਆਸਾਮ ਰਾਜ ਦੀ ਧਨਸ਼ਿਰੀ ਨਦੀ ਦੇ ਕੰਢੇ ਦੇ ਇਕ ਪਿੰਡ ਦੇ ਵਾਤਾਵਰਣ ਨੂੰ ਕੇਂਦ੍ਰਿਤ ਕਰਕੇ ਕੀਤੀ ਗਈ ਹੈ । ਹਿੰਦੂ-ਮੁਸਲਮਾਨ ਨਿਪਾਲੀ ਮਿਕਿਰ ਦਾ ਮਿਲਿਆ-ਜੁਲਿਆ ਪਿੰਡ ਹੈ । ਓਥੇ ਨਾਮਘਰ (ਪ੍ਰਾਰਥਨਾ ਘਰ) ਵੀ ਹੈ ਅਤੇ ਮਸੀਤ ਵੀ ਹੈ । ਧਨਸ਼ਿਰੀ ਵਿਚ ਹੜ੍ਹ ਆਉਣ ਤੇ, ਜੰਗਲੀ ਹਾਥੀ ਨਿਕਲਣ ਤੇ, ਕਿਸੇ ਦੇ ਘਰ ਵਿਚ ਅੱਗ ਲੱਗਣ ਤੇ, ਹੈਜ਼ੇ ਅਤੇ ਮਾਤਾ ਦੀ ਬੀਮਾਰੀ ਹੋਣ ਤੇ ਅੱਲਾ ਅਤੇ ਈਸ਼ਵਰ ਦੋਹਾਂ ਦੀ ਨਾਲ ਨਾਲ ਅਰਾਧਨਾ ਹੁੰਦੀ ਹੈ । ਧਨਸ਼ਿਰੀ ਦੇ ਹੜ੍ਹ ਦੁਆਰਾ ਬਣੀ ਤਲਹਟੀ ਦੇ ਉਪਜਾਊ ਮੈਦਾਨ ਵਿਚ ਡਾਲਿਮ ਦੇ ਕਿਸਾਨ ਖੇਤੀ ਕਰਦੇ ਹਨ ਅਤੇ ਝੀਲ ਵਿੱਚੋਂ ਮੱਛੀਆਂ ਫੜਦੇ ਹਨ ।

ਇਸ ਖੇਤੀ ਬਾੜੀ ਤੇ ਨਿਰਭਰ ਸਮਾਜ ਦਾ ਇਕ ਅੰਦਰੂਨੀ ਚਿੱਤਰ ਇਸ ਨਾਵਲ ਵਿਚ ਪ੍ਰਗਟਾਇਆ ਗਿਆ ਹੈ । ਨਾਵਲ ਦਾ ਨਾਇਕ 'ਗ਼ੁਲਚ' ਐਸਾ ਵਿਅਕਤੀ ਹੈ ਜੋ ਨਵੀਂ ਜ਼ਮੀਨ ਤਿਆਰ ਕਰਕੇ ਖੇਤੀ ਕਰਨ ਦੇ ਸੰਦੇਸ਼ ਨੂੰ ਪ੍ਰਸਾਰਿਤ ਕਰਨ ਦਾ ਪ੍ਰਤੀਕ ਹੋਵੇ ।

ਇਸ ਨਾਵਲ ਦੇ ਦੋ ਪਾਤਰਾਂ ਤੋਂ ਇਲਾਵਾ (ਉਨ੍ਹਾਂ ਵਿਚ ਇਕ ਤਾਂ ਗੌਣ ਹੈ)

ਬਾਕੀ ਸਾਰੇ ਪਾਤਰ ਮੁਸਲਮਾਨ ਸਮਾਜ ਦੇ ਹਨ। ਇਸ ਦੇ ਇਹ ਅਰਥ ਨਹੀਂ ਹਨ ਕਿ ਇਸ ਨਾਵਲ ਵਿਚ ਇਕ ਵੱਖਰੇ ਸਮਾਜ ਦਾ ਚਿੱਤਰ ਉਭਰ ਕੇ ਸਾਹਮਣੇ ਆਇਆ ਹੈ। ਸਮਾਜਿਕ ਰੀਤੀ-ਰਿਵਾਜ, ਅਚਾਹ-ਵਿਹਾਰ, ਪਹਿਰਾਵਾ ਆਦਿ ਸਾਰੀਆਂ ਗੱਲਾਂ ਵਿਚ ਆਸਾਮ ਵਿਚ ਹਿੰਦੂ-ਮੁਸਲਮਾਨਾਂ ਵਿਚ ਕੋਈ ਭੇਦ ਨਹੀਂ ਹੈ। ਇਸ ਲਈ ਨਾਵਲ ਦੇ ਚਰਿੱਤਰ-ਚਿੱਤਰਣ ਵਿਚ ਆਸਾਮ ਦੇ ਅਨਪੜ੍ਹ ਕਿਸੇ ਗਭਲੇ ਪਿੰਡ ਦੇ ਰਹਿਣ ਵਾਲੇ ਅਤੇ ਸਖਤ ਜੀਵਨ-ਘੋਲ ਵਿਚ ਜ਼ਿੰਦਗੀ ਗੁਜ਼ਾਰਨ ਵਾਲੇ ਬੁੱਢੇ-ਬੁੱਢੀਆਂ, ਅਤੇ ਜਵਾਨ ਲੜਕੇ-ਲੜਕੀਆਂ ਦਾ ਚਰਿੱਤਰ-ਚਿੱਤਰਣ ਵੀ ਚੰਗਾ ਹੋਇਆ ਹੈ। ਇਸਦੇ ਇਲਾਵਾ ਗੁਲਚ, ਕੇਲਾਈ, ਤਿਖਰ, ਕਪਾਹੀ, ਚੇਨਿਮਾਇ, ਤਰਾ ਆਦਿ ਨਾਂ ਵੀ ਬਿਲਕੁਲ ਆਸਾਮੀ ਹਨ ਅਤੇ ਦੋਹਾਂ ਰੂਪਾਂ ਵਿਚ ਪ੍ਰਚਲਿਤ ਹਨ। ਨਾਵਲ ਦਾ ਕਥਾਨਕ ਇਸ ਪ੍ਰਕਾਰ ਹੈ — ਡਾਲਿਮ ਪਿੰਡ ਦਾ ਇਕ ਤੇਈਆਂ ਵਰ੍ਹਿਆਂ ਦਾ ਜਵਾਨ ਮੁੰਡਾ 'ਗੁਲਚ' ਆਪਣੇ ਹੀ ਪਿੰਡ ਦੀ ਕੁੜੀ 'ਚੇਨਿਮਾਇ' ਦੇ ਨਾਲ ਇਕ ਰਾਤ ਨੱਠ ਜਾਂਦਾ ਹੈ। ਰਾਤ ਉਨ੍ਹਾਂ ਨੇ ਇੰਦੂ ਨੇਪਾਲੀ ਦੀ ਗੁਫ਼ਾ ਵਿਚ ਕੱਟੀ, ਫਿਰ ਦਿਨ ਚੜ੍ਹੇ ਫੜੇ ਗਏ। 'ਗੁਲਚ' ਦੇ ਪਿਤਾ ਨੇ ਇਸ ਭੈੜੇ ਕੰਮ ਦੇ ਕਾਰਨ ਆਪਣੇ ਪੁੱਤਰ ਨੂੰ ਘਰੋਂ ਕੱਢ ਦਿੱਤਾ। ਗੁਲਚ ਦੇ ਨਾਲ ਹੀ ਉਸ ਦੀ ਮਾਤਾ ਵੀ ਪਰਿਵਾਰ ਨੂੰ ਛੱਡ ਆਈ। ਚੇਨਿਮਾਇ ਆਪਣੇ ਪਿਤਾ ਦੇ ਘਰ ਚਲੀ ਗਈ। ਏਧਰ ਗੁਲਚ ਅਤੇ ਉਸਦੀ ਮਾਤਾ ਦੋਵੇਂ ਇਕੱਠੇ ਅੱਡ ਹੋ ਕੇ ਰਹਿਣ ਲੱਗੇ। ਗੁਲਚ ਨਦੀ ਦੇ ਉਸ ਪਾਰ ਵਾਲੀ ਜ਼ਮੀਨ ਵਿਚ ਕੰਮ ਕਾਰ ਕਰਨ ਲਗਾ। ਕਦੀ ਕਦੀ 'ਗੁਲਚ' ਪਾਹੀ (ਪਿੰਡੋਂ ਬਾਹਰ ਦੀ ਜ਼ਮੀਨ) 'ਚੋਂ ਘਰ ਵੀ ਆਉਂਦਾ ਹੈ ਅਤੇ 'ਤਰਾ' ਦੇ ਪਰਿਵਾਰ ਵਿਚ ਵੀ ਆਉਂਦਾ ਹੈ। ਚੌਦਾਂ ਸਾਲਾਂ ਦੀ 'ਤਰਾ' ਆਪਣੀ ਮਾਸੀ 'ਕਪਾਹੀ' ਦੇ ਨਾਲ ਪਿੰਡ ਦੇ ਇਕ ਪਾਸੇ ਰਹਿੰਦੀ ਹੈ। 'ਕਪਾਹੀ' ਦੀ ਜਵਾਨੀ ਕਦੇ ਢਲਣ ਵਾਲੀ ਨਹੀਂ ਸੀ। ਉਸਦੀ ਉਮਰ ਤੀਹਾਂ ਵਰਿਆਂ ਦੇ ਕਰੀਬ ਹੁੰਦਿਆਂ ਹੋਇਆਂ ਵੀ ਉਹ ਸੋਲਾਂ ਸਾਲਾਂ ਦੀ ਲਗਦੀ ਸੀ। 'ਗੁਲਚ' ਅਤੇ 'ਤਰਾ' ਦਾ ਮੇਲ ਜੋਲ ਗੰਭੀਰ ਪ੍ਰੇਮ ਦਾ ਰੂਪ ਅਖਤਿਆਰ ਕਰ ਲੈਂਦਾ ਹੈ। ਮੌਕਾ ਪਾ ਕੇ ਇਕ ਦਿਨ ਗੁਲਚ ਨੇ 'ਤਰਾ' ਨੂੰ ਪਾਹੀ ਵਿਚ ਲੈ ਜਾਣ ਦਾ ਢੰਗ ਵਰਤਿਆ। ਪਰ ਉਸਨੂੰ ਕੀ ਪਤਾ ਸੀ ਕਿ ਉਸਦੇ ਨਾਲ ਭੇਸ ਬਦਲੀ 'ਤਰਾ' ਨਹੀਂ ਸਗੋਂ 'ਕਪਾਹੀ' ਹੈ। ਘੁੰਡ ਕੱਢੀ ਬੈਠੀ 'ਕਪਾਹੀ' ਨਾਲ ਮੌਲਵੀ ਨੇ 'ਗੁਲਚ' ਦਾ ਨਿਕਾਹ ਪੜ੍ਹਾ ਕੇ ਵਿਆਹ ਕਰ ਦਿੱਤਾ। 'ਗੁਲਚ' ਅਸਲੀਅਤ ਨੂੰ ਜਾਣ ਕੇ ਪਹਿਲਾਂ-ਪਹਿਲ ਤਾਂ ਬੜਾ ਹੱਕਾ-ਬੱਕਾ ਹੋਇਆ, ਪਰ ਫਿਰ ਉਸਨੇ ਇਸ ਹਾਲਤ ਨੂੰ ਪਰਵਾਨ ਕਰ ਲਿਆ। 'ਗੁਲਚ-ਕਪਾਹੀ' ਦਾ ਨਵਾਂ ਦੰਪਤੀ ਸੰਸਾਰ ਵੱਸਿਆ। 'ਤਰਾ' ਵੀ ਕਦੇ ਕਦੇ ਉਸ ਸੰਸਾਰ ਦੀ ਯਾਤ੍ਰਾ ਕਰਦੀ ਹੈ। ਹੁਣ 'ਗੁਲਚ' ਦਾ ਸੰਸਾਰ ਧਨ-ਧਾਨ ਨਾਲ ਭਰਪੂਰ ਹੈ। ਗੁਲਚ ਉਂਜ ਸੁਖੀ ਹੈ ਪਰ ਉਸ ਦੇ ਹਿਰਦੇ ਵਿਚ ਅਗਿਆਤ ਵੇਦਨਾ ਹੈ। 'ਤਰਾ' ਦੀ ਵੇਦਨਾ ਵੀ ਚੱਪ ਹੈ, ਅਵਿਅਕਤ ਹੈ। 'ਕਪਾਹੀ' ਤੋਂ ਚੋਰੀ 'ਤਰਾ' ਆਪਣੇ ਪ੍ਰੇਮੀ ਗੁਲਚ ਨੂੰ ਨਦੀ ਦੇ ਕੰਢੇ ਦਰਖਤਾਂ ਦੇ ਝੁੰਡ ਵਿਚ ਮਿਲਦੀ ਰਹਿੰਦੀ ਹੈ।

'ਚੇਨਿਮਾਇ' ਦਾ ਵਿਆਹ ਇਕ ਅਧਖੜ ਅਤੇ ਰੋਗੀ ਆਦਮੀ 'ਕੇਲਾਈ' ਦੇ

ਨਾਲ ਹੋ ਜਾਂਦਾ ਹੈ। ਉਸਦੇ ਇਲਾਜ ਲਈ ਗੁਲਚ ਉਸਨੂੰ ਗੋਲਾਘਾਟ ਨਗਰ ਵਿਚ ਲੈ ਜਾਂਦਾ ਹੈ। 'ਕੇਲਾਈ' ਨੂੰ ਹਸਪਤਾਲ ਵਿਚ ਦਾਖਲ ਕਰਵਾ ਕੇ 'ਗੁਲਚ' ਇਕ ਰਾਤ ਚੇਨਿਮਾਇ ਦੇ ਨਾਲ ਇਕ 'ਮੇਸ' ਵਿਚ ਕੱਟ ਕੇ ਪਿੰਡ ਮੁੜ ਆਉਂਦਾ ਹੈ। ਘਰ ਪਹੁੰਚ ਕੇ ਉਹ 'ਕੇਲਾਈ' ਦੇ ਛੋਟੇ ਭਰਾ 'ਤਿਖਰ' ਨੂੰ ਆਪਣੇ ਘਰ ਦੇਖਦਾ ਹੈ। 'ਕਪਾਹੀ' ਚਾਲਾਕੀ ਨਾਲ 'ਤਰਾ' ਦਾ ਵਿਆਹ 'ਤਿਖਰ' ਨਾਲ ਕਰਨ ਦਾ ਮਨਸੂਬਾ ਘੜ ਰਹੀ ਸੀ। ਜਦੋਂ 'ਗੁਲਚ' ਨੂੰ ਇਸ ਚਾਲ ਦਾ ਪਤਾ ਲਗਾ ਤਾਂ ਉਹ ਭੁੜਕ ਡੰਡਿਉਂ ਪਾਰ ਹੋ ਗਿਆ ਅਤੇ ਪਰਾਣੀ ਲੈ ਕੇ ਉਸਨੇ ਕਪਾਹੀ ਨੂੰ ਮਾਰ ਮਾਰ ਕੇ ਘਰੋਂ ਕੱਢ ਦਿੱਤਾ। 'ਧਨਸ਼ਿਰੀ' ਨਦੀ ਦੀ ਜੋਦੀ ਵਿਚ ਸ਼ਾਮ-ਰਾਣੀ ਨੇ ਚਰਨ ਪਾਏ ਹਨ। 'ਧਨਸ਼ਿਰੀ' ਨਦੀ ਦਾ ਪਾਣੀ ਕੰਢਿਆਂ ਤੋਂ ਪਾਰ ਵਗ ਰਿਹਾ ਹੈ। ਰਾਤ ਦਾ ਸੰਘਣਾ ਹਨੇਰਾ ਆਕਾਸ਼ ਅਤੇ ਧਰਤੀ ਨੂੰ ਇਕੱਠਿਆਂ ਕਰ ਰਿਹਾ ਹੈ। ਤਰਾ ਗੁਲਚ ਦੇ ਨੇੜੇ ਆਉਂਦੀ ਹੈ। ਗੁਲਚ ਨੇ ਸਿਰਫ਼ ਇਹ ਕਿਹਾ, "ਹੜ੍ਹ ਆ ਗਿਆ ਹੈ, ਐਤਕਾਂ ਦੀ ਫ਼ਸਲ ਬਰਬਾਦ ਹੋ ਗਈ ਹੈ, ਤੇਰੀ ਮਾਸੀ ਵੀ ਚਲੀ ਗਈ ਹੈ, ਸਭ ਕੁਝ ਸਮਾਪਤ ਹੋ ਗਿਆ ਹੈ। ਹੋ ਗਿਆ ਤਾਂ ਕੀ, ਤੂੰ ਤੇ ਹੈਂ —।"

'ਗੁਲਚ-ਤਰਾ-ਕਪਾਹੀ' ਇਸ ਤਿਕੋਨੇ ਪ੍ਰੇਮ ਦੇ ਮਿਲਾਪ ਵਿਚ ਨਾਵਲ ਦੇ ਕਥਾਨਕ ਦਾ ਵਿਕਾਸ ਹੋਇਆ ਹੈ। 'ਚੇਨਿਮਾਇ' ਇਸ ਕੇਂਦਰ ਤੋਂ ਬਾਹਰ ਹੈ। ਉਹ ਜਿਵੇਂ ਵਾਧੂ ਹੈ। ਪਰ 'ਚੇਨਿਮਾਇ' ਹੀ 'ਗੁਲਚ' ਦੀ ਪਹਿਲੀ ਇਸਤਰੀ ਹੈ। 'ਚੇਨਿਮਾਇ' ਨੇ ਹੀ 'ਗੁਲਚ' ਦੇ ਹਿਰਦੇ ਵਿਚ ਵਾਸਨਾ ਦੀ ਤੀਬਰ ਅਗਨੀ ਪ੍ਰਚੰਡ ਕੀਤੀ ਸੀ। ਇਸ ਜਾਗ੍ਰਿਤ ਵਾਸਨਾ ਨੂੰ ਲੈ ਕੇ ਹੀ 'ਗੁਲਚ' ਚੜ੍ਹਦੀ ਜਵਾਨੀ ਵਾਲੀ 'ਤਰਾ' ਦੇ ਕੋਲ ਜਾਂਦਾ ਹੈ। ਦੂਜੇ ਪਾਸੇ ਪੱਕੀ-ਜਵਾਨੀ ਵਾਲੀ 'ਕਪਾਹੀ' ਵੀ 'ਗੁਲਚ' ਨੂੰ ਚਾਹੁੰਦੀ ਹੈ। ਚਰਿੱਤਰ-ਹੀਨ 'ਕਪਾਹੀ' ਉਮਰ ਵਿਚ ਛੋਟੇ ਗੁਲਚ ਸਾਹਮਣੇ ਵੀ ਦੇਹ-ਪਰੋਸਣ ਲਗਿਆਂ ਜ਼ਰਾ ਵੀ ਸੰਕੋਚ ਨਹੀਂ ਕਰਦੀ ਹੈ। ('ਬਸੀਰਤ' ਨਾਲ ਆਪਣੇ ਨਾਜਾਇਜ਼ ਸੰਬੰਧ ਰਖਣ ਦੇ ਸ਼ੱਕ ਵਿਚ ਉਸਦੇ ਮਰਦ ਨੇ 'ਕਪਾਹੀ' ਨੂੰ ਘਰੋਂ ਕੱਢ ਦਿੱਤਾ ਸੀ)। ਉਸਦੇ ਮਗਰੋਂ ਇਕ ਦਿਨ ਤਰਕੀਬ ਨਾਲ 'ਤਰਾ' ਨੂੰ ਵੰਚਿਤ ਕਰਕੇ ਆਪ ਕਪਾਹੀ ਗੁਲਚ ਦੀ ਸਾਥਣ ਬਣ ਬੈਠਦੀ ਹੈ। 'ਗੁਲਚ' ਦੇ ਮਨ ਨੂੰ ਤਾਂ 'ਤਰਾ' ਦੀ ਤਲਾਸ਼ ਹੈ, ਪਰ 'ਚੇਨਿਮਾਇ' ਦੁਆਰਾ ਭੜਕਾਈ ਹੋਈ ਉਸਦੀ ਵਾਸਨਾ ਨੂੰ 'ਕਪਾਹੀ' ਦੀ ਤਲਾਸ਼ ਹੈ। ਇਸ ਲਈ ਗੁਲਚ ਸਹਿਜੇ ਹੀ ਕਪਾਹੀ ਨੂੰ ਪਰਵਾਨ ਕਰ ਲੈਂਦਾ ਹੈ। ਸਰੀਰਕ ਵਾਸਨਾ ਦੀ ਪੂਰਤੀ ਉਸਨੂੰ ਉਸ ਕੋਲੋਂ ਮਿਲੀ। ਪਰੰਤੂ 'ਗੁਲਚ' ਦੇ ਅੰਤਰਮਨ ਵਿਚ 'ਤਰਾ' ਦਾ ਹੀ ਚਿਤ ਸਜੀਵ ਸੀ। ਇਸ ਲਈ ਉਹ 'ਤਰਾ' ਨੂੰ ਕਿਸੇ ਹੋਰ ਵਿਅਕਤੀ ਨਾਲ ਵਿਆਹ ਦੇਣ ਦੀ ਗੱਲ ਸੁਣ ਕੇ ਹੀ ਧੀਰਜ ਖੋਹ ਬੈਠਦਾ ਹੈ। 'ਚੇਨਿਮਾਇ' ਇਕ ਦਿਨ ਫਿਰ 'ਗੁਲਚ' ਦੇ ਜੀਵਨ ਵਿਚ ਵਾਸਨਾ ਦਾ ਹੜ ਲਿਆਈ। ਇਸ ਵਾਰ 'ਕਪਾਹੀ' ਨੂੰ ਉਸਦੀ ਥਾਂ ਤੋਂ ਹੇਠਾਂ ਸੁੱਟ ਕੇ 'ਗੁਲਚ' ਨੇ 'ਤਰਾ' ਨੂੰ ਸਥਾਪਿਤ ਕੀਤਾ। ਕਪਾਹੀ ਵਾਰਸ਼ਿਕ ਖੇਤੀ ਸੀ, ਜਵਾਨੀ ਦੇ ਹੜ੍ਹ ਨੇ 'ਗੁਲਚ' ਦੇ ਮਨ ਦੇ ਸਾਧਨਾਂ ਨੂੰ ਤੋੜ ਦਿੱਤਾ ਅਤੇ ਇਸ ਹੜ੍ਹ ਵਿਚ ਕਪਾਹੀ ਰੁੜ੍ਹ ਗਈ।

ਕਥਾਨਕ ਦੇ ਵਿਕਾਸ ਵਿਚ ਨਾਵਲ ਵਿਚ ਕਿਸੇ ਕਿਸਮ ਦਾ ਅਢੱਕਵਾਂਪਨ ਨਹੀਂ ਹੈ। ਨਾਵਲ ਦਾ ਵਿਕਾਸ ਸੁਭਾਵਿਕ ਰੂਪ ਵਿਚ ਹੋਇਆ ਹੈ। ਪਰ ਕੋਈ ਵੀ ਇਹ ਸਵਾਲ ਕਰ ਸਕਦਾ ਹੈ ਕਿ 'ਕਪਾਹੀ' ਦੁਆਰਾ 'ਤਰਾ' ਨੂੰ ਧੋਖਾ ਦਿੱਤੇ ਜਾਣ ਦੇ ਬਾਅਦ 'ਤਰਾ' ਨੂੰ 'ਗੁਲਚ-ਕਪਾਹੀ' ਦੇ ਸੰਸਾਰ ਵਿਚ ਵਿਚਰਦੀ ਦਰਸਾਉਣਾ ਯਥਾਰਥ ਨਹੀਂ ਹੈ। ਇਸਦੇ ਉੱਤਰ ਵਿਚ ਕਹਿਣਾ ਪਵੇਗਾ ਕਿ ਅਧਿਐਨਸ਼ੀਲ ਸਾਹਿੱਤ ਦੀ ਸੱਚਾਈ ਤੋਂ ਰਸ-ਸਾਹਿੱਤ ਦੀ ਸੱਚਾਈ ਦੀ ਪ੍ਰਕ੍ਰਿਤੀ ਜ਼ਰਾ ਭਿੰਨ ਹੈ। ਮਨਨਸ਼ੀਲ ਸਾਹਿੱਤ ਵਿਚ ਜੋ ਪ੍ਰਤੱਖ ਹੈ, ਉਸਨੂੰ ਉਸੇ ਤਰ੍ਹਾਂ ਪੇਸ਼ ਕੀਤਾ ਜਾਂਦਾ ਹੈ, ਪਰ ਰਸ-ਸਾਹਿੱਤ ਵਿਚ ਜੋ ਹੋਣਾ ਸੰਭਵ ਹੁੰਦਾ ਹੈ, ਉਸਨੂੰ ਉਸੇ ਤਰ੍ਹਾਂ ਹੀ ਪੇਸ਼ ਕੀਤਾ ਜਾਂਦਾ ਹੈ। ਇਸ ਗੱਲ ਦਾ ਅਰਥ ਇਹ ਹੈ ਕਿ ਵਿਗਿਆਨ ਅਤੇ ਦਰਸ਼ਨ ਦੀ ਤਰ੍ਹਾਂ ਹੀ ਰਸ-ਸਾਹਿੱਤ ਦਾ ਵੀ ਸੱਚਾਈ ਨਾਲ ਗੂੜ੍ਹਾ ਸੰਬੰਧ ਹੁੰਦਾ ਹੈ; ਪਰ ਰਸ-ਸਾਹਿੱਤ ਵਿਚ ਸੱਚਾਈ ਮਾਨਵ ਨੂੰ ਕੇਂਦ੍ਰਿਤ ਕਰਕੇ ਰੂਪਮਾਨ ਹੁੰਦੀ ਹੈ। ਮਨੁੱਖ ਦੇ ਸੁਖ ਦੁਖ, ਆਸ-ਨਿਰਾਸ, ਪ੍ਰੇਮ-ਵੈਰ ਆਦਿ ਹੀ ਰਸ-ਸਾਹਿੱਤ ਦਾ ਮੁਖ ਵਿਸ਼ਾ ਹੈ। ਪਰ ਜਿਸ ਘਟਨਾ ਦੇ ਸਹਾਰੇ ਇਨ੍ਹਾਂ ਦਾ ਵਰਣਨ ਕੀਤਾ ਜਾਂਦਾ ਹੈ, ਉਹ ਘਟਨਾ ਯਥਾਰਥ ਨਹੀਂ ਹੈ, ਕਲਪਿਤ ਹੋਣ ਤੇ ਵੀ ਪਾਠਕਾਂ ਦਾ ਵਿਸ਼ਵਾਸ ਪੈਦਾ ਕਰਨ ਲਈ ਉਨ੍ਹਾਂ ਵਿਚ ਯਥਾਰਥ ਦੀ ਪੁੱਠ ਹੋਣੀ ਜ਼ਰੂਰੀ ਹੈ। ਪਾਠਕ ਨਾਵਲ ਦੇ ਕਲਪਨਾ-ਰੱਥ ਤੇ ਚੜ੍ਹ ਕੇ ਘੁੰਮਣ ਲਈ ਤਿਆਰ ਹੈ, ਪਰ ਕਲਪਿਤ ਕਹਾਣੀ ਦੀ ਸੰਭਾਵਨਾ ਦੀ ਸੀਮਾ ਨੂੰ ਲੰਘ ਕੇ ਇਹ ਕੁਝ ਨਹੀਂ ਕਰਨਾ ਚਾਹੀਦਾ। ਇਸ ਦ੍ਰਿਸ਼ਟੀ ਤੋਂ ਦੇਖੀਏ ਤਾਂ ਹੱਥਲੇ ਨਾਵਲ ਦੇ ਕਥਾਨਕ ਦੇ ਵਿਕਾਸ ਅਤੇ ਗੋਂਦ ਵਿਚ ਕਿਤੇ ਵੀ ਕੋਈ ਅਯਥਾਰਥਕਤਾ ਨਹੀਂ ਹੈ।

ਚਰਿੱਤਰ-ਚਿੱਤਰਣ ਦੇ ਪੱਖ ਤੋਂ 'ਗੁਲਚ' ਦੇ ਚਰਿੱਤਰ ਵਿਚ ਆਸ ਅਤੇ ਮਨੋਰਥ ਦੇ ਦਰਸ਼ਨ ਹੁੰਦੇ ਹਨ, ਪਰ ਉਸਦੇ ਚਰਿੱਤਰ ਵਿਚ ਦ੍ਰਿੜ੍ਹਤਾ ਨਹੀਂ ਹੈ। ਉਹ ਪਰਿਸਥਿਤੀ ਨਾਲ ਸਮਝੌਤਾ ਕਰ ਲੈਂਦਾ ਹੈ। 'ਚੰਦਰ' ਦੇ ਚਰਿੱਤਰ ਵਿਚ ਕਾਰਨ-ਹੀਨ ਪਰਉਪਕਾਰ ਦੀ ਬਹੁਲਤਾ ਹੈ। ਇਹ ਨਾਵਲ ਨੇ ਪਾਠਕਾਂ ਨੂੰ ਕੇਵਲ ਇਕ ਗੱਲੋਂ ਦੁਚਿਤੀ ਵਿਚ ਪਾ ਦਿੱਤਾ ਹੈ — ਉਹ ਹੈ ਈਰਖਾ — ਹਿੰਸਾ ਦੀ ਅਭਿਵਿਅਕਤੀ ਦਾ ਅਭਾਵ। 'ਚੇਨਿਮਾਇ', 'ਕਪਾਹੀ', 'ਤਰਾ' — ਕਿਸੇ ਦੇ ਵੀ ਮਨ ਵਿਚ ਪ੍ਰੇਮ-ਈਰਖਾ ਨਹੀਂ ਜਾਗੀ ਹੈ।

—ਵਿਸ਼ਵਨਾਰਾਇਨ ਸ਼ਾਸਤ੍ਰੀ

ਨਦੀ ਬੋਲਦੀ ਹੈ।

ਇਹ ਬਹੁਤ ਪੁਰਾਣੀ ਗੱਲ ਹੈ।

ਗੱਲਾਂ ਦੋਵਾਂ ਕੰਢਿਆਂ ਦੇ ਬੁਲ੍ਹਾਂ ਨਾਲ ਚਿਪਕ ਜਾਂਦੀਆਂ ਹਨ। ਇਹ ਗੱਲਾਂ ਕੰਢਿਆਂ ਤੇ ਘਾਹ ਨਾਲ ਚਿਰ ਕਾਲ ਤੱਕ ਚਿਪਕੀਆਂ ਰਹਿੰਦੀਆਂ ਹਨ। ਹਵਾ ਦਾ ਇਕ ਝੋਂਕਾ ਆ ਕੇ ਕੰਢਿਆਂ ਨਾਲ ਚਿਪਕੀਆਂ ਹੋਈਆਂ ਪੁਰਾਣੀਆਂ ਗੱਲਾਂ ਨੂੰ ਉਡਾ ਕੇ ਲੈ ਜਾਂਦਾ ਹੈ।

ਧਨਸ਼ਿਰੀ ਨਦੀ ਪਹਾੜਾਂ ਦੇ ਰਾਜ ਜਾਣਦੀ ਹੈ। ਘਾਟੀ ਦੀ ਗੱਲ ਜਾਣਦੀ ਹੈ। ਹਰੇ-ਹਰੇ ਪਿੰਡ ਦੀ ਗੱਲ ਜਾਣਦੀ ਹੈ। ਵਰਖਾ ਸਮਾਪਤੀ ਦੇ ਮੌਸਮ ਦੀ ਗੱਲ ਅਤੇ ਔੜ ਦੀਆਂ ਗੱਲਾਂ ਜਾਣਦੀ ਹੈ।

ਨਦੀ ਦੇ ਹਿਰਦੇ ਵਿਚ ਅਨੰਤ ਕਾਲ ਦੀਆਂ ਗੱਲਾਂ ਹਨ। ਦੁਖ ਦੀਆਂ, ਆਨੰਦ ਦੀਆਂ, ਹਾਸਿਆਂ ਦੀਆਂ, ਰੋਣ ਦੀਆਂ, ਜਨਮ ਦੀਆਂ, ਮੌਤ ਦੀਆਂ।

ਪਿਆਰ ਦੀਆਂ ਬਹੁਤ ਸਾਰੀਆਂ ਗੱਲਾਂ ਦਾ ਵੀ ਧਨਸ਼ਿਰੀ ਨੂੰ ਪਤਾ ਹੈ।

ਗੱਲਾਂ ਪੁਰਾਣੀਆਂ ਹੋ ਜਾਂਦੀਆਂ ਹਨ, ਧਨਸ਼ਿਰੀ ਨਵੀਂ ਬਣਦੀ ਹੈ। ਵਰਖਾ ਦਾ ਹੜ੍ਹ ਔੜ ਦੀ ਵੇਦਨਾ ਨੂੰ ਧੋ ਕੇ ਰਖ ਦਿੰਦਾ ਹੈ। ਗੱਲਾਂ ਵੀ ਨਵੀਆਂ ਹੋ ਜਾਂਦੀਆਂ ਹਨ।

ਧਨਸ਼ਿਰੀ ਦੇ ਕੰਢੇ ਇਕ ਗ਼ਰੀਬ ਜਿਹਾ ਪੁਰਾਣਾ ਪਿੰਡ ਡਾਲਿਮ ਹੈ। ਡਾਲਿਮ ਪਿੰਡ ਦੇ ਯੁਵਕ-ਯੁਵਤੀਆਂ ਦੇ ਸਰੀਰ ਵਿਚ ਅਨਾਰ ਦੇ ਬੀਜ਼ ਵਰਗੇ ਲਾਲ ਖ਼ੂਨ ਦੇ ਦਰਸ਼ਨ ਪਹਿਲੇ-ਪਹਿਲ ਕਿਸ ਨੇ ਕੀਤੇ, ਧਨਸ਼ਿਰੀ ਨੂੰ ਇਸਦਾ ਸਭ ਪਤਾ ਹੈ।

ਹੋਰ ਕੋਈ ਨਹੀਂ ਜਾਣਦਾ।

ਕਈ ਸੌ ਸਾਲਾਂ ਦਾ ਪੁਰਾਣਾ ਪਿੰਡ ਹੈ। ਉਸਦੀ ਸਾਖੀ ਭਰਦਾ ਹੈ, ਨਦੀ ਦੇ ਕੰਢੇ ਖੜਾ ਬਾਬਾ-ਬੋਹੜ, ਡਰਾਉਣੀਆਂ ਮੜ੍ਹੀਆਂ; ਪਿੰਡ ਦੇ ਬੁੱਢਿਆਂ ਦੇ ਮੂੰਹੋਂ ਪੁਰਾਣੇ ਸਮੇਂ ਦੀਆਂ ਲੋਕ-ਕਥਾਵਾਂ ਮੂੰਹ-ਜ਼ਬਾਨੀ ਸੁਣੀਆਂ ਜਾਂਦੀਆਂ ਹਨ। ਨਦੀ ਦੇ ਘਾਟ ਤੇ ਹਜ਼ਾਰਾਂ ਯੁਵਕ-ਯੁਵਤੀਆਂ ਦੀਆਂ ਗੁਆਚੀਆਂ ਪੈੜਾਂ ਦੀਆਂ ਯਾਦਾਂ ਹਨ। ਹਜ਼ਾਰਾਂ — ਲੱਖਾਂ...।

ਪੈਰ ਜਦ ਮਜ਼ਬੂਤ ਹੁੰਦੇ ਹਨ, ਤਦ ਬੱਚਾ ਪੈਰਾਂ ਤੇ ਖੜਾ ਹੋਣ ਲਗਦਾ ਹੈ। ਸਰੀਰ ਦਾ ਮਿੱਟੀ ਨਾਲ ਸੰਬੰਧ ਘਟਣ ਲਗ ਜਾਂਦਾ ਹੈ; ਪਰ ਮਿੱਟੀ ਪੈਰਾਂ ਨੂੰ ਕਦੇ

ਨਹੀਂ ਛੱਡਦੀ। ਮਿੱਟੀ ਦਾ ਪੈਰਾਂ ਨਾਲ ਯੁਗਾਂ ਦਾ ਸੰਬੰਧ ਹੈ — ਨਾ ਛੁਟਣ ਵਾਲਾ ਸੰਬੰਧ। ਕਿਸੇ ਨਾਗਾ ਯੁਵਤੀ ਦੀ ਪੈਲਾਂ ਪਾਉਂਦੀ ਕਮਰ ਦੀ ਲੈਅ ਵਾਂਗ ਧਨਸ਼ਿਰੀ ਦੀ ਦੇਹ ਵਿਚ ਵੀ ਇਕ ਲੈਅ ਹੈ। ਬੁਲ੍ਹਾਂ ਤੇ ਨਾਗਾ ਯੁਵਤੀ ਦਾ ਹਾਸਾ — ਮਿੱਠਾ ਹੁਸੀਨ — ਕਰੂਰ।

ਧਨਸ਼ਿਰੀ ਹੱਸਦੀ ਹੈ।

ਬ੍ਰਹਮ ਪੁੱਤਰ ਦੀ ਗੋਦ ਵਿਚ ਸਮੋ ਗਈ ਹੈ। ਕੀ ਪਤਾ ਲੁਇਤ (ਬ੍ਰਹਮ ਪੁੱਤਰ) ਦੀ ਗਲਵੱਕੜੀ ਵਿਚ ਕਿਸਨੂੰ ਲਭਦੀ ਹੋਈ। ਠਹਿਰਨ ਲਈ ਛਿਨ ਭਰ ਵੀ ਸਮਾਂ ਨਹੀਂ ਹੈ।

ਇਕ ਗੱਲ ਸੁਣਾ ਜਾਓ — ਨਾ।

ਇਕ ਗੱਲ ਸੁਣ ਜਾਓ — ਨਾ।

...ਨਹੀਂ ਠਹਿਰਦਾ ਹੈ।

ਪੈਲਾਂ ਪਾਉਂਦੀ ਧਨਸ਼ਿਰੀ ਦੀ ਕਮਰ ਵਿਚ ਦੇਵਤਾ ਉਤਰ ਆਇਆ ਹੈ। ਦੇਵਤਾ ਦੁਆਰਾ ਪ੍ਰਭਾਵਿਤ ਨਾਚ ਦੀ ਲੈਅ।

ਧਨਸ਼ਿਰੀ ਵਗ ਰਹੀ ਹੈ — ਦੱਖਣ ਵੱਲੋਂ ਉਤਰ ਵੱਲ — ਨਾਗਾ ਪਹਾੜੀ ਤੋਂ ਬ੍ਰਹਮ ਪੁੱਤਰ ਵੱਲ। ਡਾਲਿਮ ਪਿੰਡ ਨੂੰ ਜਾਣਦੀ ਹੈ — ਬਹੁਤ ਦਿਨਾਂ ਤੋਂ।

ਪੂਰਬ ਵੱਲ ਧਨਸ਼ਿਰੀ, ਅਤੇ ਪੱਛਮ ਵੱਲ ਸੀ ਡਾਲਿਮ। ਧਨਸ਼ਿਰੀ ਦੇ ਪੱਛਮੀ ਕਿਨਾਰੇ ਸੱਤਰ ਪਰਿਵਾਰਾਂ ਦਾ ਇਕ ਛੋਟਾ ਜਿਹਾ ਪੁਰਾਣਾ ਡਾਲਿਮ ਪਿੰਡ ਹੈ। ਹਿੰਦੂ, ਮੁਸਲਮਾਨ, ਨੇਪਾਲੀ, ਮਿਕਿਰ ਆਦਿ ਲੋਕਾਂ ਦਾ ਇਹ ਮਿਸ਼ਰਤ ਪਿੰਡ ਹੈ। ਨਦੀ ਦੇ ਬਿਲਕੁਲ ਕਿਨਾਰੇ ਤੇ ਨੇਪਾਲੀ ਦੇ ਅਠਾਰਾਂ ਪਰਿਵਾਰ ਹਨ। ਨਾਲ ਹੀ ਉਨ੍ਹਾਂ ਦੀਆਂ ਮੱਝਾਂ-ਗਾਵਾਂ ਦੇ ਰਹਿਣ ਦਾ ਸਥਾਨ ਅਤੇ ਆਪਣੇ-ਆਪਣੇ ਰਹਿਣ ਦੇ ਮਕਾਨ ਆਦਿ ਹਨ। ਸਰ੍ਹੋਂ, ਮੱਕਾ ਆਦਿ ਬੀਜਿਆ ਜਾਂਦਾ ਹੈ। ਲੋਕ ਦੁੱਧ ਵੇਚਦੇ ਹਨ, ਮਿਰਚਾਈ ਅਤੇ ਲੋਕੀ ਦੀ ਖੇਤੀ ਕਰਦੇ ਹਨ।

ਉਨ੍ਹਾਂ ਦੇ ਨਾਲ ਹੀ ਮੁਸਲਮਾਨਾਂ ਦੇ ਸੈਂਤੀ ਪਰਿਵਾਰ ਹਨ। ਦੋ ਮੁਹੱਲਿਆਂ ਵਿਚ ਵੰਡੇ ਹੋਏ — ਨਵਾਂ ਡਾਲਿਮ — ਪੁਰਾਣਾ ਡਾਲਿਮ, ਪਰ ਡਾਲਿਮ ਪਿੰਡ ਇਕ ਹੀ ਹੈ।

ਲੋਕ ਧਾਨ ਸਰ੍ਹੋਂ, ਮਾਂਹ, ਪਟਸਨ ਦੀ ਖੇਤੀ ਕਰਦੇ ਹਨ। ਨਦੀ ਦੇ ਉਸ ਪਾਰ ਪੂਰਬ ਵੱਲ ਮੌਸਮੀ ਖੇਤੀ ਕਰਦੇ ਹਨ। ਵਿਆਹ ਕਰਦੇ ਹਨ, ਬੜਾ ਭੋਜਨ ਖਾਂਦੇ ਹਨ। ਲੜਾਈ ਝਗੜਾ ਵੀ ਕਰਦੇ ਹਨ। ਫਿਰ ਚੁਪ-ਚਾਪ ਹੋ ਜਾਂਦੇ ਹਨ।

ਉਸਦੇ ਅੱਗੇ ਵਧੇਰੇ ਹਿੰਦੂ ਪ੍ਰਾਰਵਾਰ ਹੀ ਹਨ। ਕਛਾਰੀ ਅਤੇ ਸੂਤ ਜ਼ਾਤੀ ਦੇ ਲੋਕ — ਇਕ ਬ੍ਰਾਹਮਣ ਪਰਿਵਾਰ ਵੀ ਹੈ। ਮਿਕਿਰ ਜ਼ਾਤੀ ਦੇ ਅੱਠ ਪਰਿਵਾਰ ਹਨ।

ਈਸ਼ਵਰ, ਅੱਲਾ, ਪੱਥਰ, ਰੁੱਖ — ਸਾਰਿਆਂ ਦੀ ਏਥੇ ਪੂਜਾ ਹੁੰਦੀ ਹੈ। ਦੋ ਮਸੀਤਾਂ ਅਤੇ ਇਕ ਨਾਮ-ਘਰ (ਮੰਦਰ) ਹੈ।

ਤ੍ਰਿਕਾਲਾਂ ਪੈਂਦਿਆਂ ਹੀ ਈਸ਼ਵਰ ਪਿੰਡ ਵਿਚ ਆ ਜਾਂਦਾ ਹੈ। ਹਿੰਦੂ ਪਰਿਵਾਰ

ਦੇ ਵਿਹੜੇ ਵਿਚ ਕਿਸੇ ਬਰਗੀਤ (ਪ੍ਰਾਚੀਨ ਉਦਾਤ ਭਾਵ ਵਾਲਾ ਉਪਾਸਨਾ (ਭਗਤੀ ਗੀਤ) ਦੀ ਕੋਈ ਕਲੀ ਲੰਬੇ ਸੁਰ ਵਿਚ ਗਾਉਂਦਾ ਹੈ — ਪਾਵੇ ਪਰਿਹਰ, ਕਰੀਹੋਂ ਕਾਤਰਿ —

ਜ਼ੁੱਮੇ ਵਾਲੇ ਦਿਨ ਮਸੀਤ ਵਿਚ ਅੱਲਾ ਪ੍ਰਤੱਖ ਵਿਦਮਾਨ ਹੁੰਦਾ ਹੈ ।

ਕੋਈ ਬਾਂਗ਼ ਦੇਂਦਾ ਹੈ — ਅੱਲਾ ਹੂ ਅਕਬਰ —

ਧਨਸ਼ਿਰੀ ਵਿਚ ਹੜ੍ਹ ਆਉਣ ਤੇ, ਜੰਗਲੀ ਹਾਥੀ ਨਿਕਲਣ ਤੇ, ਕਿਸੇ ਦੇ ਘਰ ਵਿਚ ਅੱਗ ਲਗਣ ਤੇ, ਹੈਜ਼ਾ — ਸ਼ੀਤਲਾ (ਮਾਤਾ) ਫੈਲਣ ਤੇ, ਅੱਲਾ ਤੇ ਈਸ਼ਵਰ ਇਕੱਠੇ ਹੀ ਪਿੰਡ ਵਿਚ ਆਉਂਦੇ ਹਨ । ਤੁਲਸੀ ਦੇ ਬੂਟੇ ਦੇ ਸਾਮ੍ਹਣੇ ਦੀਵਾ ਜਗਾਇਆ ਜਾਂਦਾ ਹੈ — ਮਸੀਤ ਵਿਚ ਮੋਮਬੱਤੀ ਜਗਦੀ ਹੈ — ਬੋਹੜ ਹੇਠਾਂ ਸਿੰਦੂਰ ਦਾ ਸਿਰਹਾਣਾ ਲੈ ਕੇ ਜੰਗਲੀ ਫੁੱਲ ਸੁੱਖ ਨੀਂਦੇ ਸਉਂਦਾ ਹੈ ।

ਹੋਰ ਸਮਿਆਂ ਤੇ ਅੱਲਾ-ਈਸ਼ਵਰ ਸਭ ਨੂੰ ਛੁੱਟੀ ਹੁੰਦੀ ਹੈ ।

ਆਬਾਦੀ ਵਿਰਲੀ ਹੈ ।

ਬੰਜ਼ਰ ਜ਼ਮੀਨ ਕਾਫ਼ੀ ਹੈ । ਪਿੰਡ ਦੇ ਪੱਛਮ ਅਤੇ ਦੱਖਣ ਵਲ ਸੰਘਣੇ ਜੰਗਲ ਹਨ । ਨਾਮ-ਘਰ ਜੰਗਲ ਦੀਆਂ ਸ਼ਾਖਾਵਾਂ-ਪ੍ਰਸ਼ਾਖਾਵਾਂ ਦੇ ਰੂਪ ਵਿਚ ਸਥਿਤ ਹਨ । ਵੱਡੇ-ਵੱਡੇ ਰੁੱਖ ਹਨ, ਸੱਪ ਹਨ, ਬਾਘ ਹਨ, ਹਾਥੀ ਹਨ ਅਤੇ ਗੈਂਡੇ ਦੀਆਂ ਡਰਾਉਣੀਆਂ ਦਹਾੜਾਂ ਹਨ । ਕਦੀ-ਕਦੀ ਜੰਗਲ ਦਾ ਬਾਦਸ਼ਾਹ ਆ ਕੇ ਗਊਸ਼ਾਲਾਵਾਂ ਵਿਚੋਂ ਗਾਵਾਂ-ਮੱਝਾਂ ਚੁੱਕ ਕੇ ਲੈ ਜਾਂਦਾ ਹੈ । ਹਾਥੀ ਝੋਨੇ ਦਾ ਖੇਤ ਨਸ਼ਟ ਕਰ ਜਾਂਦਾ ਹੈ — ਘਰ ਤੋੜ-ਮਰੋੜ ਜਾਂਦਾ ਹੈ ।

ਘਰੋਂ ਬਾਹਰ ਜਾਣ ਦਾ ਕੋਈ ਨਿਸ਼ਚਿਤ ਰਸਤਾ ਨਹੀਂ ਹੈ । ਪਿੰਡ ਦੇ ਵਿਚਕਾਰੋਂ ਦੀ ਜਾਂਦਾ ਪੂਰਬ ਅਤੇ ਪੱਛਮ ਵੱਲ ਫੈਲਿਆ ਹੋਇਆ ਅਤੇ ਪਿੰਡ-ਵਾਸੀਆਂ ਦੁਆਰਾ ਹੀ ਬਣਾਇਆ ਹੋਇਆ ਇਕ ਪੁਰਾਣਾ ਰਸਤਾ ਹੈ — ਇਹ ਵੀ ਵਿੱਚੋਂ-ਵਿੱਚੋਂ ਟੁੱਟਾ-ਭੱਜਾ ਹੈ । ਪਰ ਲੋਕਾਂ ਨੂੰ ਰਸਤੇ ਦੀ ਜ਼ਰੂਰਤ ਨਹੀਂ ਸੀ, ਗਾਵਾਂ-ਮੱਝਾਂ ਲਈ ਰਾਹ ਹੋ ਜਾਏ, ਬਸ ਠੀਕ ਹੈ । ਜਿਸ ਪਾਸਿਉਂ ਵੀ ਧਨਸ਼ਿਰੀ ਦਾ ਕੰਢਾ ਮਿਲ ਜਾਏ, ਉਹੀ ਰਾਹ ਠੀਕ ਹੈ — ਹੋਰ ਰਸਤੇ ਦੀ ਜ਼ਰੂਰਤ ਨਹੀਂ ਹੈ ।

ਗੋਲਾਘਾਟ ਨਗਰ ਓਥੋਂ ਬੱਤੀ ਮੀਲ ਦੀ ਦੂਰੀ ਤੇ ਹੈ । ਜੇ ਕੋਈ ਮੁਕੱਦਮਾ ਨਾ ਹੋਵੇ ਤਾਂ ਗੋਲਾਘਾਟ ਜਾਣ ਦੀ ਲੋੜ ਨਹੀਂ । ਮੁਕੱਦਮਾ ਵੀ ਕਿਹੜਾ ਹਮੇਸ਼ਾ ਚਲਦਾ ਰਹਿੰਦਾ ਹੈ ।

ਡਾਲਿਮ ਦੇ ਘਾਟ ਤੋਂ ਧਨਸ਼ਿਰੀ ਨੂੰ ਪਾਰ ਕਰਕੇ ਅੱਧੇ ਮੀਲ ਦਾ ਰਾਹ ਬਿਲਕੁਲ ਸੁੰਨਸਾਨ ਪੈਂਦਾ ਹੈ । ਇਸਦੇ ਬਾਦ ਉਸਦੇ ਪਾਰ ਦਾ ਪਿੰਡ ਆਉਂਦਾ ਸੀ । ਪਿੰਡ ਦੇ ਵਿੱਚੋਂ ਦੀ ਹੁੰਦੇ ਰਾਹ ਥਾਣੀ ਜਾ ਕੇ ਛੇ ਮੀਲ ਲੰਘ ਕੇ ਵੱਡਾ ਰਸਤਾ ਆਉਂਦਾ ਹੈ — ਗੋਲਾਘਾਟ — ਡਿਮਾਪੁਰ ਦਾ ਰਸਤਾ । ਬੱਸਾਂ ਚਲਦੀਆਂ ਹਨ, ਮੋਟਰਾਂ ਚਲਦੀਆਂ ਹਨ, ਗੱਡੇ ਵੀ ਚਲਦੇ ਹਨ । ਦੁਕਾਨਦਾਰ ਰਹੀਮ ਅਤੇ ਚੰਦ੍ਰਕਾਂਤ ਦੋਵੇਂ ਹੀ ਇਸੇ ਰਸਤੇ ਬਸ ਦੁਆਰਾ ਦੁਕਾਨਾਂ ਦੇ ਮਾਲ ਲਿਆਉਂਦੇ ਹਨ — ਇਕ ਟੀਨ

ਮਿੱਟੀ ਦਾ ਤੇਲ, ਦਸ ਸੇਰ ਲੂਣ, ਇਕ ਬੰਡਲ ਬੀੜੀ, ਸਵਾ ਸੇਰ ਤੰਬਾਕੂ ਦਾ ਪੱਤਾ ਅਤੇ ਰੰਗੀਨ ਛੀਟ ਦਾ ਕੱਪੜਾ।

ਡਾਲਿਮ ਪਿੰਡ ਵਿਚ ਨਾ ਤੇ ਬੱਸ, ਨਾ ਮੋਟਰ ਅਤੇ ਰੇਲ ਗੱਡੀ ਆਉਂਦੀ ਹੈ। ਬੈਲ ਗੱਡੀਆਂ ਦੋ ਜਾਂ ਤਿੰਨ ਹਨ।

ਇਸ ਪਿੰਡ ਦੇ ਵਸਨੀਕਾਂ ਦੇ ਸਿਰ ਉਪਰੋਂ ਹਵਾਈ ਜਹਾਜ਼ ਲੰਘ-ਲੰਘ ਗਏ ਹਨ। ਇਸ ਲਈ ਉਨ੍ਹਾਂ ਹਵਾਈ ਜਹਾਜ਼ ਦੇਖਿਆ ਹੈ, ਪਰ ਬਹੁਤਿਆਂ ਨੇ ਰੇਲ ਗੱਡੀ ਨਹੀਂ ਦੇਖੀ, ਮੋਟਰ ਨਹੀਂ ਦੇਖੀ, ਬੱਸ ਨਹੀਂ ਦੇਖੀ — ਇੱਥੋਂ ਤੱਕ ਕਿ ਪੱਕਾ ਮਕਾਨ ਵੀ ਨਹੀਂ ਦੇਖਿਆ ਹੈ।

ਗੋਲਾਘਾਟ ਤੋਂ ਜੇ ਕੋਈ ਹੋ ਆਉਂਦਾ ਹੈ ਤਾਂ ਉਹ ਅਜੀਬ-ਅਜੀਬ ਕਹਾਣੀਆਂ ਸੁਣਾ ਜਾਂਦਾ ਹੈ। ਬਾਲ-ਬੱਚੇ ਤ੍ਰੀਮਤਾਂ ਕੰਨ ਲਾ ਕੇ ਸੁਣਦੀਆਂ ਹਨ। ਕਿਹੋ ਜੇਹੀਆਂ ਅਜੀਬ ਗੱਲਾਂ ਹਨ — ਬਿਲਕੁਲ ਅਨੋਖੀਆਂ। ਜ਼ਨਾਨੀਆਂ ਹੱਕੀਆਂ-ਬੱਕੀਆਂ ਇਕ ਦੂਜੇ ਦਾ ਮੂੰਹ ਤੱਕਦੀਆਂ ਰਹਿ ਜਾਂਦੀਆਂ ਹਨ। ਉਹ ਮਨ ਹੀ ਮਨ ਸੋਚਦੀਆਂ, ਕਿਤੇ ਆਪ ਜਾ ਕੇ ਵੇਖ ਕੇ ਆ ਸਕਦੀਆਂ।

ਪਰ ਦੂਜੇ ਪਲ ਹੀ ਉਹ ਸ਼ਹਿਰ ਦੀ ਖਿੱਚ ਨੂੰ ਭੁੱਲ ਜਾਂਦੀਆਂ ਹਨ। ਉਨ੍ਹਾਂ ਨੂੰ ਆਪਣੇ ਖੇਤਾਂ ਦੀ ਮਿੱਟੀ ਦਾ ਸੱਦਾ ਆ ਜਾਂਦਾ ਹੈ — ਉਸ ਮਿੱਟੀ ਦੀ ਪਿਆਰੀ ਸਾਂਝ ਦਾ ਸੱਦਾ।

ਪੁਰਾਣੇ ਅਤੇ ਨਵੇਂ ਡਾਲਿਮ ਦੇ ਵਿਚਕਾਰ ਇਕ ਪੁਰਾਣੀ ਪਾਠਸ਼ਾਲਾ ਹੈ, ਜਿਸਦੀ ਸਥਾਪਨਾ ਲੋਕਲ ਬੋਰਡ ਦੇ ਸਮੇਂ ਹੀ ਹੋਈ ਸੀ। ਇਸਦੀ ਇਮਾਰਤ ਦਾ ਨਿਰਮਾਣ ਰੈਯਤੋਂ ਨੇ ਕੀਤਾ ਸੀ। ਨਾਮ-ਘਰ (ਮੰਦਰ) ਦੀ ਤਰ੍ਹਾਂ ਹੀ ਵੱਡੇ-ਵੱਡੇ ਥੰਮ੍ਹਿਆਂ ਵਾਲਾ ਲੰਮਾ ਚੌੜਾ ਮਕਾਨ ਹੈ। ਪਹਿਲਾਂ ਇਥੇ ਮਫੀਜ਼ ਪੰਡਿਤ ਪੜ੍ਹਾਇਆ ਕਰਦਾ ਸੀ। ਮਫੀਜ਼ ਨੇ ਸ਼ਹਿਰ ਜਾ ਕੇ ਦੋ ਕੁ ਜ਼ਮਾਤਾਂ ਅੰਗ੍ਰੇਜ਼ੀ ਦੀਆਂ ਵੀ ਪੜ੍ਹੀਆਂ ਸਨ। ਉਹ ਇਸੇ ਪਿੰਡ ਦਾ ਸੀ। ਮਫੀਜ਼ ਦੇ ਮਗਰੋਂ ਅਜ ਕਲ੍ਹ ਜੈਰਾਮ ਪੜ੍ਹਾਉਂਦਾ ਹੈ। ਪਾਠਸ਼ਾਲਾ ਦੇ ਰਜਿਸਟਰ ਤੇ ਪੰਦਰਾਂ ਜਾਂ ਸੋਲਾਂ ਵਿਦਿਆਰਥੀਆਂ ਦਾ ਨਾਂ ਹੈ। ਤੱਪੜ ਬਾਰ੍ਹਾਂ, ਤੇਰ੍ਹਾਂ ਹਨ — ਪਰ ਵਿਦਿਆਰਥੀ ਛੇ-ਸੱਤ ਤੋਂ ਵਧ ਕਦੇ ਹਾਜ਼ਰ ਨਹੀਂ ਹੋਏ। ਜੈਰਾਮ ਨੇ ਕਦੀ ਬੁਰਾ ਨਹੀਂ ਮਨਾਇਆ। ਉਸਦਾ ਮਤਲਬ ਹੈ ਵਿਦਿਆਰਥੀਆਂ ਨੂੰ ਕਿਸੇ ਤਰ੍ਹਾਂ ਅੱਖਰ ਉਠਾਲਣੇ ਆ ਜਾਣ ਤਾਂ ਠੀਕ ਹੈ। ਡਾਲਿਮ ਪਿੰਡ ਦੇ ਮੁੰਡਿਆਂ ਨੇ ਕਿਹੜਾ ਵਕੀਲ ਜਾਂ ਮੁਨਸਫ ਲੱਗਣਾ ਹੈ।

ਸਕੂਲ ਦੇ ਮੁਆਇਨੇ ਲਈ ਵੀ ਕੋਈ ਅੱਜ ਤੱਕ ਨਹੀਂ ਆਇਆ। ਇਕ ਵਾਰ ਕਹਿੰਦੇ ਹਨ, ਇਕ ਟੋਪ-ਕੋਟ ਵਾਲਾ ਸਾਹਬ ਆਇਆ ਸੀ, ਲੋਕ ਉਸਨੂੰ ਡਿਪਟੀ ਇੰਸਪੈਕਟਰ ਕਹਿੰਦੇ ਸਨ। ਪਿੰਡ ਦੇ ਲੋਕ ਉਸਨੂੰ ਵੇਖ ਡਰਦੇ ਆਪਣੇ ਘਰੀਂ ਜਾ ਵੜੇ ਸਨ। ਮਫੀਜ਼ ਪੰਡਿਤ ਵੀ ਡਰਦਾ ਮਾਰਾ ਕੰਬਣ ਲਗ ਪਿਆ ਸੀ।

ਉਸਦੇ ਬਾਅਦ ਅੱਜ ਤਕ ਕੋਈ ਵੀ ਨਹੀਂ ਆਇਆ — ਗਨੀਮਤ ਹੈ।

ਜੈਰਾਮ ਚਾਰ-ਛੇ ਮਹੀਨਿਆਂ ਬਾਅਦ ਸ਼ਹਿਰ ਜਾਂਦਾ ਹੈ ਅਤੇ ਐਸ. ਆਈ. ਡੀ. ਆਈ. ਨੂੰ ਇਕ-ਦੋ ਚੀਜ਼ਾਂ ਦੀ ਰਿਸ਼ਵਤ ਦੇ ਕੇ ਤਿੰਨ-ਚਾਰ ਦਿਨ ਉਥੇ ਠਹਿਰ ਕੇ

ਤਨਖ਼ਾਹ ਦੀ ਰਕਮ ਲੈ ਆਉਂਦਾ ਹੈ। ਉਸ ਵਿਚੋਂ ਕਈ ਰੁਪਏ ਕਿਰਾਨੀ ਉਧਾਰ ਲੈ ਲੈਂਦਾ ਹੈ। ਫਿਰ ਵੀ ਉਹ ਜੈਰਾਮ ਨੂੰ ਚੰਗਾ ਲਗਦਾ ਹੈ। ਆਪਣੀ ਨੌਕਰੀ ਦੀ ਤਨਖਾਹ ਦੀ ਰਕਮ ਉਸਨੂੰ ਤਹਿਸੀਲਦਾਰ ਦੇ ਲਗਾਨ ਦੀ ਰਕਮ ਵਾਂਗ ਲਗਦੀ ਹੈ। ਤਨਖਾਹ ਦੀ ਰਕਮ ਵੀ ਉਹ ਲੈ ਆਉਂਦਾ ਹੈ ਅਤੇ ਸ਼ਹਿਰੋਂ ਵੀ ਮਹੀਨੇ ਵਿਚ ਇਕ ਵਾਰ ਹੋ ਆਉਂਦਾ ਹੈ।

ਧਨਸ਼ਿਰੀ ਦੇ ਕੰਢੇ ਹੀ ਫਾਰੇਸਟ-ਬੀਟ-ਹਾਊਸ ਹੈ। ਉਥੇ ਫਾਰੇਸਟਰ ਰਹਿੰਦਾ ਹੈ। ਉਸ ਖੇਤਰ ਦਾ ਉਹੀ ਸਭ ਤੋਂ ਵੱਡਾ ਹਾਕਮ ਹੈ। ਖਾਕੀ ਕਮੀਜ਼ ਪਾਉਂਦਾ ਹੈ। ਬੂਟ ਪਾਉਂਦਾ ਹੈ ਅਤੇ ਹੱਥ ਵਿਚ ਬੰਦੂਕ ਲੈ ਕੇ ਘੁੰਮਦਾ ਹੈ।

ਬੰਦੂਕਾਂ ਇਸ ਪਿੰਡ ਵਿਚ ਚਾਰ ਹਨ। ਇਕ ਬਾਪੂਕਨ ਦੀ, ਦੂਜੀ ਜੈਨੂਰ ਦੀ, ਤੀਜੀ ਬਹਾਦੁਰ ਦੀ ਅਤੇ ਚੌਥੀ ਪ੍ਰੇਮਕਾਂਤ ਦੀ ਹੈ। ਜੈਨੂਰ ਦੀ ਬੰਦੂਕ ਸਭ ਤੋਂ ਵਧੀਆ ਹੈ — ਦੋ-ਨਾਲੀ ਹੈ।

ਪਿੰਡ ਦੇ ਜਵਾਨ ਅਤੇ ਬੁੱਢੇ ਬੰਦੂਕ ਦੀ ਬਜਾਏ ਦਾਤ੍ਰ, ਕੁਹਾੜੀ ਤੇ ਬਰਛੇ ਤੇ ਹੀ ਜ਼ਿਆਦਾ ਵਿਸ਼ਵਾਸ ਰਖਦੇ ਹਨ। ਨੇਪਾਲੀ ਖੋਖਰੀ ਦਾ ਮਜ਼ਾ ਕਈ ਜੰਗਲ ਦੇ ਬਾਦਸ਼ਾਹਾਂ ਨੇ ਵੀ ਚੱਖਿਆ ਹੈ, ਫਿਰ ਵੀ ਪਿੰਡ ਵਿਚ ਬੰਦੂਕ ਹੋਣੀ ਬੜੇ ਫ਼ਖ਼ਰ ਦੀ ਗੱਲ ਹੈ।

ਕਦੀ-ਕਦੀ ਅਤੇ ਕਿਤੇ-ਕਿਤੇ ਲਾਲ ਪੱਗ ਅਤੇ ਖਾਕੀ ਕਪੜੇ ਪਾਈ ਪੁਲਿਸ ਵਾਲੇ ਵੀ ਆ ਟਪਕਦੇ ਹਨ, ਦੋ ਜਾਂ ਤਿੰਨ। ਪੂਰੇ ਦਾ ਪੂਰਾ ਪਿੰਡ ਪੁਲਿਸ ਤੋਂ ਡਰਦਾ ਹੈ। ਜੇ ਉਹ ਫੜ੍ਹ ਕੇ ਲੈ ਜਾਣ ਤਾਂ ਖਹੁਰੇ ਕੀ ਕਰਨ ? ਪਿੰਡ ਵਿਚ ਪੁਲਿਸ ਦਾ ਆਉਣਾ ਕਿਸੇ ਨੂੰ ਪਸੰਦ ਨਹੀਂ ਸੀ — ਮੁਦੱਈ — ਮੁੱਦਾਲੇ ਕਿਸੇ ਨੂੰ ਵੀ ਨਹੀਂ। ਦੋਵੇਂ ਧਿਰਾਂ ਵੱਢੀ ਦੇ ਕੇ ਛੇਤੀ-ਛੇਤੀ ਉਸ ਨੂੰ ਗਲੋਂ ਲਾਹੁਣ ਦੀ ਕਰਦੀਆਂ ਸਨ।

ਪਿੰਡ ਵਿਚ ਪੁਲਸੀਆ ਆ ਜਾਏ ਜਾਂ ਬਾਘ ਆ ਵੜੇ — ਦੋਵੇਂ ਇਕੋ ਹੀ ਗੱਲ ਸੀ। ਬਾਘ ਨੂੰ ਭਜਾਇਆ ਜਾ ਸਕਦਾ ਹੈ ਪੁਲਸੀਏ ਨੂੰ ਨਹੀਂ।

ਜਿਹੜਾ ਪਿੰਡ ਵਿਚ ਪੁਲਿਸ ਸੱਦੇ, ਸਾਰੇ ਉਸਨੂੰ ਬੁਰਾ-ਭਲਾ ਕਹਿੰਦੇ ਹਨ। ਜੇ ਪੁਲਿਸ ਹੀ ਆ ਵੜੀ — ਪਿੰਡ ਦੀ ਇੱਜ਼ਤ ਕੀ ਰਹਿ ਗਈ। ਪਿੰਡ ਦੇ ਲੋਕ ਆਪਸ ਵਿਚ ਮੁਆਮਲੇ ਨੂੰ ਤੈਅ ਨਹੀਂ ਕਰ ਸਕਦੇ ? ਪੀੜ੍ਹੀਆਂ ਲੰਘ ਗਈਆਂ ਹਨ ਇਸੇ ਤਰ੍ਹਾਂ। ਤੇ ਹੋਰ ਕੋਈ ਝਗੜਾ ਹੀ ਨਹੀਂ।

ਪੁਲਸੀਆਂ ਦੇ ਬੂਟਾਂ ਦੇ ਕਿੱਲਾਂ ਦੇ ਨਿਸ਼ਾਨ ਧਨਸ਼ਿਰੀ ਦੀ ਛਾਤੀ ਵਿਚ ਖੁਭੇ ਨਹੀਂ ਰਹਿੰਦੇ। ਨਦੀ ਦੇ ਕੰਢੇ ਦੇ ਸਿੰਬਲ ਦੇ ਫੁੱਲ ਆਪਣੀ ਸੁੰਦਰਤਾ ਨੂੰ ਲਈ ਜਗਮਗਾਉਂਦੇ ਰਹਿੰਦੇ ਹਨ। ਪੁਲਸੀਆਂ ਦੀ ਲਾਲ ਪੱਗ ਦੀ ਗੱਲ ਸਭ ਭੁੱਲ ਜਾਂਦੇ ਹਨ।

ਡਾਲਿਮ ਸ਼ਹਿਰੋਂ ਦੂਰ ਨਹੀਂ ਹੈ। ਫਿਰ ਵੀ ਬਹੁਤ ਦੂਰ ਲਗਦਾ ਹੈ। ਇਸ ਪਿੰਡ ਦਾ ਵਾਸੀ ਅੱਜ ਦੇ ਯੁੱਗ ਦਾ ਹੀ ਆਦਮੀ ਹੈ — ਫਿਰ ਵੀ ਬਹੁਤ ਪੁਰਾਣਾ ਹੈ। ਸੂਰਜ ਦੀ ਬੇ-ਰੋਕ ਰੋਸ਼ਨੀ ਇਸ ਪਿੰਡ ਨੂੰ ਚਿੱਟੇ ਦੁੱਧ ਵਾਂਗ ਲਿਸ਼ਕਾ ਦੇਂਦੀ ਹੈ। ਫਿਰ ਵੀ ਸੰਘਣੇ ਜੰਗਲ ਦਾ ਹਨੇਰਾ ਇਸ ਪਿੰਡ ਨੂੰ ਘੇਰੀ ਰੱਖਦਾ ਹੈ।

ਸਾਲ ਲੰਘਦਾ ਹੈ, ਨਵਾਂ ਸਾਲ ਚੜ੍ਹਦਾ ਹੈ, ਪਰ ਡਾਲਿਮ ਪਿੰਡ ਵਿਚ ਕੁਝ ਨਹੀਂ

ਬਦਲਦਾ। ਡਾਲਿਮ ਪਿੰਡ ਇਕ ਸਾਲ ਪੁਰਾਣਾ ਜ਼ਰੂਰ ਹੋ ਜਾਂਦਾ ਹੈ ਸਮੇਂ ਦੀ ਤਬਦੀਲੀ ਨਾਲ।

ਚੋਣਾਂ ਦੇ ਦਿਨਾਂ ਵਿਚ ਵੀ ਡਾਲਿਮ ਪਿੰਡ ਵਿਚ ਰਾਜਨੀਤੀ ਨਹੀਂ ਆਉਂਦੀ — ਆਉਂਦਾ ਹੈ ਕਿਸੇ ਉਮੀਦਵਾਰ ਦਾ ਏਜੇਂਟ, ਨਾ ਪੜ੍ਹੇ ਜਾ ਸਕਣ ਵਾਲੇ ਛਪੇ ਹੋਏ ਕਾਗਜ਼। ਪਿੰਡ ਦੇ ਦੋ-ਚਾਰ ਬੁੱਢੇ ਆਦਮੀ ਸਾਰੇ ਉਮੀਦਵਾਰਾਂ ਤੋਂ ਵੋਟਾਂ ਦਾ ਝਾਂਸਾ ਦੇ ਕੇ ਪੈਸੇ ਖਾਂਦੇ ਹਨ ਅਤੇ ਵੋਟਾਂ ਵਾਲੇ ਦਿਨ ਹੋਰ ਪਿੰਡਾਂ ਵਿਚ ਘੁੰਮਣ ਚਲੇ ਜਾਂਦੇ ਹਨ। ਵੋਟਾਂ ਦਾ ਡੱਬਾ ਸਾਰੇ ਦਾ ਸਾਰਾ ਦਿਨ ਉਨ੍ਹਾਂ ਦਾ ਰਾਹ ਤੱਕਦਾ ਹੈ ਅਤੇ ਭੁੱਖੇ ਢਿੱਡ ਹੀ ਰਾਤ ਨੂੰ ਸ਼ਹਿਰ ਮੁੜ ਜਾਂਦਾ ਹੈ। ਕੋਈ ਐਸਾ ਵੀ ਹੈ ਜੋ ਡਾਲਿਮ ਪਿੰਡ ਦੀਆਂ ਵੋਟਾਂ ਤੋਂ ਬਿਨਾਂ ਹੀ ਜਿੱਤ ਜਾਂਦਾ ਹੈ — ਉਹ ਵੱਡਾ ਆਦਮੀ ਬਣਦਾ ਹੈ ਅਤੇ ਕੋਈ ਹਾਰ ਵੀ ਜਾਂਦਾ ਹੈ।

ਹਾਰ ਜਾਣ ਨਾਲ ਕੀ ਹੁੰਦਾ ਹੈ ? ਇਹ ਕਿਸੇ ਨੂੰ ਪਤਾ ਨਹੀਂ ਹੈ।

ਪੱਛਮ ਵੱਲ ਜੰਗਲ ਦੇ ਵਿੱਚੋਂ ਦੀ ਝੀਲਾਂ ਹਨ। ਝੀਲਾਂ ਵਿਚ ਵੱਡੀਆਂ-ਵੱਡੀਆਂ ਮੱਛੀਆਂ ਅਤੇ ਕੱਛੂਕੁੰਮੇ ਹਨ। ਡਾਲਿਮ ਪਿੰਡ ਦੇ ਕਿਸੇ ਵੀ ਵਿਅਕਤੀ ਨੂੰ ਮਾੜੀ ਰੋਟੀ ਨਹੀਂ ਮਿਲਦੀ। ਜੇ ਕੁੰਡੀ ਲੈ ਕੇ ਕੋਈ ਜਾਏ ਤਾਂ ਇਕ ਪੋਟਲੀ ਮੱਛੀਆਂ ਫੜੀਆਂ ਜਾ ਸਕਦੀਆਂ ਹਨ।

ਧਨਸ਼ਿਰੀ ਵੀ ਆਪਣੀ ਕੁੱਖ ਵਿਚ ਮੱਛੀਆਂ ਲੁਕਾ ਕੇ ਨਹੀਂ ਰੱਖਦੀ।

## ਦੋ

ਸਮਾਂ ਕਿੰਨਾ ਕੁ ਲੰਘ ਗਿਆ ਹੈ, ਮਾਲੂਮ ਨਹੀਂ ਹੈ। ਅੰਦਾਜ਼ਾ ਲਾਇਆ ਜਾ ਰਿਹਾ ਸੀ ਕਿ ਤੀਜਾ ਪਹਿਰ ਹੋ ਗਿਆ ਹੈ। ਸਰੀਰ ਇਕ ਬੋਝ ਮਹਿਸੂਸ ਹੋ ਰਿਹਾ ਸੀ, ਕਲ੍ਹ ਸਵੇਰ ਤੋਂ ਮੀਂਹ ਵਰ੍ਹ ਰਿਹਾ ਸੀ — ਭਾਰੀ ਮੀਂਹ। ਡਾਲਿਮ ਪਿੰਡ ਵਿਚ ਮੀਂਹ ਵਰ੍ਹਨ ਲਗਦਾ ਹੈ ਤਾਂ ਸਹਿਜੇ ਕੀਤਿਆਂ ਜਾਨ ਨਹੀਂ ਛੱਡਦਾ। ਰਾਹਵਾਂ-ਰਸਤੇ ਖਰਾਬ ਹੋ ਜਾਂਦੇ ਹਨ, ਮਕਾਨ ਗੰਦੇ ਹੋ ਜਾਂਦੇ ਹਨ, ਗਊਆਂ-ਵੱਛਿਆਂ ਨੂੰ ਕਸ਼ਟ ਹੁੰਦਾ ਹੈ। ਬਾਲ-ਬੱਚੇ ਘਰੋਂ ਬਾਹਰ ਨਹੀਂ ਨਿਕਲ ਸਕਦੇ। ਜਵਾਨ ਮੁੰਡੇ-ਕੁੜੀਆਂ ਘਰੋਂ ਬਾਹਰ ਨਾ ਨਿਕਲਣ ਤਾਂ ਪਰਿਵਾਰ ਦਾ ਕੰਮ ਨਹੀਂ ਚਲਦਾ।

ਗੁਲਚ ਨੇ ਇਕ ਵਾਰ ਪੱਛਲ ਵੱਲ ਅਸਮਾਨ ਤੇ ਝਾਤੀ ਮਾਰੀ। ਬੱਦਲ ਸੰਘਣੇ ਸਨ। ਸੱਤ ਦਿਨਾਂ ਤਕ ਵਰ੍ਹਨ ਵਾਲੇ ਬੱਦਲ। ਇਨ੍ਹਾਂ ਦਿਨਾਂ ਵਿਚ ਹੀ ਮਕਾਨ ਦੇ ਛੱਪਰ ਦੀ ਮੁਰੰਮਤ ਕਰਨੀ ਸੀ। ਅੰਦਰ ਪਾਣੀ ਹੀ ਪਾਣੀ ਹੋ ਗਿਆ ਸੀ। ਮੁਰੰਮਤ ਕਦੋਂ ਦੀ ਹੋਣ ਵਾਲੀ ਸੀ ਪਰ ਉਸ ਨੂੰ ਵਕਤ ਹੀ ਕਦੋਂ ਮਿਲਿਆ ਹੈ, ਘਰੋਂ ਬਾਹਰ ਹੀ ਉਸ ਨੂੰ ਜ਼ਿਆਦਾਤਰ ਖੇਤ ਵਿਚ ਹੀ ਰਹਿਣਾ ਪੈਂਦਾ ਹੈ।

ਏਸ ਤੇ ਵੀ ਹਰ ਕੋਈ ਉਸਨੂੰ ਆਖਦਾ ਹੈ — ਉਹ ਜ਼ਰਾ ਮਨਚਲਾ ਹੈ — ਕਿਤੇ ਨਿਕਲ ਜਾਏ ਤਾਂ ਮੁੜਨ ਦਾ ਚੇਤਾ ਹੀ ਨਹੀਂ; ਕਿਤੇ ਬੈਠ ਜਾਏ ਤਾਂ ਬਸ ਬੈਠ ਗਿਆ, ਉਠਣ ਦਾ ਨਾਂ ਹੀ ਨਹੀਂ ਲੈਂਦਾ।

ਇਹ ਗੱਲ ਸ਼ਾਇਦ ਬਿਲਕੁਲ ਝੂਠ ਵੀ ਨਹੀਂ ਹੈ।

ਉਸਦੀ ਮਾਂ ਤਾਂ ਹਮੇਸ਼ਾਂ ਉਸਨੂੰ ਏਸੇ ਗੱਲ ਤੋਂ ਝਿੜਕਦੀ ਰਹਿੰਦੀ ਹੈ।

ਆਪਣੀ ਮਾਂ ਨਾਲ ਉਸਨੂੰ ਵਧੇਰੇ ਪਿਆਰ ਵੀ ਨਹੀਂ ਹੈ ਅਤੇ ਨਾ ਹੀ ਉਸਨੂੰ ਉਸਦੀ ਬਹੁਤੀ ਚਿੰਤਾ ਹੈ। ਉਹ ਵਧੇਰੇ ਬੁੱਢੀ ਵੀ ਨਹੀਂ। ਸਮਝ ਲਓ ਕੋਈ ਪੰਜਾਹ ਕੁ ਵਰ੍ਹਿਆਂ ਦੀ ਹੋਵੇਗੀ। ਖਾਣ-ਪੀਣ ਨੂੰ ਠੀਕ ਮਿਲਦਾ ਰਹਿੰਦਾ ਤਾਂ ਸ਼ਾਇਦ ਜਵਾਨ ਬਣੀ ਰਹਿੰਦੀ। ਪਰ ਉਸਦੀ ਸਾਰੀ ਜ਼ਿੰਦਗੀ ਦੁੱਖਾਂ ਵਿਚ ਹੀ ਕਟੀ ਹੈ।

ਚੂਨੇ ਵਾਲੇ ਮਕਾਨ ਵਿਚ ਗੁਲਚ ਦੀ ਮਾਂ ਇਕੱਲੀ ਰਹਿੰਦੀ ਹੈ। ਪਿੰਡ ਦੇ ਐਨ ਵਿਚਕਾਰ ਉਸਦਾ ਘਰ ਹੈ। ਕਿਸੇ ਕਿਸਮ ਦਾ ਡਰ ਨਹੀਂ ਹੈ। ਕਦੇ-ਕਦੇ ਉਸਦੀ ਲੜਕੀ ਵੀ ਆ ਕੇ ਦੋ-ਚਾਰ ਦਿਨਾਂ ਲਈ ਠਹਿਰ ਜਾਂਦੀ ਹੈ। ਚੋਰ-ਉਚੱਕੇ ਦਾ ਕੋਈ ਖਾਸ ਡਰ ਨਹੀਂ ਹੈ। ਘਰ ਦੇ ਅੰਦਰ ਤਾਂ ਕੋਈ ਵੀ ਸਾਮਾਨ ਨਹੀਂ ਹੈ। ਪੁਰਾਣੀ ਪੇਟੀ ਵਿਚ ਸਿਰਫ਼ ਦੋ-ਚਾਰ ਮਾਮੂਲੀ ਚੀਜ਼ਾਂ ਹਨ।

ਉਸਦੀ ਜ਼ਾਇਦਾਦ ਵਿਚ ਚਾਰ ਗਊਆਂ, ਕੁਝ ਬੱਕਰੀਆਂ ਅਤੇ ਮੁਰਗੇ-ਮੁਰਗੀਆਂ ਹਨ। ਗਿੱਦੜ ਇਨ੍ਹਾਂ ਵਿਚੋਂ ਕਿੰਨੀਆਂ ਲੈ ਗਿਆ, ਕਿਸਨੂੰ ਪਤਾ ਹੈ — ਲੈ ਗਿਆ ਤਾਂ ਲੈ ਜਾਏ। ਗਿੱਦੜ ਕੁੱਤੇ ਜੇ ਪੇਂਡੂਆਂ ਦਾ ਨਹੀਂ ਖਾਣਗੇ ਤਾਂ ਕਿਸਦਾ ਖਾਣਗੇ ?

ਮਨ ਹੀ ਮਨ ਵਿਚ ਘਰ ਦੀਆਂ ਇਨ੍ਹਾਂ ਗੱਲਾਂ ਬਾਰੇ ਸੋਚਦਾ ਗੁਲਚ ਘਰ ਨੂੰ ਆ ਰਿਹਾ ਸੀ। ਉਸਦੇ ਹੱਥ ਇਕ ਪੁਰਾਣੀ ਛੱਤਰੀ ਸੀ ਜੋ ਕਿਸੇ ਤਰ੍ਹਾਂ ਵੀ ਮੀਂਹ ਨਹੀਂ ਰੋਕਦੀ ਸੀ। ਰਾਹ ਵਿਚ ਗੋਡੇ-ਗੋਡੇ ਚਿੱਕੜ ਸੀ, ਜਿਸ ਤੋਂ ਤਿਲਕਣ ਦਾ ਡਰ ਸੀ। ਚਿੱਕੜ ਦੀਆਂ ਛਿੱਟਾਂ ਉਸਦੇ ਸਿਰ ਤਕ ਪੁੱਜ ਚੁਕੀਆਂ ਸਨ। ਇਹ ਕੋਈ ਨਵੀਂ ਗੱਲ ਨਹੀਂ ਸੀ। ਧੁੱਪ, ਬਰਸਾਤ, ਚਿੱਕੜ ਆਦਿ ਤੋਂ ਡਰਨਾ ਉਸਨੇ ਸਿਖਿਆ ਨਹੀਂ ਸੀ। ਇਨ੍ਹਾਂ ਪਰਿਸਥਿਤੀਆਂ ਵਿਚ ਹੀ ਉਹ ਜਵਾਨ ਹੋਇਆ ਸੀ।

ਆਪਣੇ ਤੇਈ ਸਾਲ ਦੇ ਜੀਵਨ ਵਿਚ ਉਸਨੇ ਡਾਲਿਮ ਦੇ ਚਿੱਕੜ-ਖੋਭੇ ਨੂੰ ਪਛਾਣਿਆ ਸੀ। ਇਹ ਉਸਨੂੰ ਆਪਣਾ-ਆਪਣਾ ਲਗਦਾ ਸੀ।

ਘਰੋਂ ਬਾਹਰ ਭਿੱਜਦਾ ਹਾਂ ਤਾਂ ਕੋਈ ਗੱਲ ਨਹੀਂ; ਪਰ ਜੇ ਘਰੇ ਹੀ ਭਿੱਜੀ ਜਾਈਏ ਤਾਂ ਚੰਗਾ ਨਹੀਂ ਲਗਦਾ। ਕਦੀ-ਕਦੀ ਜਦ ਉਹ ਰਾਤ ਸੁੱਤਾ ਹੁੰਦਾ ਹੈ ਤਾਂ ਉਸਦੇ ਸਿਰਾਹਣੇ ਤੇ ਹੀ ਪਾਣੀ ਚੋਣ ਲਗਦਾ ਹੈ। ਉਸਨੂੰ ਉਸ ਵੇਲੇ ਬੜਾ ਗੁੱਸਾ ਆਉਂਦਾ ਹੈ। ਅਗਲੇ ਹੀ ਦਿਨ ਉਸਨੂੰ ਉਧੇੜਨ ਦੀ ਸੋਚ ਲੈਂਦਾ ਹੈ। ਬੱਦਲਾਂ ਨੂੰ ਗਾਲ੍ਹਾਂ ਕੱਢਦਾ ਹੈ ਜਿਵੇਂ ਕਿਸੇ ਪਿੰਡ ਦੇ ਬਦਮਾਸ਼ ਨੂੰ ਕੱਢ ਰਿਹਾ ਹੋਵੇ।

ਉਸਦੀ ਮਾਂ ਨੀਂਦ ਦਾ ਬਹਾਨਾ ਕਰਕੇ ਅੱਖਾਂ ਮੀਟੀ ਪਈ ਰਹਿੰਦੀ ਹੈ। ਉਹ ਜਾਣਦੀ ਹੈ —ਗੁਲਚ ਕਲ੍ਹ ਕੁਝ ਨਹੀਂ ਕਰੇਗਾ। ਆਪਣੀ ਦੇਹ ਤੇ ਪਾਣੀ ਚੋਣ ਦੀ ਗੱਲ ਤੜਕੇ ਹੀ ਭੁੱਲ ਜਾਏਗਾ। ਵਰਖਾ ਥੱਮਦਿਆਂ ਹੀ ਉਹ ਭੁੱਲ ਜਾਏਗਾ ਕਿ ਉਸਦੇ ਘਰ ਦੀ ਛੱਤ ਕਦੇ ਚੋਈ ਵੀ ਸੀ ਕਿ ਨਹੀਂ।

ਗੁਲਚ ਵੀ ਇਸ ਗੱਲ ਨੂੰ ਜਾਣਦਾ ਹੈ।

ਬਾਘ ਕਦੇ ਗਊਸ਼ਾਲਾ ਵਿਚੋਂ ਗਾਂ ਜਾਂ ਬਲਦ ਚੁੱਕ ਕੇ ਲੈ ਜਾਂਦਾ ਹੈ। ਉਹ ਬਾਘ ਦੀਆਂ ਚੌਦ੍ਹਾਂ ਪੀੜ੍ਹੀਆਂ ਨੂੰ ਗਾਲ੍ਹਾਂ ਕਢਦਾ ਹੈ। ਉਹ ਚੀਕ-ਚੀਕ ਕੇ ਕਹਿੰਦਾ ਹੈ ਕਿ ਉਹ ਕਲ੍ਹ ਹੀ ਜੈਨੂਰ ਕੋਲੋਂ ਬੰਦੂਕ ਲੈ ਕੇ ਬਾਘਾਂ ਦਾ ਸਰਵਨਾਸ਼ ਕਰ ਦੇਵੇਗਾ।

ਪਰ ਉਸਨੇ ਬੰਦੂਕ ਇਕ ਦਿਨ ਵੀ ਫੜ ਕੇ ਨਹੀਂ ਦੇਖੀ ਹੈ।

ਦਿਨ ਵੇਲੇ ਸ਼ਾਇਦ ਉਸ ਬਾਘ ਲਈ ਉਸਦੇ ਮਨ ਵਿਚ ਦਇਆ ਆ ਜਾਂਦੀ ਹੋਵੇ, ਜਿਹੜਾ ਰਾਤ ਉਸਦਾ ਬਲਦ ਚੁਕ ਕੇ ਲੈ ਗਿਆ ਸੀ। ਮਾਂ ਨੂੰ ਸਮਝਾਉਂਦਾ ਹੈ, "ਜਾਣ ਦੇ ਪਰ੍ਹਾਂ, ਇੱਕੋ ਹੀ ਤਾਂ ਲੈ ਕੇ ਗਿਆ ਹੈ — ਸਾਡਾ ਨਹੀਂ ਚੁੱਕੇਗਾ, ਤਾਂ ਫਿਰ ਕਿਸਦਾ ਚੁੱਕੇਗਾ? ਕੁਝ ਵੀ ਹੋਵੇ ਹੈ ਤਾਂ ਆਖਿਰ ਬਾਘ ਹੀ, ਬਾਘ ਨੇ ਕੋਈ ਘਾਹ ਥੋੜ੍ਹਾ ਖਾਣਾ ਹੈ।"

ਉਸਦੀ ਮਾਂ ਆਪਣੇ ਮਨ ਹੀ ਮਨ ਵਿਚ ਕਹਿੰਦੀ ਹੈ — 'ਗਊਸ਼ਾਲਾ ਦੇ ਪਸ਼ੂਆਂ ਨੂੰ ਇਸ ਤਰ੍ਹਾਂ ਜੰਗਲ ਦੇ ਬਾਘ ਚੁੱਕ ਕੇ ਖਾ ਜਾਣ, ਇਹ ਜੁਗਤੀ ਮੇਰੀ ਸਮਝ ਵਿਚ ਨਹੀਂ ਆਉਂਦੀ।'

ਗੁਲਚ ਨੇ ਅਨੇਕਾਂ ਬਾਘ ਦੇਖੇ ਹਨ। ਜੰਗਲ ਵਿਚੋਂ ਜਦ ਉਹ ਲੱਕੜੀਆਂ ਲੈਣ ਜਾਂਦਾ ਹੈ, ਉਥੇ ਉਸਨੂੰ ਚੀਤਾ ਵੀ ਦਿਸਦਾ ਹੈ ਅਤੇ ਤੇਂਦੂਆ ਵੀ। ਬਾਘ ਦੇਖਣ ਵਿਚ ਬਹੁਤ ਸੁੰਦਰ ਹੁੰਦਾ ਹੈ। ਉਸਦੇ ਸਰੀਰ ਨੂੰ ਛੋਹ ਕੇ, ਉਸਦੇ ਪਿੰਡੇ ਤੇ ਹੱਥ ਫੇਰ ਕੇ ਪਿਆਰ ਕਰਨ ਨੂੰ ਜੀਅ ਕਰਦਾ ਹੈ। ਚੀਤੇ ਦੇ ਸਰੀਰ ਦਾ ਰੰਗ ਅੱਖਾਂ ਨੂੰ ਬਹੁਤ ਚੰਗਾ ਲਗਦਾ ਹੈ। ਬਾਘ ਉਸ ਤੋਂ ਰਤੀ ਨਹੀਂ ਡਰਦਾ। ਉਹ ਵੀ ਉਸ ਤੋਂ ਨਹੀਂ ਡਰਦਾ। ਬਾਘ ਗਾਈਆਂ-ਬਲਦਾਂ ਨੂੰ ਖਾਂਦਾ ਹੈ — ਆਦਮੀ ਨੂੰ ਨਹੀਂ ਖਾਂਦਾ। ਬਾਘ ਨਾਲ ਗੁਲਚ ਨੂੰ ਬਹੁਤ ਪਿਆਰ ਹੋ ਜਾਂਦਾ ਹੈ।

ਪਾਰ ਵਾਲੇ ਖੇਤਾਂ ਵਲੋਂ ਗੁਲਚ ਮੁੜ ਕੇ ਆਇਆ ਸੀ। ਖੇਤਾਂ ਵਿਚ ਬਾਓ-ਧਾਨ ਦੀ ਫ਼ਸਲ ਵੀ ਹੈ — ਸ਼ਾਲੀ ਦੀ ਵੀ। ਹੋਰਨਾਂ ਨਾਲ ਜਾ ਕੇ ਉਸਨੇ ਵੀ ਪਾਰ ਵਾਲੀ ਜ਼ਮੀਨ ਨਵੇਂ ਸਿਰਿਓਂ ਆਬਾਦ ਕੀਤੀ ਹੈ — ਇਹ ਉਸਦੀ ਆਪਣੀ ਜ਼ਮੀਨ ਹੈ। ਇਸੇ ਪਾਸੇ ਵਲ ਧਨਸ਼ਿਰੀ ਨਦੀ ਦਾ ਕੰਢਾ ਕੁਝ ਉੱਚਾ ਹੈ। ਜੇ ਕਿਤੇ ਵੱਡਾ ਹੜ੍ਹ ਨਾ ਆਵੇ, ਤਾਂ ਡਰਨ ਦੀ ਕੋਈ ਗੱਲ ਹੀ ਨਹੀਂ ਹੈ। ਜੇ ਕਿਤੇ ਹੜ੍ਹ ਆ ਵੀ ਜਾਏ ਤਾਂ ਉਹ ਜ਼ਮੀਨ ਨੂੰ ਉਪਜਾਊ ਬਣਾ ਕੇ ਛੱਡ ਜਾਂਦਾ ਹੈ। ਦੁੱਖ ਦਾ ਕੋਈ ਕਾਰਨ ਹੀ ਨਹੀਂ।

ਨਦੀ ਨੂੰ ਪਾਰ ਕਰਕੇ ਗੁਲਚ ਜ਼ਰਾ ਠਹਿਰ ਗਿਆ। ਮੁੜ ਕੇ ਉਸਨੇ ਇਕ ਝਾਤੀ ਆਪਣੇ ਖੇਤਾਂ ਵਲ ਮਾਰੀ। ਖੇਤ ਦਿਖਾਈ ਨਹੀਂ ਦਿੰਦੇ ਸਨ। ਕਾਫੀ ਦੂਰ ਪੈਂਦੇ ਸਨ ਉਥੋਂ। ਨਾਲੇ ਬਾਰਿਸ਼ ਵੀ ਹੋ ਰਹੀ ਸੀ। ਸੂਰਜ ਵੀ ਡੁੱਬਣ ਲੱਗਾ ਸੀ। ਵਰ੍ਹਦੇ ਮੀਂਹ ਵਿਚੋਂ ਦੂਰ ਤਕ ਝਾਤੀ ਨਹੀਂ ਪੈਂਦੀ ਸੀ। ਆਪਣੀ ਜ਼ਮੀਨ ਦਾ ਚੇਤਾ ਕਰਕੇ ਉਸਨੂੰ ਬਹੁਤ ਸੰਤੋਖ ਹੋਇਆ, ਬੜੀ ਜ਼ਰਖੇਜ਼ ਜ਼ਮੀਨ ਹੈ।

ਅਚਾਨਕ ਉਸਦੀ ਨਜ਼ਰ ਨਦੀ ਤੇ ਪਈ ਅਤੇ ਉਹ ਰੁਕ ਗਿਆ। ਬਾਰਿਸ਼ ਦੀਆਂ ਚਿੱਟੀਆਂ ਬੂੰਦਾਂ ਨਦੀ ਦੇ ਪਾਣੀ ਤੇ ਡਿਗ ਰਹੀਆਂ ਸਨ — ਲਗਾਤਾਰ। ਦੇਖਣ

ਵਿਚ ਇਹ ਬੜੀਆਂ ਮਨਮੋਹਕ ਸਨ। ਪਾਣੀ ਵਿਚ ਜੇ ਪਾਣੀ ਦੀਆਂ ਬੂੰਦਾਂ ਡਿਗਣ ਤਾਂ ਛਿੱਟੇ ਉਛਲਦੇ ਹਨ। ਚਿੱਟੇ-ਦੁੱਧ, ਮੁਲਾਇਮ ਛਿੱਟੇ। ਨਦੀ ਦਾ ਪਾਣੀ ਸਾਫ ਹੈ — ਉਸਦਾ ਰੰਗ ਅਕਸਰ ਨੀਲਾ ਹੈ। ਉਸ ਤੇ ਬੱਦਲਾਂ ਦੀ ਕੁੱਖ ਵਿਚੋਂ ਉਤਰ ਆਈਆਂ ਨੇ ਬਾਰਿਸ਼ ਦੇ ਪਾਣੀ ਦੀਆਂ ਚਿੱਟੀਆਂ ਛਿੱਟਾਂ।

ਇਕ ਮਧੁਰ ਸੰਗੀਤ ਉਠ ਰਿਹਾ ਸੀ — ਦਰੱਖ਼ਤ ਦੇ ਪੱਤਿਆਂ ਤੇ ਪਾਣੀ ਦੀਆਂ ਬੂੰਦਾਂ ਡਿੱਗਣ ਨਾਲ ਜੋ ਆਵਾਜ਼ ਉਠਦੀ ਹੈ, ਉਸਦਾ ਨਦੀ ਦੇ ਪਾਣੀ ਤੇ ਡਿੱਗਣ ਵਾਲੀ ਬਾਰਿਸ਼ ਦੀ ਧੁਨ ਨਾਲ ਕੋਈ ਮੇਲ ਨਹੀਂ ਹੈ। ਇਹ ਧੁਨ ਮਿੱਠੀ ਕੋਮਲ ਧੁਨ।

ਕੁਝ ਚਿਰ ਨਦੀ ਦੇ ਕੰਢੇ ਖਲੋ ਕੇ ਗੁਲਚ ਪਾਣੀ ਦੀ ਇਹ ਖੇਡ ਵੇਖਦਾ ਰਿਹਾ। ਬਾਰਿਸ਼ ਦੀ ਛੱਮ-ਛੱਮ ਦੀ ਆਵਾਜ਼ ਹੋ ਰਹੀ ਸੀ ਅਤੇ ਨਦੀ ਦੀ ਹਿੱਕ ਤੇ ਛੱਮ-ਛੱਮ ਦੀ ਆਵਾਜ਼ ਆ ਰਹੀ ਸੀ। ਉਸਨੂੰ ਇਹ ਦ੍ਰਿਸ਼ ਚੰਗਾ ਲੱਗਾ। ਪਾਣੀ ਦੀਆਂ ਰੁਪਹਿਲੀਆਂ ਛਿੱਟਾਂ ਉਸਨੂੰ ਬੜੀਆਂ ਹੀ ਦਿਲ ਖਿੱਚਵੀਆਂ ਲਗੀਆਂ।

ਕੁਝ-ਕੁਝ ਹਨੇਰਾ ਹੁੰਦਾ ਵੇਖ ਕੇ ਗੁਲਚ ਮੁੜ ਪਿਆ ਅਤੇ ਘਰ ਦੀ ਰਾਹ ਫੜੀ।

ਨਦੀ ਵਿਚ ਬਾਰਿਸ਼ ਦੇ ਪਾਣੀ ਦੇ ਡਿੱਗਣ ਦਾ ਨਜ਼ਾਰਾ ਬੜਾ ਹੀ ਆਕਰਸ਼ਕ ਲਗਦਾ ਹੈ। ਇਕ ਖਾਸ ਆਨੰਦ ਦੇ ਕਾਰਨ ਗੁਲਚ ਦਾ ਮਨ ਪਰਿਪੂਰਣ ਹੋ ਉਠਿਆ।

ਚਿੱਕੜ ਵਿੱਚੋਂ ਇਕ ਨਵੀਂ ਗੰਧ ਆ ਰਹੀ ਸੀ। ਰਸਤੇ ਦੇ ਦੋਵਾਂ ਕਿਨਾਰਿਆਂ ਦੇ ਰੁੱਖਾਂ ਦੇ ਪੱਤਿਆਂ ਵਿਚੋਂ ਵੀ ਇਕ ਪਰਿਚਿਤ ਜ਼ਿੰਦਾ ਗੰਧ ਆ ਰਹੀ ਸੀ। ਘਾਹ ਵਾਲੇ ਜੰਗਲ ਦੀ ਪਰਿਚਿਤ ਆਦਿਮ ਗੰਧ।

ਗੁਲਚ ਨਹੀਂ ਰੁਕਿਆ।

ਬਰਸਾਤ ਦੀ ਰਾਤ ਹੈ। ਹਨੇਰਾ ਹੋ ਜਾਣ ਕਰਕੇ ਬਾਘ ਦਾ ਡਰ ਹੈ। ਪਸ਼ੂਆਂ ਦੇ ਸ਼ਿਕਾਰ ਦੀ ਭਾਲ ਵਿਚ ਫਿਰਦਾ ਜੇ ਉਸਨੂੰ ਹੀ ਟੱਕਰ ਜਾਏ। ਫਿਰ ਕੀ ਹੋ ਜਾਊ, ਉਸਦੇ ਹੱਥ ਵਿਚ ਛੁਰਾ ਹੈ। ਡਰਨ ਦਾ ਵਿਸ਼ੇਸ਼ ਕਾਰਨ ਨਹੀਂ ਹੈ ਅਤੇ ਪੱਕੇ ਹੋਏ ਚਿਨਿਆ ਕੇਲੇ ਦੇ ਦੋ ਗੁੱਛੇ ਉਸਦੇ ਮੋਢੇ ਤੇ ਹਨ।

ਉਸਨੇ ਇਕ ਕੇਲਾ ਤੋੜ ਕੇ ਖਾਧਾ। ਉਸਨੂੰ ਏਨਾ ਚੰਗਾ ਨਾ ਲੱਗਾ, ਨਾ ਹੀ ਏਨਾ ਮਿੱਠਾ ਸੀ। ਉਸਨੇ ਇਕ ਹੋਰ ਕੇਲਾ ਖਾਧਾ।

ਆਪਣੇ ਟੱਬਰ ਦੇ ਜੀਆਂ ਨਾਲ ਉਸਦਾ ਵਿਸ਼ੇਸ਼ ਮੋਹ ਨਹੀਂ ਹੈ। ਪਰ ਫਿਰ ਵੀ ਉਹ ਜੇ ਆਪਣੇ ਘਰ ਨਹੀਂ ਜਾਏਗਾ ਤਾਂ ਕਿੱਥੇ ਜਾਏਗਾ? ਭਾਵੇਂ ਡਿੱਗਾ-ਢੱਠਾ ਹੀ ਕਿਉਂ ਨਾ ਹੋਵੇ, ਆਖਿਰ ਉਹ ਆਪਣਾ ਘਰ ਹੈ, ਫਿਰ ਉਸਦੀ ਮਾਂ ਵੀ ਤਾਂ ਓਥੇ ਹੈ।

ਚਿੱਕੜ ਭਰੇ ਰਾਹ ਤੇ ਘੁੱਟ-ਘੁੱਟ ਪੈਰ ਰਖਦਾ ਉਹ ਸਹਿਜੇ-ਸਹਿਜੇ ਅੱਗੇ ਵਧਿਆ। ਘਰ ਅਜੇ ਕਾਫੀ ਦੂਰ ਸੀ — ਲੱਗਭਗ ਇਕ ਮੀਲ। ਬਰਸਾਤ ਵਿਚ ਕਦੀ-ਕਦੀ ਉਸਦਾ ਮਨ ਕਿਧਰੇ ਉਡ ਜਾਂਦਾ।

ਖੇਤ ਵਿਚ ਕਹੀ ਚਲਾਉਂਦਿਆਂ ਵਿਹੜੇ ਵਿਚ ਬੈਠੇ ਘੋੜਾ ਬਣਾਉਂਦੇ ਸਮੇਂ, ਇਕੱਲਿਆਂ ਰਸਤੇ ਜਾਂਦਿਆਂ-ਜਾਂਦਿਆਂ, ਕਦੇ-ਕਦੇ ਅਚਾਨਕ ਉਸਨੂੰ ਚੇਨਿਮਾਇ ਦੀ ਯਾਦ ਆ ਜਾਂਦੀ ਹੈ। ਯਾਦ ਆ ਜਾਣ ਤੇ ਉਸਦਾ ਮਨ ਬੋਝਿਲ ਹੋ ਜਾਂਦਾ ਹੈ।

ਚੇਨਿਮਾਇ ਪੁਰਾਣੇ ਡਾਲਿਮ ਪਿੰਡ ਦੀ ਕੁੜੀ ਹੈ। ਦੇਖਣ ਵਿਚ ਭਾਵੇਂ ਚੇਨਿਮਾਇ ਇੰਨੀ ਰੂਪਵਤੀ ਨਹੀਂ, ਪਰ ਫਿਰ ਵੀ ਤਿੱਖੇ ਨੈਣ ਨਕਸ਼ਾਂ ਵਾਲੀ ਸਿਹਤਮੰਦ ਕੁੜੀ ਸੀ। ਉਸਦਾ ਪਿਤਾ ਆਜ਼ਾਦ ਖ਼ਿਆਲਾਂ ਦਾ ਆਦਮੀ ਸੀ। ਉਹ ਆਪ ਵੀ ਆਜ਼ਾਦ ਸੁਭਾਅ ਦੀ ਕੁੜੀ ਸੀ।

ਏਧਰ-ਓਧਰ ਦੇ ਕੰਮਾਂ ਲਈ ਗੁਲਚ ਕਦੀ ਪੁਰਾਣੇ ਡਾਲਿਮ ਫੇਰਾ ਪਾਉਂਦਾ। ਕਿਸੇ ਨਾ ਕਿਸੇ ਘਰ ਬਹਿ ਕੇ ਉਹ ਪਾਨ-ਸੁਪਾਰੀ ਖਾ ਆਉਂਦਾ। ਏਸੇ ਪੱਜ ਉਹ ਪਿੰਡ ਦੀਆਂ ਕੁੜੀਆਂ ਬਾਰੇ ਸੂਹ ਕੱਢ ਲੈਂਦਾ।

ਇਸੇ ਤਰ੍ਹਾਂ ਹੀ ਚੇਨਿਮਾਇ ਦੇ ਨਾਲ ਗੁਲਚ ਦੇ ਸੰਬੰਧ ਬਣੇ ਸਨ। ਗੱਲਬਾਤ ਕਰਨ ਮਗਰੋਂ ਉਸਨੂੰ ਕੁੜੀ ਚੰਗੀ ਲੱਗੀ। ਚੇਨਿ ਵੀ ਉਸਦੇ ਪ੍ਰਤੀ ਸਨੇਹ ਭਾਵਨਾ ਰੱਖਣ ਲੱਗੀ ਸੀ ਅਤੇ ਇਹ ਪਿਆਰ ਗੂੜ੍ਹਾ ਹੋਣ ਲਗ ਗਿਆ ਸੀ।

ਗੁਲਚ ਦੀ ਆਰਥਕ ਹਾਲਤ ਉਸ ਵੇਲੇ ਚੰਗੀ ਨਹੀਂ ਸੀ। ਸਿੱਧੀ ਤਰ੍ਹਾਂ ਚੇਨਿਮਾਇ ਨੂੰ ਵਿਆਹ ਕੇ ਲਿਆਉਣ ਲਈ ਉਸਨੂੰ ਕੋਈ ਉਪਾਅ ਨਹੀਂ ਲੱਭਦਾ ਸੀ। ਉਸਨੂੰ ਇਹ ਵੀ ਆਸ ਨਹੀਂ ਸੀ ਦਿਸਦੀ ਕਿ ਚੇਨਿਮਾਇ ਉਸ ਨਾਲ ਵਿਆਹੀ ਜਾਏਗੀ।

ਮੌਕਾ ਪਾ ਕੇ ਕਿਸੇ ਦਿਨ ਚੇਨਿਮਾਇ ਨੂੰ ਕੱਢ ਕੇ ਲੈ ਜਾਣ ਦੀ ਗੁਲਚ ਨੇ ਯੋਜਨਾ ਬਣਾਈ। ਚੇਨਿ ਵੀ ਤਿਆਰ ਹੋ ਗਈ ਸੀ। ਡਾਲਿਮ ਪਿੰਡ ਵਿਚ ਕੁੜੀ ਨੂੰ ਕੱਢ ਕੇ ਲੈ ਜਾਣਾ ਜਾਂ ਚੁੱਕ ਕੇ ਲੈ ਜਾਣਾ ਕੋਈ ਨਵੀਂ ਗੱਲ ਨਹੀਂ ਸੀ। ਗੱਲ ਸਿਰਫ਼ ਏਨੀ ਸੀ ਕਿ ਕੁੜੀ ਦੀ ਮਰਜ਼ੀ ਹੋਣੀ ਚਾਹੀਦੀ ਸੀ।

ਦੋ ਸਾਲਾਂ ਤੋਂ ਵੱਧ ਸਮਾਂ ਹੋਣ ਲਗਾ ਸੀ — ਤਿੰਨ ਸਾਲ ਹੀ ਸਮਝੋ ਹੋਣ ਵਾਲੇ ਸਨ। ਓਸ ਦਿਨ ਵੀ ਇਸੇ ਤਰ੍ਹਾਂ ਦੇ ਵਰ੍ਹਦੇ ਮੀਂਹ ਵਿਚ ਹੀ ਚੇਨਿਮਾਇ ਦੇ ਘਰ ਆਇਆ ਸੀ। ਚੇਨਿਮਾਇ ਦੇ ਘਰ ਦੀ ਡਿਓੜੀ ਵਿਚ ਹਨੇਰੇ ਵਿਚ ਜਦੋਂ ਲੁਕ ਕੇ ਬੈਠਾ ਸੀ, ਉਦੋਂ ਉਸਦਾ ਕਲੇਜਾ ਧੱਕ-ਧੱਕ ਕਰਦਾ ਸੀ — ਜੇ ਕੋਈ ਉਸਨੂੰ ਵੇਖ ਲਵੇ, ਫੇਰ!

ਲਗਾਤਾਰ ਹੋ ਰਹੀ ਵਰਖਾ ਦੇ ਕਾਰਨ ਚੇਨਿਮਾਇ ਦੇ ਮਾਂ-ਪਿਓ ਸ਼ਾਮ ਹੁੰਦਿਆਂ ਹੀ ਸੌਂ ਗਏ ਸਨ। ਉਹ ਇਕੱਲੀ ਹੀ ਰਸੋਈ ਵਿਚ ਭਾਂਡਿਆਂ ਨੂੰ ਏਧਰ-ਓਧਰ ਕਰ ਰਹੀ ਸੀ। ਉਸਨੇ ਕੰਧ ਦੀ ਮੋਰੀ ਵਿਚੋਂ ਦੀ ਝਾਤੀ ਪਾ ਕੇ ਵੇਖਿਆ ਕਿ ਅੰਦਰ ਇਕੱਲੀ ਚੇਨਿਮਾਇ ਹੀ ਹੈ — ਹੋਰ ਕੋਈ ਨਹੀਂ। ਉਸਨੇ ਦੀਵਾਰ ਤੇ ਦਸਤਕ ਦਿੱਤੀ। ਚੇਨਿ ਨਿਕਲ ਆਈ।

ਦੋਵੇਂ ਨੱਠ ਉਠੇ।

ਹੋਰ ਕੀ ਹੋਣਾ ਸੀ।

ਅਗਲੇ ਦਿਨ ਹੀ ਸਾਰੇ ਪਿੰਡ ਵਿਚ ਦੁਹਾਈ ਮੱਚ ਗਈ। ਇੰਦਰ ਨੇਪਾਲੀ ਦੀ ਗਊਸ਼ਾਲਾ ਵਿਚੋਂ ਦੋਵੇਂ ਫੜ੍ਹੇ ਗਏ। ਪਰ੍ਹੇ ਵਿਚ ਗੱਲ ਹੋਈ।

ਪਿੰਡ ਵਾਲਿਆਂ ਨੇ ਕਿਹਾ, "ਜੋ ਹੋ ਗਿਆ ਸੋ ਹੋ ਗਿਆ। ਜਦ ਮੁੰਡੇ-ਕੁੜੀ ਦੀ ਮਰਜ਼ੀ ਹੈ, ਤਾਂ ਵਿਆਹ ਕਰ ਦਿਓ।"

ਗੁਲਚ ਦਾ ਪਿਓ ਲੋਹਾ-ਲਾਖਾ ਹੋ ਗਿਆ। ਨਿਕਲ ਕੇ ਆਈ ਕੁੜੀ ਨੂੰ ਨੂੰਹ ਬਣਾ ਕੇ ਘਰ ਵਿਚ ਲਿਆਉਣ ਦਾ ਹੌਸਲਾ ਕਿਸ ਆਦਮੀ ਨੂੰ ਹੋ ਸਕਦਾ ਹੈ? "ਆ — ਟੋਟੇ-ਟੋਟੇ ਕਰ ਕੇ ਰੱਖ ਦਿਆਂਗਾ।"

ਬੁੱਢੇ ਨੇ ਛੁਰਾ ਕੱਢ ਲਿਆ—

"ਮੇਰੀ ਕੁੜੀ ਨੂੰ ਕੱਢ ਕੇ ਲੈ ਗਿਆ — ਇਹਦਾ ਇਹ ਹੌਸਲਾ। ਮੈਂ ਵੀ ਜੇ ਅਣਖੀਲਾ ਹੋਇਆ ਤਾਂ ਦਸ ਦਿਆਂਗਾ ਕਿ ਕਿਹੜਾ ਮੇਰੀ ਕੁੜੀ ਵਲ ਉਂਗਲ ਕਰਦਾ ਹੈ?"

ਚੇਨਿਮਾਇ ਦੇ ਤਾਏ ਸਫੀਅਤ ਨੇ ਇਸ ਤਰ੍ਹਾਂ ਧਮਕੀ ਮਾਰ ਕੇ ਕਿਹਾ ਕਿ ਕਿਸੇ ਨੂੰ ਵੀ ਹੋਰ ਕੁਝ ਕਹਿਣ ਦਾ ਹੌਸਲਾ ਨਾ ਹੋਇਆ। ਸਫੀਅਤ ਛੇਤੀ ਮੰਨਣ ਵਾਲਾ ਆਦਮੀ ਨਹੀਂ ਸੀ।

ਵਿਆਹ ਨਾ ਹੋ ਸਕਿਆ। ਗੁਲਚ ਕੁਝ ਨਾ ਕਰ ਸਕਿਆ।

ਚੇਨਿਮਾਇ ਰੋਂਦੀ-ਚੀਕਦੀ ਆਪਣੇ ਪਿਓ ਨਾਲ ਚਲੀ ਗਈ।

ਅਗਲੇ ਦਿਨ ਹੀ ਗੁਲਚ ਨੂੰ ਉਸਦੇ ਪਿਓ ਨੇ ਘਰੋਂ ਕੱਢ ਦਿੱਤਾ। "ਮੇਰਾ ਪੁੱਤ ਹੋ ਕੇ ਤੂੰ ਮੇਰਾ ਨੱਕ ਵੱਢ ਦਿੱਤਾ ਹੈ। ਮੇਰੇ ਘਰ ਜੇ ਤੇਰਾ ਪਰਛਾਵਾਂ ਵੀ ਨਜ਼ਰੀਂ ਪਿਆ ਤਾਂ ਵੱਢ ਕੇ ਟੋਟੇ-ਟੋਟੇ ਕਰ ਦਿਆਂਗਾ। ਜਾ ਜਿੱਥੇ ਮਰਨਾ ਈ ਮਰ — ਮੇਰੀ ਜਾਇਦਾਦ ਵਿਚੋਂ ਤੈਨੂੰ ਕੁਝ ਵੀ ਨਹੀਂ ਮਿਲੇਗਾ।"

ਉਸਦੀ ਮਾਂ ਨੇ ਆਪਣੇ ਮੁੰਡੇ ਦਾ ਥੋੜ੍ਹਾ ਜਿਹਾ ਪੱਖ ਲਿਆ। ਪਿਓ ਨੇ ਪੁੱਤ ਦੇ ਨਾਲ ਮਾਂ ਨੂੰ ਵੀ ਘਰੋਂ ਕੱਢ ਦਿੱਤਾ। ਬੁੱਢੇ ਦਾ ਵੱਡਾ ਮੁੰਡਾ ਅਤੇ ਉਸਦੀ ਵਹੁਟੀ ਉਸ ਨਾਲ ਇਕੱਠੇ ਰਹਿੰਦੇ ਸਨ। ਇਸ ਤੋਂ ਇਲਾਵਾ ਉਸਦੀ ਦੂਜੀ ਔਰਤ ਵੀ ਉਸਦੇ ਨਾਲ ਹੀ ਰਹਿੰਦੀ ਸੀ। ਇਸ ਲਈ ਗੁਲਚ ਅਤੇ ਉਸਦੀ ਮਾਂ ਦੇ ਚਲੇ ਜਾਣ ਨਾਲ ਬੁੱਢੇ ਨੂੰ ਕੋਈ ਖਾਸ ਫ਼ਰਕ ਨਾ ਪਿਆ।

ਗੁਲਚ ਨੇ ਕਿਸੇ ਦੂਜੇ ਦੇ ਛੱਡੇ ਹੋਏ ਮਕਾਨ ਦੀਆਂ ਦੀਵਾਰਾਂ ਅਤੇ ਛੱਤ ਆਦਿ ਦਾ ਮਲਬਾ ਲੈ ਕੇ ਥੋੜ੍ਹੀ ਜਿਹੀ ਜ਼ਮੀਨ ਲੈ ਕੇ ਮਕਾਨ ਖੜ੍ਹਾ ਕੀਤਾ। ਆਪਣੇ ਪਿਓ ਨੂੰ ਸੁਣਾ ਕੇ ਉਸਨੇ ਕਿਹਾ, "ਮਰਦੇ ਦਮ ਤੱਕ ਵੀ ਮੇਰੀ ਉਮੀਦ ਨਾ ਰੱਖਣਾ ਕਿ ਮੈਂ ਆਵਾਂਗਾ — ਮੈਂ ਜ਼ਿੰਦਗੀ ਭਰ ਆਪਣਾ ਮੂੰਹ ਨਹੀਂ ਦਿਖਾਵਾਂਗਾ।"

ਮਾਂ ਪੁੱਤ ਅੱਡ ਹੋ ਗਏ।

ਅੱਜ ਵੀ ਉਹ ਅੱਡ ਹੀ ਹਨ।

ਪੂਰੇ ਤਿੰਨ ਸਾਲ ਹੋਣ ਲੱਗੇ ਹਨ। ਆਪਣੇ ਪਿਓ ਦੇ ਮੂੰਹ-ਮੱਥੇ ਲਗਦਿਆਂ ਹੋਇਆਂ ਵੀ ਉਹ ਆਪੋ ਵਿਚ ਇਕ-ਦੂਜੇ ਨਾਲ ਕਲਾਮ ਨਹੀਂ ਕਰਦੇ।

ਕਦੀ-ਕਦੀ ਕੋਈ ਆਦਮੀ ਉਸਦੀ ਮਾਂ ਨੂੰ ਕਹਿੰਦਾ, "ਲੜਾਈ-ਝਗੜਾ ਕਿਸ ਦੇ ਘਰ ਨਹੀਂ ਹੁੰਦਾ? ਘਰ ਨੂੰ ਛੱਡ ਕੇ ਇਸ ਸ਼ੁਦਾਈ ਗੁਲਚ ਨਾਲ ਕਿਵੇਂ ਦਿਨ ਕੱਟੇਂਗੀ? ਉਹ ਤੇਰਾ ਘਰ ਹੈ। ਗੁਲਚ ਨੂੰ ਲੈ ਕੇ ਘਰ ਨੂੰ ਮੁੜ ਜਾ।"

ਗੁਲਚ ਦੀ ਮਾਂ ਨੂੰ ਗੁੱਸਾ ਆ ਜਾਂਦਾ। "ਸੌਕਣ ਦੇ ਨਾਲ ਹੋਰ ਨਹੀਂ ਮੇਰੇ ਕੋਲੋਂ ਗੁਜ਼ਾਰਾ ਹੁੰਦਾ। ਓਸੇ ਪਟਰਾਣੀ ਨਾਲ ਮੌਜਾਂ ਕਰੇ। ਆਪਣੇ ਪੁੱਤ ਨੂੰ ਘਰੋਂ

ਕੱਢ ਦੇਣ ਵਾਲੇ ਆਦਮੀ ਨਾਲ ਕਿਹੜਾ ਦਿਨ ਕੱਟੇਗਾ। ਕੋਈ ਬੇਸ਼ਰਮ ਹੀ ਇਉਂ ਕਰੇਗਾ।''

ਪਿੰਡ ਦੇ ਦੋ-ਚਾਰ ਆਦਮੀਆਂ ਨੇ ਗੁਲਚ ਦੇ ਪਿਓ ਨੂੰ ਵੀ ਸਲਾਹ ਦਿੱਤੀ ਕਿ ਉਹ ਗੁਲਚ ਅਤੇ ਉਸਦੀ ਮਾਂ ਨੂੰ ਘਰ ਸੱਦ ਲਵੇ। ਪਰ ਬੁੱਢਾ ਸੀ ਕਿ ਆਪਣੇ ਫੈਸਲੇ ਤੇ ਡੱਟ ਕੇ ਅੜਿਆ ਹੋਇਆ ਸੀ। ''ਕੀ ਮੈਂ ਉਨ੍ਹਾਂ ਨੂੰ ਬੁਲਾਉਣ ਜਾਵਾਂ ? ਦੋਵਾਂ ਮਾਂ-ਪੁੱਤਾਂ ਨੇ ਮੇਰਾ ਨੱਕ ਵੱਢ ਦਿੱਤਾ ਹੈ — ਜੇ ਕਿਸੇ ਨੇ ਆਪ ਆਉਣਾ ਹੈ ਆ ਜਾਵੇ — ਕੂੜੇਖਾਨੇ ਵਿਚ ਥਾਂ ਦਾ ਘਾਟਾ ਨਹੀਂ।''

ਦੂਜੇ ਪਾਸੇ ਗੁਲਚ ਵੀ ਆਪਣੇ ਫੈਸਲੇ ਦਾ ਪੱਕਾ ਸੀ। ਆਪਣੀ ਜ਼ਿੰਦਗੀ ਵਿਚ ਉਹ ਕਦੇ ਵੀ ਆਪਣੇ ਪਿਓ ਦੇ ਘਰ ਪੈਰ ਨਹੀਂ ਪਾਏਗਾ। ਭਾਵੇਂ ਕੁਝ ਵੀ ਹੋ ਜਾਏ।

ਹਾਂ, ਜੇ ਉਸਦੀ ਮਾਂ ਉਸਦੇ ਪਿਤਾ ਦੇ ਘਰ ਚਲੀ ਜਾਂਦੀ ਤਾਂ ਉਸਨੂੰ ਇਹ ਗੱਲ ਚੰਗੀ ਹੀ ਲਗਦੀ। ਉਹ ਚੰਗੀ ਤਰ੍ਹਾਂ ਆਜ਼ਾਦ ਹੋ ਜਾਂਦਾ। ਉਸਦੇ ਰਾਹ ਦੀ ਕੋਈ ਵੀ ਰੁਕਾਵਟ ਨਾ ਰਹਿ ਜਾਂਦੀ। ਪਰ ਉਹ ਇਹ ਗੱਲ ਆਪਣੀ ਮਾਂ ਨੂੰ ਕਦੇ ਨਾ ਕਹਿੰਦਾ। ਸਗੋਂ ਉਹ ਕਹਿੰਦਾ, ''ਓਥੇ ਜਾਣ ਖੁਣੋਂ ਕੀ ਥੁੜਿਆ ਹੈ, ਜੇ ਤੈਨੂੰ ਭੁੱਖਿਆਂ ਵੀ ਮਰਨਾ ਪਵੇ ਤਾਂ ਵੀ ਓਥੇ ਨਾ ਜਾਵੀਂ। ਤੇਰੇ ਪੁੱਤ-ਨੂੰਹ ਹੀ ਜੇ ਤੈਨੂੰ ਨਹੀਂ ਚਾਹੁੰਦੇ ਤਾਂ ਤੈਨੂੰ ਕੀ ਗਰਜ਼ ਪਈ ਹੈ ਉਨ੍ਹਾਂ ਬਾਰੇ ਸੋਚਣ ਦੀ।''

ਉਸਦੀ ਮਾਂ ਡਾਲਿਮ ਪਿੰਡ ਦੀ ਹੀ ਬੇਟੀ ਹੈ। ਵਿਹਲੀ ਰਹਿ ਕੇ ਉਹ ਖਾਣਾ ਨਹੀਂ ਜਾਣਦੀ। ਪੰਜ ਸਾਲ ਦੀ ਉਮਰ ਤੋਂ ਹੀ ਖੇਤੀ-ਬਾੜੀ ਅਤੇ ਘਰ ਬਾਹਰ ਦਾ ਕੰਮ-ਕਾਜ ਕਰਕੇ ਉਹ ਗੁਜ਼ਾਰਾ ਕਰਦੀ ਆਈ ਹੈ। ਕੰਮ ਤੋਂ ਉਹ ਜ਼ਰਾ ਨਹੀਂ ਡਰਦੀ। ਉਸਦੇ ਅੰਗ ਨਰੋਏ ਰਹਿਣ। ਉਹ ਮਰ ਜਾਏਗੀ, ਮੰਗ ਕੇ ਨਹੀਂ ਖਾਏਗੀ — ਕੰਮ ਕਰਕੇ ਖਾਏਗੀ।

ਮਾਂ ਦੇ ਨਾਲ ਹੋਣ ਕਰਕੇ ਗੁਲਚ ਨੂੰ ਘਰ ਦੀ ਕੋਈ ਵਧੇਰੇ ਚਿੰਤਾ ਨਹੀਂ ਸੀ। ਮਾਂ ਹੀ ਉਸਦੇ ਮਾਲ-ਡੰਗਰ ਅਤੇ ਕੁੱਕੜ-ਕੁਕੜੀਆਂ ਨੂੰ ਪਾਲਦੀ ਸੀ। ਫਿਰ ਵੀ ਬਹੁਤੇ ਦਿਨ ਜਦ ਗੁਲਚ 'ਪਾਹੀ' (ਦਰਿਆਉਂ ਪਾਰ ਦੀ ਜ਼ਮੀਨ) ਵਿਚ ਰਹਿੰਦਾ ਹੈ ਤਾਂ ਉਸਨੂੰ ਚਿੰਤਾ ਹੁੰਦੀ ਹੈ। ਕਦੀ-ਕਦੀ ਘਰੋਂ ਲੂਣ-ਤੇਲ ਮੁੱਕਾ ਹੁੰਦਾ। ਕਦੀ ਘਰ ਵਿਚ ਚਾਉਲਾਂ ਦਾ ਇਕ ਦਾਣਾ ਨਾ ਹੁੰਦਾ। ਕਦੀ ਉਸਨੂੰ ਚੋਰਾਂ-ਡਾਕੂਆਂ ਦਾ ਵੀ ਡਰ ਲਗਦਾ।

ਜਦੋਂ ਗੁਲਚ ਨੂੰ ਘਰ ਦੀ ਚਿੰਤਾ ਸਤਾਉਂਦੀ ਹੈ ਤਾਂ ਉਹ ਪਾਹੀ ਵਿਚੋਂ ਘਰ ਆ ਜਾਂਦਾ ਹੈ। ਉਸ ਵੇਲੇ ਉਹ ਸਰਦੀ-ਗਰਮੀ ਕਿਸੇ ਦੀ ਪ੍ਰਵਾਹ ਨਾ ਕਰਦਾ। ਉਸ ਵੇਲੇ ਇਸਨੂੰ ਇੱਕੋ ਹੀ ਚਿੰਤਾ ਹੁੰਦੀ ਸੀ — ਆਪਣੀ ਮਾਂ ਦੀ।

ਹਨੇਰਾ ਹੋ ਗਿਆ।

ਬਾਰਿਸ਼ ਨਹੀਂ ਰੁੱਕੀ ਹੈ। ਅਸਮਾਨ ਵਿਚ ਭਾਵੇਂ ਚੰਦਰਮਾ ਦਿਸਦਾ ਹੈ, ਪਰ ਚਾਰ-ਚੁਫੇਰਿਉਂ ਬੱਦਲਾਂ ਨੇ ਉਸਨੂੰ ਘੇਰ ਰਖਿਆ ਹੈ। ਅੰਦਾਜ਼ੇ ਨਾਲ ਹੀ ਗੁਲਚ ਅੱਗੇ ਵਧਿਆ। ਉਸਨੂੰ ਆਪਣਾ ਜੁੱਸਾ ਭਾਰਾ-ਭਾਰਾ ਲੱਗਿਆ। ਪਿੰਡ ਵਿਚ ਸੂਰਜ

ਡੁਬਦਿਆਂ ਹੀ ਰਾਤ ਪੈ ਜਾਂਦੀ ਹੈ ।

ਉਸਨੇ ਅੰਦਾਜ਼ਾ ਲਾਇਆ ਕਿ ਉਸਦਾ ਘਰ ਉਥੋਂ ਬਹੁਤੀ ਦੂਰ ਨਹੀਂ ਸੀ। ਮੋੜ ਪਾਰ ਕਰਦਿਆਂ ਹੀ ਉਹ ਆਪਣੇ ਘਰ ਪਹੁੰਚ ਜਾਏਗਾ ।

ਅਚਾਨਕ ਉਹ ਰੁਕ ਗਿਆ — ਅਤੇ ਕੁਝ ਸੋਚ ਕੇ — ਇਸਦੇ ਬਾਅਦ ਉਹ ਸੱਜੇ ਹੱਥ ਮੁੜ ਕੇ ਅਗਾਂਹ ਵਧਿਆ — ਆਪਣੇ ਘਰ ਵਲ ਨਹੀਂ — ਤਰਾ ਦੇ ਘਰ ਵਲ ।

## ਤਿੰਨ

ਤਿੰਨਾਂ ਕਮਰਿਆਂ ਦਾ ਇਕ ਫੂਸ ਦਾ ਨੀਵਾਂ-ਛੋਟਾ ਮਕਾਨ ਹੈ। ਉਸਦਾ ਵਿਹੜਾ ਛੋਟਾ ਹੈ — ਪਰ ਹੈ ਸਾਫ਼ ਸੁਥਰਾ। ਉਸਨੂੰ ਚੰਗੀ ਤਰ੍ਹਾਂ ਸਾਫ਼ ਕਰਕੇ ਰਖਿਆ ਗਿਆ ਹੈ। ਕਿਤੇ ਵੀ ਪਾਣੀ ਨਹੀਂ ਖਲੋਂਦਾ। ਘਰ ਦੇ ਸਾਮ੍ਹਣੇ ਪਾਸੇ ਗਊਸ਼ਾਲਾ ਹੈ। ਏਥੇ ਤਿੰਨ ਦੁੱਧ ਦੇਂਦੀਆਂ ਗਊਆਂ ਬੱਝੀਆਂ ਹਨ। ਦਰਵਾਜ਼ੇ ਦੇ ਕੋਲ ਹੀ ਡਿਓੜ੍ਹੀ ਤੇ ਕਾਲਾ ਕੁੱਤਾ ਸੁੱਤਾ ਹੋਇਆ ਹੈ। ਘਰ ਵਿਚ ਕਿਸੇ ਦੀ ਵੀ ਆਵਾਜ਼ ਨਹੀਂ ਸੁਣਾਈ ਦਿੰਦੀ ਸੀ। ਘਰ ਦੇ ਅੰਦਰ ਮਿੱਟੀ ਦੇ ਤੇਲ ਦੇ ਦੀਵੇ ਦੀ ਲਾਟ ਜਗਦੀ ਦਰਵਾਜ਼ੇ ਦੀ ਮੋਰੀ ਵਿਚੋਂ ਦਿਖਾਈ ਦੇਂਦੀ ਸੀ।

ਉਸ ਵੇਲੇ ਤਾਂ ਛੱਤ ਵਿਚੋਂ ਵਰਖਾ ਦਾ ਪਾਣੀ ਛੱਪ-ਛੱਪ ਕਰਕੇ ਡਿੱਗ ਰਿਹਾ ਸੀ।

ਗੁਲਚ ਕੁਝ ਦੇਰ ਤਕ ਵਿਹੜੇ ਵਿਚ ਹੀ ਖੜਾ ਰਿਹਾ। ਅੰਦਰ ਕੌਣ-ਕੌਣ ਹੈ, ਇਸਦਾ ਅੰਦਾਜ਼ਾ ਕੀਤਾ ਅਤੇ ਇਸਦੇ ਬਾਅਦ ਦਰਵਾਜ਼ੇ ਨੂੰ ਮਲਕੜੇ ਖੋਲ੍ਹ ਕੇ ਅੰਦਰ ਵੜ ਗਿਆ।

"ਮੈਂ ਹਾਂ — ਦੀਦੀ ਤੂੰ ਏਂ ?"

"ਕੌਣ ਏ ?' ਅੰਦਰੋਂ ਕਿਸੇ ਨੇ ਆਵਾਜ਼ ਦਿੱਤੀ।

"ਗੁਲਚ ਏ, ਅੱਛਾ, ਆਉਂਦੀ ਹਾਂ — ਬੈਠ।"

ਅੰਦਰੋਂ ਨਿਕਲੀ — ਤਰਾ ਨਹੀਂ, ਤਰਾ ਦੀ ਮਾਸੀ ਕਪਾਹੀ।

"ਭਿੱਜ-ਭੁੱਜ ਕੇ ਕਿੱਥੋਂ ਏਨੀ ਰਾਤ ਗਈ ਆ ਟਪਕਿਆ ਏਂ ?"

"ਪਾਹੀ ਤੋਂ", ਸੰਖੇਪ ਵਿਚ ਹੀ ਉਸਨੇ ਕਿਹਾ ਅਤੇ ਬੈਠ ਕੇ ਇਕ ਵਾਰ ਕਪਾਹੀ ਵੱਲ ਤੱਕਿਆ।

ਖੂਬ ਗੋਰੀ ਹੋਣ ਕਰਕੇ ਨਾਂ ਰਖਿਆ ਗਿਆ ਸੀ 'ਕਪਾਹੀ' (ਕਪਾਹ ਦੇ ਰੰਗ ਵਰਗੀ) ਹੁਣ ਵੀ ਕਪਾਹੀ ਕਾਫੀ ਗੋਰੀ ਹੈ। ਉਸਦੇ ਵਿਆਹ ਨੂੰ ਚੌਂਦ੍ਹਾਂ-ਪੰਦਰਾਂ ਵਰ੍ਹੇ ਹੋ ਗਏ ਹਨ। ਕਪਾਹੀ ਦੇ ਵਿਆਹ ਵਿਚ ਗੁਲਚ ਯਾਰਾਂ ਵਰ੍ਹਿਆਂ ਦਾ ਸੀ। ਉਸ ਵੇਲੇ ਤੋਂ ਜਿੰਨੀ ਵਾਰ ਉਸਨੇ ਕਪਾਹੀ ਨੂੰ ਵੇਖਿਆ ਹੈ, ਹਰ ਵਾਰ ਉਸਨੂੰ ਇਕ

ਹੀ ਰੂਪ ਵਿਚ ਦੇਖਿਆ ਹੈ। ਉਸਦੀ ਜਵਾਨੀ ਤੇ ਰੰਗ ਰੂਪ ਵਿਚ ਰਤੀ ਭਰ ਫਰਕ ਨਹੀਂ ਆਇਆ।

ਚੌਂਦ੍ਹਾਂ ਵਰ੍ਹਿਆਂ ਦੀ ਉਮਰ ਵਿਚ ਕਪਾਹੀ ਦਾ ਵਿਆਹ ਹੋਇਆ ਸੀ — 'ਨਾਹਰ' ਨਾਲ।

ਪੁਰਾਣੇ ਡਾਲਿਮ ਪਿੰਡ ਦੇ ਨਾਹਰ ਦਾ ਵਿਆਹ ਪਹਿਲਾਂ ਕਪਾਹੀ ਦੀ ਭੈਣ 'ਜੁਤੀ' ਨਾਲ ਹੋਇਆ ਸੀ। ਇਸ ਵਿਆਹ 'ਚੋਂ ਇਕ ਕੁੜੀ ਹੋਈ ਸੀ ਜਿਸਦਾ ਨਾਂ 'ਤਰਾ' ਹੈ। ਪਰ ਜਦ ਤਰਾ ਪੰਜਾਂ ਕੁ ਮਹੀਨਿਆਂ ਦੀ ਹੋਈ ਸੀ, 'ਤਰਾ' ਦੀ ਮਾਂ ਪ੍ਰਸੂਤ ਰੋਗ ਦੇ ਕਾਰਨ ਚਲ ਵਸੀ। ਨਾਹਰ ਦੀ ਵਿਧਵਾ ਭੈਣ ਨੇ ਹੀ 'ਤਰਾ' ਨੂੰ ਪੰਜ-ਛੇ ਮਹੀਨੇ ਪਾਲਿਆ। ਇਸਦੇ ਮਗਰੋਂ 'ਨਾਹਰ' ਦੀ ਮਰਜ਼ੀ ਨਾਲ ਹੀ ਨਾਹਰ ਦਾ ਵਿਆਹ ਪਿੰਡ ਵਾਲਿਆਂ ਨੇ 'ਕਪਾਹੀ' ਨਾਲ ਕਰ ਦਿੱਤਾ। ਕਪਾਹੀ 'ਤਰਾ' ਦੀ ਸਕੀ ਮਾਸੀ ਹੈ — ਉਸਨੂੰ ਕੋਈ ਦੁਖ ਨਹੀਂ ਦੇਖਣਾ ਪਿਆ।

ਕਪਾਹੀ ਜਦ ਆਈ ਤਾਂ 'ਤਰਾ' ਨੂੰ ਉਹ ਆਪਣੀ ਮਾਂ ਵਰਗੀ ਹੀ ਲੱਗੀ। ਆਪਣੀ ਮਾਂ ਨੂੰ ਯਾਦ ਕਰ ਸਕਣ ਦੀ ਸੂਝ, ਸ਼ਕਤੀ ਅਤੇ ਉਮਰ ਅਜੇ ਤਰਾ ਦੀ ਨਹੀਂ ਸੀ। ਜਦ ਉਹ ਬੋਲਣਾ ਸਿਖੀ ਤਾਂ ਉਸਨੂੰ ਸਿਖਾਇਆ ਗਿਆ ਕਿ ਉਹ ਕਪਾਹੀ ਨੂੰ ਮਾਸੀ ਆਖੇ, ਪਰ ਇਹ 'ਮਾਸੀ' ਸ਼ਬਦ ਉਸਦੇ ਮੂੰਹ ਤੇ ਹੀ ਨਹੀਂ ਚੜ੍ਹਦਾ ਸੀ — ਉਹ ਉਸਨੂੰ ਆਪਣੀ ਮਾਂ ਹੀ ਸਮਝਦੀ ਸੀ। ਕਪਾਹੀ ਨੇ ਵੀ 'ਤਰਾ' ਨੂੰ ਆਪਣੀ ਧੀ ਵਾਂਗ ਹੀ ਪਾਲ-ਪੋਸ ਕੇ ਵੱਡਾ ਕੀਤਾ। ਕਪਾਹੀ ਤੋਂ ਇਲਾਵਾ ਕੋਈ ਹੋਰ ਵੀ ਉਸਦੀ ਮਾਂ ਹੋ ਸਕਦੀ ਹੈ, ਇਸ ਤਰ੍ਹਾਂ ਦੀ ਗੱਲ ਸੋਚਣ ਦਾ ਉਸਨੂੰ ਮੌਕਾ ਹੀ ਨਹੀਂ ਮਿਲਿਆ ਸੀ।

ਨਾਹਰ ਕੁਝ ਗਵਾਰ ਜਿਹੇ ਸੁਭਾਅ ਦਾ ਆਦਮੀ ਸੀ। ਓਧਰ ਕਪਾਹੀ ਕੁਝ ਚੰਚਲ ਸੁਭਾਅ ਦੀ ਸੀ।

ਅੱਸੂ-ਕੱਤੇ ਵਿਚ ਧਨਸ਼ਿਰੀ ਨਦੀ ਤੋਂ ਦੋ-ਚਾਰ ਵਪਾਰੀ ਕਿਸ਼ਤੀ ਲੈ ਕੇ ਆਉਂਦੇ ਹਨ — ਨਾਲ ਉਨ੍ਹਾਂ ਦੇ ਕੁਝ ਸਾਮਾਨ ਵੀ ਹੁੰਦਾ ਹੈ। ਰਬੀ ਦੀ ਫ਼ਸਲ ਤਕ ਕਈ ਚੀਜ਼ਾਂ ਉਧਾਰ ਦੇ ਜਾਂਦੇ ਹਨ — ਆਲੂ, ਦਾਲ, ਸਰ੍ਹੋਂ ਅਤੇ ਹੋਰ ਕਈ ਤਰ੍ਹਾਂ ਦੇ ਬੀਜ। ਮਾਘ ਅਤੇ ਫੱਗਣ ਦੇ ਮਹੀਨੇ ਫੇਰ ਆਉਂਦੇ ਹਨ, ਆਪਣਾ ਹਿੱਸਾ ਖੜਨ ਲਈ। ਕਿਸ਼ਤੀ ਭਰ ਕੇ ਦਾਲ-ਸਰ੍ਹੋਂ ਲੈ ਜਾਂਦੇ ਹਨ। ਕਦੇ-ਕਦੇ ਕੋਈ ਨੌਜਵਾਨ ਵਿਓਪਾਰੀ ਡਾਲਿਮ ਪਿੰਡ ਦੀਆਂ ਬਹੁ-ਬੇਟੀਆਂ ਦੇ ਮਨ ਵਿਚ ਕੁਝ ਰੰਗੀਨੀ ਵੀ ਭਰ ਜਾਂਦਾ ਹੈ। ਕਪਾਹੀ ਦੇ ਜੀਵਨ ਵਿਚ ਵੀ ਇਕ ਉਲਝਨ ਪੈਦਾ ਹੋਈ ਸੀ। 'ਨਾਹਰ' ਨਾਲ ਉਸਦਾ ਸੰਬੰਧ ਹਮੇਸ਼ਾ ਲਈ ਸਮਾਪਤ ਹੋ ਗਿਆ ਸੀ।

ਨਾਹਰ ਨੇ ਕਪਾਹੀ ਨੂੰ ਘਰੋਂ ਕੱਢ ਦਿੱਤਾ ਸੀ। ਪਰ ਕਿਸੇ ਨੂੰ ਦੱਸੇ ਬਿਨਾਂ ਉਹ ਇਕ ਦਿਨ ਘਰੋਂ ਲਾਪਤਾ ਹੋ ਗਿਆ ਸੀ। ਐਸਾ ਗਿਆ — ਕਿੱਥੇ ਗਿਆ — ਕਿਸੇ ਨੂੰ ਪਤਾ ਨਾ ਲਗਿਆ। ਪਰ ਪਿੰਡ ਦੇ ਲੋਕਾਂ ਨੂੰ ਕੋਈ ਹੈਰਾਨੀ ਨਾ ਹੋਈ। ਕਿਉਂਕਿ ਵਿਚ-ਵਿਚ ਦੋ-ਚਾਰ ਆਦਮੀ ਇਸੇ ਤਰ੍ਹਾਂ ਗ਼ਾਇਬ ਹੋ ਹੀ ਜਾਂਦੇ ਹਨ। ਬਾਘ ਵੀ ਤਾਂ ਖਾ ਸਕਦਾ ਹੈ, ਕਿਤੇ ਨਿਕਲ ਕੇ ਜਾ ਸਕਦਾ ਹੈ, ਭਲਾ ਆਦਮੀ ਨੂੰ

ਕੋਈ ਬੰਨ੍ਹ ਕੇ ਰਖ ਸਕਦਾ ਹੈ !

'ਨਾਹਰ' ਮੁੜ ਆਏਗਾ, ਇਹ ਸੋਚ ਕੇ ਕਪਾਹੀ ਕੁਝ ਦਿਨ ਉਸੇ ਦੇ ਘਰ ਰਹੀ। ਫਿਰ ਉਸਨੂੰ ਪਤਾ ਲੱਗਾ ਕਿ ਉਹ ਕਿਸੇ ਦੂਰ ਦੇ ਪਿੰਡ ਵਿਚ ਹੈ — ਅਤੇ ਉਹ ਹੁਣ ਮੁੜ ਡਾਲਿਮ ਨਹੀਂ ਆਏਗਾ। ਉਹ ਸਮਝ ਗਈ ਕਿ ਹੋਰ ਇੰਤਜ਼ਾਰ ਕਰਨ ਦਾ ਕੋਈ ਲਾਭ ਨਹੀਂ। ਇਕ ਦਿਨ ਵਿਧਵਾ ਨਨਾਣ ਨਾਲ ਲੜ ਕੇ ਤਰਾ ਨੂੰ ਨਾਲ ਲੈ ਕੇ ਪੇਕੇ ਘਰ ਚਲੀ ਗਈ। ਕਿਸੇ ਨੇ ਵੀ ਇਸ ਗੱਲ ਦਾ ਬੁਰਾ ਨਾ ਮਨਾਇਆ। ਦੋਵੇਂ ਕਪਾਹੀ ਦੀ ਮਾਸੀ ਦੇ ਘਰ ਹੀ ਰਹਿਣ ਲੱਗੀਆਂ।

ਸ਼ੁਰੂ-ਸ਼ੁਰੂ ਵਿਚ ਤਾਂ ਲੋਕਾਂ ਨੂੰ ਪਤਾ ਨਾ ਲੱਗਾ ਕਿ ਨਾਹਰ ਪਿੰਡੋਂ ਕਿਉਂ ਨਿਕਲ ਗਿਆ ਹੈ। ਪਰ ਕੁਝ ਚਿਰ ਬਾਅਦ ਲੋਕ ਸਮਝਣ ਲਗ ਗਏ। ਪਿਛਲੇ ਅੱਸੂ ਦੇ ਮਹੀਨੇ 'ਬਸ਼ੀਰ' ਨਾਂ ਦਾ ਵਪਾਰੀ ਕਿਸ਼ਤੀ ਲੈ ਕੇ ਆਇਆ ਸੀ। ਉਸਨੇ ਪੁਰਾਣੇ ਡਾਲਿਮ ਪਿੰਡ ਦੇ ਪੱਤਣ ਤੇ ਬੇੜੀ ਬੱਧੀ ਸੀ ਅਤੇ ਪਿੰਡ ਵਾਲਿਆਂ ਨੂੰ ਦਾਲ, ਆਲੂ, ਪਿਆਜ਼ ਆਦਿ ਦੇ ਬੀਜ ਦੇਣ ਆਇਆ ਸੀ। ਉਸਦੇ ਹੱਥ ਵਿਚ ਪੈਸਿਆਂ ਦੀ ਥੈਲੀ ਦੇਖ ਕੇ ਕਪਾਹੀ ਉਸੇ ਵੇਲੇ ਉਸ ਵਲ ਖਿੱਚੀ ਗਈ ਸੀ। ਬਸ਼ੀਰ ਕੁਝ ਦਿਨਾਂ ਲਈ ਕਪਾਹੀ ਦੇ ਘਰ ਪਰਾਹੁਣਾ ਬਣ ਕੇ ਰਿਹਾ। ਬਸ਼ੀਰ ਜਵਾਨ ਸੀ — ਕਪਾਹੀ ਵੀ ਮਨਚਲੀ ਸੀ।

ਇਸ ਬਾਬਤ ਨਾਹਰ ਨੂੰ ਜਦ ਪਤਾ ਲੱਗਾ, ਉਸਨੇ ਕਪਾਹੀ ਦੀ ਥੋੜ੍ਹੀ ਬਹੁਤ ਝਾੜ ਝੰਬ ਵੀ ਕੀਤੀ। ਪਰ ਕਿਸੇ ਦੁੱਖ ਦਾ ਮਾਰਾ ਉਹ ਇਕ ਦਿਨ ਆਪ ਹੀ ਘਰੋਂ ਨਿਕਲ ਗਿਆ।

ਹੁਣ ਤਰਾ ਚੌਦ੍ਹਾਂ ਵਰ੍ਹਿਆਂ ਦੀ ਸਿਆਣੀ ਹੋ ਗਈ ਸੀ। ਵੇਖਣ ਵਿਚ ਉਹ ਦੋਵੇਂ ਭੈਣਾਂ-ਭੈਣਾਂ ਹੀ ਲਗਦੀਆਂ ਸਨ। ਤਰਾ ਕੁਝ ਵਧੇਰੇ ਚੰਚਲ — ਕਪਾਹੀ ਉਸ ਨਾਲੋਂ ਸ਼ਾਂਤ ਹੈ। ਪਰ ਦੋਵੇਂ ਸੁੰਦਰਤਾ ਵਿਚ ਇਕੋ ਜਿਹੀਆਂ ਹਨ — ਗੋਰੀਆਂ, ਸੁੰਦਰ, ਸੁਡੌਲ ਅਤੇ ਸਿਹਤਮੰਦ ਹਨ।

ਕਪਾਹੀ ਦੀ ਮਾਸੀ ਦੀ ਮੌਤ ਨੂੰ ਤਿੰਨ ਸਾਲ ਹੋ ਗਏ ਹਨ। ਉਸ ਤੋਂ ਪਿਛੋਂ ਤਰਾ ਨੂੰ ਇਕੋ ਮਾਤਰ ਸਹਾਰਾ ਸਮਝ ਕੇ ਉਹ ਇਕੱਲੀ ਹੀ ਰਹਿੰਦੀ ਹੈ। ਕੋਈ ਡਰ ਭੈਅ ਵਾਲੀ ਗੱਲ ਨਹੀਂ ਹੈ। ਡਰ ਦਾ ਕਾਰਨ ਕੇਵਲ ਇੱਕੋ-ਇਕ ਤਰਾ ਹੀ ਹੈ। ਤਰਾ ਸੁੰਦਰ ਹੈ। ਪਿੰਡ ਵਿਚ ਉਸ ਵਰਗੀ ਹੋਰ ਕੋਈ ਕੁੜੀ ਨਹੀਂ ਹੈ। ਰੂਪ-ਰੰਗ ਅਤੇ ਬਣਤਰ ਇਕ ਤੋਂ ਇਕ ਵਧ ਕੇ ਹਨ। ਇਕ ਨਜ਼ਰ ਉਸ ਤੇ ਪੈ ਜਾਏ, ਵੇਖਦੇ ਰਹਿਣ ਨੂੰ ਜੀ ਕਰਦਾ ਹੈ। ਦੂਜਿਆਂ ਦੇ ਘਰਾਂ ਅਤੇ ਖੇਤਾਂ ਵਿਚ ਵੀ ਉਹ ਕਦੇ ਕਦੇ ਕੰਮ ਕਰ ਦਿੰਦੀ ਹੈ, ਪਰ ਚਿਹਰੇ ਤੇ ਕੋਈ ਉਦਾਸੀ ਨਹੀਂ ਨਜ਼ਰ ਆਉਂਦੀ। ਜਿਉਂ-ਜਿਉਂ ਦਿਨ ਲੰਘਦੇ ਹਨ, ਉਸਦਾ ਹੁਸਨ ਨਿੱਖਰਦਾ ਹੀ ਆਉਂਦਾ ਹੈ।

ਕਪਾਹੀ ਨੂੰ ਜੇ ਡਰ ਹੈ ਤਾਂ ਇੱਕੋ-ਇੱਕ ਤਰਾ ਦਾ।

ਨਾ ਡਰਨ ਦਾ ਕਾਰਨ ਵੀ ਨਹੀਂ ਹੈ। ਕਪਾਹੀ ਨੂੰ ਬਰਾਦਰੀ ਨੇ ਕੁਝ ਸਮੇਂ ਲਈ ਛੇਕਣ ਤੋਂ ਬਾਅਦ ਮੁੜ ਆਪਣੇ ਅੰਦਰ ਸ਼ਾਮਿਲ ਕਰ ਲਿਆ ਹੈ, ਫਿਰ ਵੀ ਕਪਾਹੀ ਦੀਆਂ ਗੱਲਾਂ ਦਾ ਬਰਾਦਰੀ ਨੂੰ ਪਤਾ ਲਗ ਚੁੱਕਿਆ ਸੀ, ਇਸ ਲਈ ਤਰਾ

ਵੱਲ ਖਿੱਚ ਖਾਣ ਵਾਲੇ ਪਿੰਡ ਦੇ ਜਵਾਨ ਮੁੰਡੇ ਪਿੰਡ ਵਾਲਿਆਂ ਦੀਆਂ ਗਾਲ੍ਹਾਂ ਅਤੇ ਝਾੜਾਂ ਤੋਂ ਡਰਦੇ ਅੱਜ-ਕਲ੍ਹ ਏਧਰ ਘਟ ਵਧ ਫੇਰਾ ਮਾਰਦੇ ਹਨ।

ਕਦੀ-ਕਦੀ ਗੁਲਚ ਹੀ ਆਉਂਦਾ ਹੈ। ਉਸਨੂੰ ਏਨੀਆਂ ਗੱਲਾਂ ਦਾ ਕੀ ਪਤਾ ?

ਰਿਸ਼ਤੇ ਵਲੋਂ ਗੁਲਚ ਕਪਾਹੀ ਦਾ ਕੁਝ ਨਹੀਂ ਲਗਦਾ। ਪਰ ਉਮਰ ਵਿਚ ਉਸ ਨਾਲੋਂ ਵੱਡੀ ਹੋਣ ਕਰਕੇ ਉਹ ਉਸਨੂੰ ਦੀਦੀ ਕਹਿ ਕੇ ਬੁਲਾਉਂਦਾ ਹੈ। ਪਰ ਤਰਾ ਗੁਲਚ ਨੂੰ ਉਸ ਸੰਬੰਧ ਕਰਕੇ ਨਹੀਂ ਬੁਲਾਉਂਦੀ ਜੋ ਉਹ ਕਪਾਹੀ ਨੂੰ ਦੀਦੀ ਸੰਬੋਧਿਤ ਕਰਕੇ ਕਾਇਮ ਕਰ ਚੁਕਾ ਹੈ, ਉਹ ਉਸਨੂੰ 'ਭਾਜੀ' ਕਹਿ ਕੇ ਬੁਲਾਉਂਦੀ ਹੈ।

ਗੁਲਚ ਜਵਾਨ ਹੈ। ਤਰਾ ਵੀ ਵੱਡੀ ਹੋ ਗਈ ਹੈ। ਫਿਰ ਵੀ ਕਪਾਹੀ ਲਈ ਚੌਵੀ ਘੰਟੇ ਘਰ ਬੈਠੇ ਰਹਿਣਾ ਸੰਭਵ ਨਹੀਂ ਹੈ। ਭਲਾ ਜਵਾਨ ਮੁੰਡੇ ਦਾ ਕੀ ਇਤਬਾਰ ਹੋ ਸਕਦਾ ਹੈ ?

ਕੇਲੇ ਦੇ ਗੁੱਛੇ ਵਿਚੋਂ ਦੋ-ਚਾਰ ਆਪਣੀ ਮਾਂ ਲਈ ਰੱਖ ਕੇ ਬਾਕੀ ਦਾ ਗੁੱਛਾ ਗੁਲਚ ਨੇ ਕਪਾਹੀ ਵਲ ਕਰ ਦਿੱਤਾ। "ਲੈ, ਇਹ ਕੇਲੇ ਰੱਖ ਲੈ। ਦਰਿਆ ਦੇ ਮੰਡ ਵਾਲੀਆਂ ਪੈਲੀਆਂ ਦੇ ਕੰਢੇ ਹੋਏ ਸਨ।" ਫਿਰ ਜ਼ਰਾ ਠਹਿਰ ਕੇ ਕਿਹਾ, "ਇਕ ਕਟੋਰਾ ਚਾਹ ਨਹੀਂ ਪਿਆ ਸਕਦੀ ਦੀਦੀ ? ਮੀਂਹ ਵਰ੍ਹਦੇ ਵਿਚ ਆਇਆ ਹਾਂ।"

ਅੰਦਰੋਂ ਤਰਾ ਨਿਕਲੀ।

ਕਪਾਹੀ ਨੇ ਕਿਹਾ, "ਕੇਲੇ ਲੈ ਕੇ ਰੱਖ ਲੈ ਤਰਾ ਅਤੇ ਅੰਦਰ ਦੇਖ ਚਾਹ ਦੀ ਪੱਤੀ ਹੈ ਕਿ ਨਹੀਂ। ਆਪਣੇ ਭਰਾ ਨੂੰ ਇਕ ਕਟੋਰਾ ਚਾਹ ਤੇ ਪਿਆ, ਵਿਚਾਰਾ ਭਿੱਜ ਕੇ ਆਇਆ ਹੈ।"

ਇਕ ਵਾਰ ਤਰਾ ਵਲ ਵੇਖ ਕੇ ਗੁਲਚ ਨੇ ਕਪਾਹੀ ਤੇ ਨਜ਼ਰ ਰਖ ਕੇ ਕਿਹਾ, "ਤਰਾ ਵੇਖਦਿਆਂ ਹੀ ਵੇਖਦਿਆਂ ਵੱਡੀ ਹੋ ਗਈ ਹੈ।"

ਕਪਾਹੀ ਨੇ ਕੁਝ ਨਾ ਕਿਹਾ।

ਕੁਝ ਚਿਰ ਦੋਵੇਂ ਚੁੱਪ ਰਹੇ।

ਫਿਰ ਕਪਾਹੀ ਨੇ ਕਿਹਾ, "ਖ਼ਬਰ ਮਿਲੀ ਹੁਣੀ ਏ।"

"ਕਿਸਦੀ" ? ਗੁਲਚ ਨੇ ਕਪਾਹੀ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖਿਆ — ਹਾਂ ਕਪਾਹੀ ਦੀਆਂ ਅੱਖਾਂ ਸੁੰਦਰ ਹਨ।

"ਸੁਣਿਆ ਹੈ ਕਿ ਚੇਨਿਮਾਇ ਦਾ ਵਿਆਹ ਹੋ ਰਿਹਾ ਹੈ।"

ਇਹ ਗੱਲ ਸੁਣ ਕੇ ਗੁਲਚ ਦੇ ਚਿਹਰੇ ਦਾ ਰੰਗ ਜ਼ਰਾ ਫਿੱਕਾ ਪੈ ਗਿਆ।

"ਸੱਚੀਂ, ਕਿੱਥੇ ?" ਉਸਨੇ ਆਪਣੇ ਆਪ ਨੂੰ ਥੋੜ੍ਹਾ ਜਿਹਾ ਨਿਰਲੇਪ ਪ੍ਰਗਟ ਕੀਤਾ।

"ਸਿਪਰੀਆ ਪਿੰਡ ਦੇ ਕਿਸੇ ਮੋਲੌਕਾ ਬੁੱਢੇ ਦੇ ਮੁੰਡੇ ਨਾਲ। ਪਰ ਸੁਣਿਆ ਹੈ ਕਿ ਮੁੰਡੇ ਨੂੰ ਦਮੇ ਦੀ ਜਾਂ ਮਿਰਗੀ ਦੀ ਬਿਮਾਰੀ ਹੈ। ਪਰ ਠੀਕ ਹੀ ਤਾਂ ਹੈ, ਇਕ ਬਦਨਾਮ ਕੁੜੀ ਲਈ ਚੰਗਾ ਮੁੰਡਾ ਕਿੱਥੋਂ ਲੱਭੇਗਾ ?"

ਗੁਲ਼ਚ ਨੇ ਆਪਣਾ ਸਿਰ ਨੀਵਾਂ ਕਰ ਲਿਆ । ਉਸਨੂੰ ਚੇਨਿਮਾਇ ਚੰਗੀ ਲਗਦੀ ਸੀ । ਉਹ ਉਸ ਨਾਲ ਰਾਜ਼ੀ-ਖੁਸ਼ੀ ਨਿਕਲ ਆਈ ਸੀ । ਨੱਸਣ ਵਾਲੀ ਰਾਤ ਉਹ ਦੋਵੇਂ ਇੰਦਰ ਨੇਪਾਲੀ ਦੀ ਗਊਸ਼ਾਲਾ ਵਿਚ ਇਕੱਠੇ ਸੁੱਤੇ ਸਨ । ਇਸੇ ਕਰਕੇ ਹੀ ਤਾਂ ਅੱਜ ਉਸਨੂੰ ਅਤੇ ਉਸਦੀ ਮਾਂ ਨੂੰ ਅੱਡ ਰਹਿਣਾ ਪੈ ਰਿਹਾ ਹੈ ਅਤੇ ਉਸੇ ਚੇਨਿਮਾਇ ਦਾ ਵਿਆਹ ਹੈ ।

ਕੁਝ ਦੇਰ ਪਿਛੋਂ ਗੁਲਚ ਨੇ ਪੁੱਛਿਆ, ''ਸ਼ਾਦੀ ਕਦੋਂ ਹੈ ?''

''ਸ਼ਾਦੀ ਕੀ ਹੋਣੀ ਏ ? ਕਿਸੇ ਦਿਨ ਦੋ-ਚਾਰ ਆਦਮੀ ਆ ਕੇ ਕੁੜੀ ਨੂੰ ਲੈ ਜਾਣਗੇ — ਬਸ । ਸ਼ਾਇਦ ਮਘਰ ਵਿਚ ਹੋਵੇਗੀ ।''

ਗੁਲਚ ਨੇ ਹੋਰ ਕੁਝ ਨਾ ਪੁੱਛਿਆ ।

ਤਰਾ ਉਸ ਲਈ ਇਕ ਕਟੋਰਾ ਚਾਹ ਲਿਆਈ । ਇਕ ਛੋਟੇ ਕਟੋਰੇ ਵਿਚ ਥੋੜ੍ਹਾ ਜਿਹਾ ਗੁੜ ਵੀ ਲਿਆਈ ।

ਸਿਰਫ਼ ਨਾਮ ਮਾਤਰ ਦੀ ਚਾਹ ਹੈ, ਥੋੜ੍ਹਾ ਜਿਹਾ ਭੂਰਾ ਰੰਗ ਹੋ ਗਿਆ ਹੈ । ਦੱਧ ਤੇ ਕਾਫੀ ਜ਼ਿਆਦਾ ਪਾਇਆ ਹੈ ।

''ਚਾਦਰ ਬੁਣ ਰਹੀ ਏਂ ਤਰਾ ?'' ਗੁਲਚ ਨੇ ਪੁੱਛਿਆ ।

''ਹਾਂ'' ਅਜੇ ਖੱਡੀ ਉਤੇ ਹੀ ਹੈ, ਮੇਖਲਾ ਬੁਣ ਰਹੀ ਹਾਂ ।

ਗੁਲਚ ਨੇ ਚਾਹ ਦੀ ਚੁਸਕੀ ਲਈ ।

''ਸੁਣਿਆ ਹੈ, ਇਸ ਵਾਰ ਬਾਓ-ਧਾਨ ਚੰਗਾ ਹੋਇਆ ਹੈ ।'' ਤਰਾ ਨੇ ਪੁੱਛਿਆ ।

''ਹੁਣ ਤੱਕ ਤੇ ਉਸਦਾ ਮੂੰਹ-ਮੱਥਾ ਚੰਗਾ ਹੀ ਹੈ । ਕਿਸਾਨ ਨੂੰ ਇਸ ਵਾਰ ਇਉਂ ਲਗਦਾ ਹੈ ਕੁਝ ਆਮਦਨ ਜ਼ਰੂਰ ਹੋਏਗੀ ।''

''ਸੁਣਿਆ ਹੈ ਕਿ ਪਾਹੀ ਵਾਲੇ ਪਾਸੇ ਤੂੰ ਇਸ ਵਾਰ ਕਾਫੀ ਨਵੀਂ ਜ਼ਮੀਨ ਆਬਾਦ ਕੀਤੀ ਹੈ ।'' ਕਪਾਹੀ ਨੇ ਪੁੱਛਿਆ ।

''ਕਾਫੀ ਕੀ ਹੈ । ਸ਼ਾਇਦ ਇਕ ਏਕੜ ਦੇ ਕਰੀਬ ਜ਼ਮੀਨ ਹੋਵੇਗੀ । ਨਦੀ ਦੇ ਕੰਢੇ ਵਾਲੀ ਜ਼ਮੀਨ ਦਾ ਕੀ ਹਿਸਾਬ ਹੈ ? ਪਰ ਓਸ ਪਾਸੇ ਜ਼ਮੀਨ ਜਰਾ ਉੱਚੀ ਹੈ । ਜੇ ਕਿਸੇ ਤਰ੍ਹਾਂ ਤਿੰਨ ਏਕੜ ਦੇ ਲੱਗਭਗ ਜ਼ਮੀਨ ਆਬਾਦ ਕਰ ਸਕਾਂ ਤਾਂ ਖਾਣ-ਪੀਣ ਦੀ ਚਿੰਤਾ ਕੁਝ ਦੂਰ ਹੋ ਸਕਦੀ ਹੈ । ਪਰ ਇਕੱਲਾ ਕੀ ਕਰਾਂ ?''

''ਉਸ ਜ਼ਮੀਨ ਲਈ ਵੀ ਸੁਣਿਆ ਹੈ ਕਿ ਮਾਮਲਾ ਦੇਣਾ ਪਵੇਗਾ ।''

''ਹਾਲ ਦੀ ਘੜੀ ਤੇ ਨਹੀਂ ਦੇਣਾ ਪਵੇਗਾ । ਨਵੇਂ ਸਿਰੇ ਤੋਂ ਆਬਾਦ ਕੀਤੀ ਗਈ ਜ਼ਮੀਨ ਵਿਚ ਜੇ ਖੇਤੀ ਕੀਤੀ ਜਾਏ ਤਾਂ ਮਾਮਲਾ ਦੇਣਾ ਪਵੇਗਾ । ਸਾਲਾਨਾ ਪਟਾ ਕਰਵਾ ਕੇ ਜ਼ਮੀਨ ਨੂੰ ਪਹਿਲਾਂ ਆਪਣੇ ਨਾਂ ਕਰਵਾਉਣਾ ਪਵੇਗਾ ।'' ਗੁਲਚ ਨੇ ਕਿਹਾ ।

ਕਟੋਰੀ ਲੈ ਕੇ ਤਰਾ ਅੰਦਰ ਚਲੀ ਗਈ ।

ਕਪਾਹੀ ਨੇ ਇਕ ਆਸ ਭਰੀ ਨਜ਼ਰ ਨਾਲ ਗੁਲਚ ਵਲ ਵੇਖਿਆ ਅਤੇ ਕਿਹਾ — ''ਮੈਂ ਵੀ ਹੋਰ ਕਿੰਨਾ ਕੁ ਚਿਰ ਇਸ ਤਰ੍ਹਾਂ ਦੁੱਖ ਝੱਲਦੀ ਰਹਾਂਗੀ । ਦੋਵੇਂ ਉਣਾਈ ਕਰਦੀਆਂ ਹਾਂ, ਦੂਜੇ ਦੇ ਖੇਤਾਂ ਵਿਚ ਕੰਮ ਕਰਦੀਆਂ ਹਾਂ — ਪਰ ਇਸ ਪ੍ਰਕਾਰ

ਹੋਰ ਕਿੰਨਾ ਕੁ ਚਿਰ ਕਰਦੀਆਂ ਰਹਾਂਗੀਆਂ ? ਕਿਤੇ ਕਿਸੇ ਤਰ੍ਹਾਂ ਗਿੱਠ ਜ਼ਮੀਨ ਮਿਲ ਜਾਂਦੀ ਤਾਂ — ।''

''ਮੰਨ ਲਓ ਜ਼ਮੀਨ ਮਿਲ ਹੀ ਜਾਏ, ਤੂੰ ਜ਼ਮੀਨ ਕੀ ਕਰੇਂਗੀ !'' ਗੁਲਚ ਨੇ ਪੱਛਿਆ ।

''ਕਿਸੇ ਨੂੰ ਜੇ ਬੰਦੋਬਸਤ ਕਰਕੇ ਜ਼ਮੀਨ ਬਟਾਈ ਤੇ ਦੇ ਵੀ ਦਿੱਤੀ ਜਾਏ, ਤਾਂ ਕਿਤੇ ਸਾਲ ਪਿੱਛੋਂ ਜਾ ਕੇ ਕੁਝ ਦਾਣੇ ਘਰ ਆਉਣਗੇ । ਹਮੇਸ਼ਾ ਦੂਜਿਆਂ ਦੇ ਭਰੋਸੇ ਤੇ ਰਹਿਣਾ ਵੀ ਕੀ ਜੀਵਨ ਹੈ ?''

ਗੁਲਚ ਨੇ ਸੰਖੇਪ ਵਿਚ ਕਿਹਾ — ''ਹਾਂ ਠੀਕ ਏ ।''

ਕੁਝ ਦਿਨਾਂ ਤੋਂ ਉਸਦੇ ਮਨ ਵਿਚ ਇਕ ਧੁੰਧਲੀ ਜੇਹੀ ਆਸ ਆਪਣਾ ਰੂਪ ਧਾਰ ਰਹੀ ਸੀ — ਤਰਾ ਦਾ ਜੇ ਉਸ ਨਾਲ ਵਿਆਹ ਕਰ ਦੇਵੇ ਤਾਂ ਉਹ ਕਪਾਹੀ ਅਤੇ ਤਰਾ ਦੋਵਾਂ ਨੂੰ ਪਾਹੀ ਵਾਲੀ ਜ਼ਮੀਨ ਵਿਚ ਨਾਲ ਲੈ ਜਾਏਗਾ । ਉਥੇ ਹੀ ਇਕ ਨਵਾਂ ਮਕਾਨ ਬਣਾਏਗਾ ਅਤੇ ਆਪਣੀ ਮਾਂ ਨੂੰ ਵੀ ਓਥੇ ਲੈ ਆਏਗਾ । ਉਹ ਸਭ ਆਪਣੇ ਖੇਤਾਂ ਵਿਚ ਕੰਮ ਕਰਨਗੇ ਅਤੇ ਆਪਣੇ ਘਰ ਦਾ ਹੀ ਖਾਣਗੇ । ਨਵੀਂ ਨਵੀਂ ਜ਼ਮੀਨ ਆਬਾਦ ਕਰਕੇ ਉਹ ਅਮੀਰ ਹੋ ਜਾਣਗੇ । ਗਊਆਂ ਨੇਪਾਲੀ ਨੂੰ ਦੇ ਕੇ ਉਹ ਘਰ ਦੇ ਪਾਲੇ ਵੱਛਿਆਂ ਨਾਲ ਹੀ ਵਾਹੀ ਸ਼ੁਰੂ ਕਰ ਸਕਦਾ ਹੈ । ਆਪਣਾ ਹੱਲ, ਆਪਣੇ ਬੱਲਦ, ਬਿਜਾਈ-ਵਾਢੀ ਕਰਨ ਵਾਲੀ ਵੀ ਆਪਣੀ ਹੀ ਹੋਵੇ — ਫਿਰ ਇਸ ਤਰ੍ਹਾਂ ਦੀ ਗੱਲ ਸੋਚ ਕੇ ਹੀ ਕਿੰਨਾ ਆਨੰਦ ਪ੍ਰਾਪਤ ਹੁੰਦਾ ਹੈ ।

ਅੰਦਰੋਂ ਨਿਕਲ ਕੇ ਤਰਾ ਨੇ ਕਿਹਾ — ''ਭਾਜੀ ! ਚੌਲ ਏਥੇ ਹੀ ਖਾ ਕੇ ਜਾਣਾ । ਘਰ ਵਿਚ ਜੇਠੀ ਮਾਂ ਤਾਂ ਸੌਂ ਗਈ ਹੋਵੇਗੀ ।''

''ਨਹੀਂ, ਨਹੀਂ, ਤੁਸੀਂ ਖਾਓ । ਮੈਂ ਘਰ ਜਾ ਕੇ ਹੀ ਖਾਵਾਂਗਾ । ਮਾਂ ਇੰਨੀ ਜਲਦੀ ਨਹੀਂ ਸੌਂਦੀ । ਜੇ ਸੌਂ ਵੀ ਜਾਵੇਗੀ ਤਾਂ ਮੈਂ ਜਗਾ ਲਵਾਂਗਾ ।''

ਪਰ ਜਦ ਕਪਾਹੀ ਨੇ ਉਸਨੂੰ ਓਥੇ ਹੀ ਚੌਲ ਖਾਣ ਲਈ ਕਿਹਾ, ਤਾਂ ਉਹ ਅੰਦਰ ਆ ਗਿਆ ।

''ਤਰਾ — ਇਕ ਲੋਟਾ ਪਾਣੀ ਦਾ ਤੇ ਲਿਆਈਂ । ਸਾਰਾ ਸਰੀਰ ਚਿੱਕੜੋ-ਚਿੱਕੜ ਹੋਇਆ ਪਿਆ ਹੈ ।''

''ਮੀਂਹ ਕਿਹੜਾ ਘੱਟ ਵਰ੍ਹਿਆ ਹੈ ?'' ਲੋਟਾ ਹੱਥ ਵਿਚ ਫੜ੍ਹਾਉਂਦਿਆਂ ਤਰਾ ਨੇ ਕਿਹਾ ।

ਗੁਲਚ ਅਤੇ ਕਪਾਹੀ ਖਾਣ ਲਈ ਬੈਠੇ ਅਤੇ ਤਰਾ ਨੇ ਖਾਣਾ ਪਰੋਸ ਦਿੱਤਾ । ਮੱਛੀ-ਚੌਲ ਸਨ, ਗੁਲਚ ਨੂੰ ਖਾਣਾ ਚੰਗਾ ਲੱਗਾ ।

ਤੀਵੀਆਂ ਦੇ ਪਕਾਉਣ ਦੀ ਗੱਲ ਹੀ ਹੋਰ ਹੈ ।

ਧਨਸ਼ਿਰੀ ਦੀ ਮੱਛੀ ਬੜੀ ਸਵਾਦ ਹੈ । ਡਾਲਿਮ ਦੇ ਖੇਤ ਦੇ ਚੌਲਾਂ ਵਿਚ ਚਰਬੀ ਹੈ ਅਤੇ ਪੁਰਾਣੇ ਚੌਲਾਂ ਦਾ ਭੱਤ ਵੀ ਮਿੱਠਾ ਹੁੰਦਾ ਹੈ ।

''ਚੇਨੀ ਨੂੰ ਜਿਸ ਮੁੰਡੇ ਨਾਲ ਵਿਆਹ ਦੇਣ ਦੀ ਗੱਲ ਚੱਲੀ ਹੈ, ਉਸਦਾ ਨਾਂ ਕੀ ਹੈ ਦੀਦੀ ?'' ਗੁਲਚ ਨੇ ਪੱਛਿਆ ।

''ਪਤਾ ਨਹੀਂ ਕੀ ਨਾਂ ਹੈ ? ਤਰਾ ਕੀ ਤੈਨੂੰ ਪਤਾ ਹੈ ?''

ਤਰਾ ਨੇ ਕਿਹਾ — ''ਸਰੁਮਦਿਨਾ ਜਾਂ ਕਲਾਈ ਹੋਏਗਾ, ਸ਼ਾਇਦ —''

''ਸਰੁਮਦਿਨਾ ? ਸਿਪਰਈਆ ਪਿੰਡ ਦਾ ਹੈ ਨਾ ?''

''ਹਾਂ, ਤੇਰੀ ਪਾਹੀ ਦੇ ਪਾਸੇ ਹੀ ਹੋਵੇਗਾ ।'' ਕਪਾਹੀ ਨੇ ਕਿਹਾ । ''ਉਸਦੇ ਪਿਤਾ ਦਾ ਮਲੋਕਾ ਜਾਂ ਇਹੋ ਜਿਹਾ ਹੀ ਕੋਈ ਨਾਂ ਹੈ ।''

ਚੌਲ ਖਾ ਕੇ ਗੁਲਚ ਨੇ ਇਕ ਬੀੜਾ ਪਾਨ ਮੂੰਹ ਵਿਚ ਭਰਿਆ ਅਤੇ ਜ਼ਰਾ ਸੋਚ ਕੇ ਕਿਹਾ — ''ਤੂੰ ਚਿੰਤਾ ਨਾ ਕਰ ਦੀਦੀ । ਦੇਖਦਾ ਹਾਂ ਕਿੰਨੀ ਕੁ ਜ਼ਮੀਨ ਆਬਾਦ ਕਰ ਸਕਦਾ ਹਾਂ । ਜੇ ਜ਼ਿਆਦਾ ਜ਼ਮੀਨ ਆਬਾਦ ਕਰ ਸਕਿਆ ਤਾਂ ਮਾਂ ਨੂੰ ਵੀ ਉਸ ਪਾਰ ਲੈ ਜਾਵਾਂਗਾਂ । ਦੋ ਜੀਆਂ ਲਈ ਦੋ ਵੱਖ-ਵੱਖ ਚੁਲ੍ਹਿਆਂ ਦੀ ਕੀ ਲੋੜ ਹੈ ? ਅਤੇ ਕੀ ਪਤਾ ਸ਼ਾਇਦ ਤੁਹਾਨੂੰ ਵੀ ਲੈ ਜਾ ਸਕਾਂ । ਮੈਂ ਹੱਲ ਅਤੇ ਕਹੀ ਗੋਡੀ ਦਾ ਕੰਮ ਕਰ ਲਿਆ ਕਰਾਂਗਾ ਅਤੇ ਤੁਸੀਂ ਸਾਰੀਆਂ ਬਿਜਾਈ-ਕਟਾਈ ਕਰੋਗੀਆਂ — ਇਹ ਚੰਗਾ ਹੀ ਰਹੇਗਾ ।''

ਤਰਾ ਨੇ ਕਪਾਹੀ ਦੇ ਮੂੰਹ ਵਲ ਵੇਖਿਆ । ਕਪਾਹੀ ਨੇ ਇਕ ਵਾਰ ਗੁਲਚ ਦੇ ਮੂੰਹ ਵਲ ਵੇਖਿਆ । ਉਸਦੀ ਗੱਲ ਵਿਚ ਕਿਸੇ ਦੂਜੀ ਗੱਲ ਦਾ ਇਸ਼ਾਰਾ ਹੈ ਜਾਂ ਨਹੀਂ — ਇਹ ਜਾਨਣ ਲਈ ।

ਇਸਦੇ ਬਾਅਦ ਕਪਾਹੀ ਨੇ ਕਿਹਾ — ''ਸਾਡੇ ਬਾਰੇ ਅਜੇ ਏਡੀ ਛੇਤੀ ਸੋਚਣ ਦੀ ਜ਼ਰੂਰਤ ਨਹੀਂ ਹੈ । ਪਹਿਲੇ ਤੂੰ ਓਥੇ ਆਪਣੇ ਪੈਰ ਜਮ੍ਹਾ ਲੈ । ਸਾਡਾ ਕਿਸੇ ਨਾ ਕਿਸੇ ਤਰ੍ਹਾਂ ਗੁਜ਼ਾਰਾ ਹੋ ਰਿਹਾ ਹੈ । ਆਪਣੇ ਪਿੰਡ ਵਾਲਿਆਂ ਨੂੰ ਛੱਡ ਕੇ ਜਲਦਬਾਜ਼ੀ ਵਿਚ ਦੂਜੇ ਸਥਾਨ ਤੇ ਚਲੇ ਜਾਣਾ ਕੋਈ ਚੰਗੀ ਗੱਲ ਨਹੀਂ ਹੈ ।''

ਗੁਲਚ ਨੇ ਕਿਹਾ — ''ਪਿੰਡ ਵਾਲਿਆਂ ਦੇ ਮੂੰਹ ਵਲ ਵੇਖਦੇ ਰਹਿਣ ਨਾਲ ਤੇ ਢਿੱਡ ਨਹੀਂ ਭਰ ਜਾਏਗਾ ? ਤੁਹਾਡੇ ਬਾਰੇ ਕਿਹੜਾ ਕਿੰਨਾ ਕੁ ਖਿਆਲ ਰੱਖਦਾ ਹੈ ? ਨਦੀ ਦੇ ਕੰਢੇ ਵਾਲੀ ਜ਼ਮੀਨ ਹੈ ਤਾਂ ਕੀ ਹੋਇਆ । ਮੈਂ ਸੋਚਿਆ ਹੈ ਕਿ ਇਕ ਵਾਰ ਜ਼ਮੀਨ ਨੂੰ ਠੀਕ ਕਰਕੇ ਬੰਨੇ ਤੇ ਸੁਪਾਰੀ ਦੇ ਬੂਟੇ ਲਾ ਦਿਆਂ । ਕੇਲੇ ਦੇ ਬੂਟੇ ਲਾਏ ਸਨ, ਉਨ੍ਹਾਂ ਨੂੰ ਫਲ ਪੈਣ ਲਗ ਗਿਆ ਹੈ । ਪਪੀਤੇ ਦੇ ਵੀ ਦੋ ਕੁ ਬੂਟੇ ਲਾਏ ਹਨ । ਸਿੰਬਲ ਦੇ ਅਤੇ ਦੂਜੇ ਹੋਰ ਵੀ ਬੂਟੇ ਹਨ । ਬੜੀ ਜ਼ਰਖੇਜ਼ ਜ਼ਮੀਨ ਹੈ । ਜ਼ਮੀਨ ਵਿਚ ਕੁਝ ਵੀ ਲਾ ਦਈਏ — ਦੋ ਹੀ ਦਿਨ ਵਿਚ ਵਧਣ ਫੁੱਲਣ ਲਗ ਜਾਂਦਾ ਹੈ । ਮੇਰੇ ਸਬਜ਼ੀ ਦੇ ਕੁਝ ਇਹੋ ਜਿਹੇ ਬੂਟੇ ਹਨ ਕਿ ਵੇਖਦਿਆਂ ਹੀ ਭੁੱਖ ਲੱਥਦੀ ਹੈ ।''

ਤਰਾ ਭਾਂਡਿਆਂ ਨੂੰ ਲੈ ਕੇ ਅੰਦਰ ਚਲੀ ਗਈ । ਕਪਾਹੀ ਨੇ ਪੋਲੀ ਜਿਹੀ ਆਵਾਜ਼ ਵਿਚ ਕਿਹਾ — ''ਸਾਰੇ ਕੰਮ ਸੋਚ ਸਮਝ ਕੇ ਕਰਨੇ ਚਾਹੀਦੇ ਹਨ । ਅਸੀਂ ਦੋਵੇਂ ਤੇਰੇ ਨਾਲ ਉਸ ਤਰ੍ਹਾਂ ਹੀ ਜਾ ਕੇ ਰਹਿਣ ਲੱਗ ਪਈਆਂ ਤਾਂ ਕੀ ਪਿੰਡ ਵਾਲੇ ਛੱਡਣਗੇ ? ਮੰਨ ਲਓ ਤਰਾ ਛੋਟੀ ਹੈ, ਪਰ ਮੈਂ ਤੇਰੇ ਨਾਲ ਜਾ ਕੇ ਰਹਿਣ ਲੱਗ ਗਈ ਤਾਂ ਲੋਕਾਂ ਦੀਆਂ ਅੱਖਾਂ ਨਾ ਪਾਟ ਜਾਣਗੀਆਂ ? ਮੇਰੇ ਨਾਲ ਪਿੰਡ ਵਾਲਿਆਂ ਪਹਿਲਾਂ ਕਿਹੜੀ ਘੱਟ ਗੁਜ਼ਾਰੀ ਹੈ ?''

ਗੁਲਚ ਸ਼ਰਮਾ ਜਿਹਾ ਗਿਆ ਅਤੇ ਉਸਦਾ ਮੂੰਹ ਲਾਲ ਹੋ ਗਿਆ। ਫਿਰ ਉਹ ਬੋਲ ਉਠਿਆ — "ਮੇਰੀ ਮਾਂ ਜੁ ਮੇਰੇ ਨਾਲ ਹੋਵੇਗੀ।"

"ਇਹਦੇ ਨਾਲ ਕੀ ਹੁੰਦਾ ਹੈ ? ਅਤੇ ਜਦੋਂ ਅਸੀਂ ਦੋਵੇਂ ਜਣੀਆਂ ਤੇਰੇ ਨਾਲ ਰਹਿਣ ਲੱਗ ਪਈਆਂ ਤਾਂ ਤੇਰੀ ਮਾਂ ਦੀ ਤੇਰੇ ਨਾਲ ਰਹਿਣ ਦੀ ਆਸ ਘੱਟ ਹੀ ਹੋਏਗੀ। ਤੂੰ ਇਹ ਗੱਲਾਂ ਨਹੀਂ ਸਮਝਦਾ ਹੈਂ।" ਕਪਾਹੀ ਨੇ ਕਿਹਾ।

ਗੁਲਚ ਕੁਝ ਚਿਰ ਇਹ ਸੋਚਦਾ ਰਿਹਾ ਕਿ ਉਹ ਕਿਹੜੀਆਂ ਗੱਲਾਂ ਹਨ, ਜੋ ਮੈਂ ਨਹੀਂ ਸਮਝਦਾ। ਤਰਾ ਅਤੇ ਕਪਾਹੀ ਦੋਵਾਂ ਨੂੰ ਆਪਣੇ ਨਾਲ ਰੱਖਣ ਦਾ ਇਕ ਤਰੀਕਾ ਉਸਨੂੰ ਆਉਂਦਾ ਹੈ। ਉਸਦੇ ਬਾਰੇ ਕਪਾਹੀ ਨੂੰ ਸਮਝਾਉਣ ਲਈ ਉਸ ਕੋਲ ਕੋਈ ਸ਼ਬਦ ਨਹੀਂ ਸਨ। ਕੀ ਕਪਾਹੀ ਤਰਾ ਦਾ ਵਿਆਹ ਉਸ ਨਾਲ ਕਰ ਦੇਵੇਗੀ ? ਦੂਜੇ ਪਾਸੇ ਕਪਾਹੀ ਤਰਾ ਨੂੰ ਅਜੇ ਵੀ ਛੋਟੀ ਕੁੜੀ ਸਮਝਦੀ ਹੈ। ਚੌਦ੍ਹਾਂ ਸਾਲਾਂ ਦੀ ਸਿਆਣੀ ਕੁੜੀ ਵੀ ਉਸ ਲਈ ਛੋਟੀ ਹੀ ਹੈ।

ਤਰਾ ਬਹੁਤ ਘੱਟ ਬੋਲਦੀ ਹੈ। ਸ਼ਾਇਦ ਹਮੇਸ਼ਾ ਇਕੱਲੀ ਰਹਿਣ ਕਰਕੇ ਉਸਨੂੰ ਬੋਲਣ ਲਈ ਮੌਕਾ ਹੀ ਨਹੀਂ ਮਿਲਦਾ ਹੈ। ਕਪਾਹੀ ਨਾਲ ਹੋਰ ਕਿੰਨੀ ਕੁ ਗੱਲ ਕਰ ਸਕਦੀ ਸੀ। ਇਕੱਲੀ ਰਹਿਣ ਕਰਕੇ ਉਸਦਾ ਮਨ ਉਂਜ ਹੀ ਬੋਝਲ ਜਿਹਾ ਰਹਿੰਦਾ ਹੈ। ਹੁਣ ਉਹ ਸਮਝਦਾਰ ਹੋ ਗਈ ਹੈ। ਲਾਗੇ ਬੰਨੇ ਦੇ ਲੋਕਾਂ ਕੋਲੋਂ ਉਸਨੂੰ ਪਤਾ ਲੱਗਾ ਹੈ ਕਿ ਉਸਦੀ ਮਾਸੀ ਦਾ ਚਾਲ-ਚਲਨ ਕੁਝ ਚੰਗਾ ਨਹੀਂ। ਇਸੇ ਕਰਕੇ ਹੀ ਪਿੰਡ ਵਿਚ ਰਹਿੰਦਿਆਂ ਹੋਇਆਂ ਵੀ ਉਹ ਲੋਕ ਅਲੱਗ-ਥਲੱਗ ਜਿਹੇ ਪਏ ਹਨ। ਉਸਨੇ ਸੋਚਿਆ ਕਿ ਕਪਾਹੀ ਦੇ ਔਗੁਣਾਂ ਦੇ ਕਾਰਨ ਹੀ ਉਹ ਵੀ ਬਦਨਾਮ ਹੋ ਰਹੀ ਹੈ। ਪਰ ਉਸਨੂੰ ਜਿਹੜਾ ਵੀ ਦੇਖਦਾ ਹੈ, ਉਸਦੀ ਹਮਦਰਦੀ ਉਸਦੇ ਨਾਲ ਹੈ। ਫਿਰ ਵੀ ਸੋਚਦੀ ਹੈ ਕਿ ਦੂਜੀਆਂ ਕੁੜੀਆਂ ਵਾਂਗ ਉਹ ਆਜ਼ਾਦ ਨਹੀਂ ਹੈ।

ਤਰਾ ਵਧੇਰੇ ਸੋਚ ਵੀ ਨਹੀਂ ਸਕਦੀ। ਉਹ ਸਿਆਣੀ ਕੁੜੀ ਹੈ। ਚਾਰੇ ਪਾਸਿਆਂ ਦੇ ਲੋਕ ਮੌਜ-ਮੇਲਾ ਕਰਦੇ ਹਨ। ਉਸ ਮੌਜ-ਮੇਲੇ ਲਈ ਉਸਨੂੰ ਵੀ ਅਲਿਖਿਤ ਚਿੱਠੀ ਮਿਲਦੀ ਹੈ — ਸੱਦੇ ਦੇ ਰੂਪ ਵਿਚ। ਉਸਦੇ ਚੁਗਿਰਦੇ ਦਾ ਆਨੰਦਪੂਰਨ ਵਾਤਾਵਰਣ ਉਸਦੇ ਮਨ ਦੀ ਮੈਲ ਧੋ ਸੁੱਟਦਾ ਹੈ। ਉਹ ਇਕੱਲੀ ਹੀ ਹੱਸਦੀ ਹੈ, ਗੀਤ ਗਾਉਂਦੀ ਹੈ, ਉਸਦੇ ਮਨ ਦੀ ਮੋਰਨੀ ਪੈਲਾਂ ਪਾਉਂਦੀ ਹੈ। ਉਸਦਾ ਮਨ ਕਿਤੇ ਦੂਰ ਉਡ ਜਾਣਾ ਚਾਹੁੰਦਾ ਹੈ।

ਅੰਦਰ ਹੀ ਅੰਦਰ ਉਹ ਏਨੀ ਅਸ਼ਾਂਤ ਅਤੇ ਚੰਚਲ ਹੁੰਦੀ ਹੋਈ ਵੀ ਬਾਹਰੋਂ ਸ਼ਾਂਤ ਅਤੇ ਧੀਰ ਹੈ। ਧੀਰ ਰਹਿ ਕੇ ਵੀ ਉਹ ਸ਼ਾਇਦ ਪ੍ਰਕਾਸ਼ ਦੀ ਤਪੱਸਿਆ ਕਰਦੀ ਹੈ। ਬਾਰੀ ਦੇ ਪਿਛਲੇ ਪਾਸੇ ਦੇ ਸ਼ਾਲ ਦੇ ਰੁੱਖ ਦੇ ਪਰਲੇ ਪਾਸੇ ਦਿਸਦੇ ਤਾਰਿਆਂ ਦੇ ਪਾਸ ਉਹ ਆਪਣੀਆਂ ਕੁਝ ਗੁੱਝੀਆਂ ਗੱਲਾਂ ਛਿਪਾ ਕੇ ਰੱਖਣਾ ਚਾਹੁੰਦੀ ਹੈ।

ਤਰਾ ਦਾ ਮਨ ਭਾਵੇਂ ਇਸ ਤਰ੍ਹਾਂ ਭਰਿਆ-ਭਰਿਆ ਹੈ, ਪਰ ਫਿਰ ਵੀ ਉਸਦਾ ਮਨ ਉਦਾਰ ਹੈ — ਉਸਦਾ ਮਨ ਜਿਵੇਂ ਇਕ ਸੂਰਜਮੁਖੀ ਦੇ ਸਮਾਨ ਹੈ — ਉਸਨੂੰ

ਜਿਵੇਂ ਇਕ ਖੁਲ੍ਹਾ ਨੀਲਾ ਆਕਾਸ਼ ਲੋੜੀਂਦਾ ਸੀ — ਸ਼ੀਤਲ ਚੰਦਰਮਾ ਦੀ ਕੱਖ ਵਿਚੋਂ 'ਚੋ ਰਿਹਾ ਅੰਮ੍ਰਿਤ ਚਾਹੀਦਾ ਸੀ ।

ਉਸਦੀ ਇਸ ਗੁੱਝੀ ਸੂਰਜ-ਬੰਦਨਾ ਨੂੰ ਕਦੋਂ ਸਫ਼ਲਤਾ ਮਿਲੇਗੀ — ਉਸ ਲਈ ਉਸਨੂੰ ਚਿੰਤਾ ਨਹੀਂ ਹੈ । ਕਦੀ ਸੁੱਤਿਆਂ ਹੀ ਕਿਸੇ ਉੱਜਲ ਭਵਿੱਖ ਦਾ ਚਿਤ੍ਰ ਉਹ ਉਲੀਕਦੀ ਹੈ — ਪ੍ਰੀਤਮਾ ਹੋਣ ਦਾ, ਪਤਨੀ ਹੋਣ ਦਾ, ਮਾਂ ਹੋਣ ਦਾ, ਘਰ ਵਾਲੀ ਹੋਣ ਦਾ । ਉਸਦਾ ਮਨ ਕਿਸੇ ਸਾਥੀ ਦੀ ਨਿਕਟਤਾ ਦਾ ਨਿੱਘ ਚਾਹੁੰਦਾ ਹੈ । ਬਹੁਤ ਸਾਰਾ ਸਨੇਹ ਚਾਹੁੰਦਾ ਹੈ ।

ਪਰ ਉਸਦੇ ਘਰ, ਉਸਦੇ ਮਨ ਦੀ ਬਸਤੀ ਵਿਚ ਅਜੇ ਕਿਸੇ ਨੇ ਕਦਮ ਨਹੀਂ ਰਖਿਆ — ਕਦੀ-ਕਦੀ ਗੁਲਚ ਆਉਂਦਾ ਹੈ । ਕਦੇ ਚੰਦਰ ਆਉਂਦਾ ਹੈ। ਕੋਲ ਹੋਵੇ ਤਾਂ ਗੁਲਚ ਉਸਨੂੰ ਸਿੱਧ-ਪਧਰਾ ਲਗਦਾ ਹੈ, ਜਿਵੇਂ ਉਸ ਨਾਲ ਸੱਭੋ ਗੱਲਾਂ ਕੀਤੀਆਂ ਜਾ ਸਕਦੀਆਂ ਹਨ । ਪਰ ਜਦੋਂ ਗੁਲਚ ਚਲਾ ਜਾਂਦਾ ਹੈ, ਗੁਲਚ ਉਸਦੇ ਕੋਲ ਨਹੀਂ ਹੁੰਦਾ ਤਾਂ ਤਰਾ ਨੂੰ ਇਉਂ ਲਗਦਾ ਹੈ, ਜਿਵੇਂ ਇਹੀ ਗੁਲਚ ਉਸਦੀ ਅਵਿਅਕਤ ਪ੍ਰਾਰਥਨਾ ਦੇ ਉਸ ਪਾਰ ਦਾ ਬੱਦਲੀਂ ਘਿਰਿਆ ਸੂਰਜ ਹੈ। ਕਿਸੇ ਦਿਨ ਉਹ ਉਸਨੂੰ ਦੋਵਾਂ ਬਾਹਵਾਂ ਨਾਲ ਜੱਫੀ ਵਿਚ ਲੈ ਲਵੇਗੀ । ਸੂਰਜ ਦਾ ਸਾਰਾ ਨਿੱਘ ਆਪਣੀ ਕੁੱਖ ਵਿਚ ਭਰ ਕੇ ਉਹ ਅਚਾਨਕ ਕੁਬੇਰ ਦੇ ਧਨ ਦੀ ਮਾਲਕਣ ਬਣ ਜਾਏਗੀ ।

ਪਰ ਆਪਣੇ ਮਨ ਦੀ ਗੱਲ ਉਹ ਕਿਸੇ ਨੂੰ ਨਹੀਂ ਕਹਿੰਦੀ । ਆਪਣੇ ਆਪ ਨੂੰ ਵੀ ਨਹੀਂ ਕਹਿੰਦੀ । ਕਰਬਲਾ ਦੇ ਹਜ਼ਾਰਾਂ ਸ਼ਹੀਦਾਂ ਦੀ ਕਦੇ ਨਾ ਬੁੱਝਣ ਵਾਲੀ ਪਿਆਸ ਨੂੰ ਲੈ ਕੇ ਉਹ ਫਰਹਾਦ ਨਦੀ ਦੀ ਸੁੱਕੀ ਰੇਤ ਤੇ ਖੜੀ ਰਹਿੰਦੀ ਹੈ ।

ਚੰਦਰ ਦੇ ਮਨ ਨੂੰ ਸਮਝਣਾ ਕਠਿਨ ਹੈ । ਉਹ ਇਕ ਨੀਮ ਪਾਗ਼ਲ ਹੈ । ਕਦੋਂ ਉਹ ਕੀ ਬੋਲੇਗਾ, ਕਦੋਂ ਉਹ ਕੀ ਕਰੇਗਾ, ਇਹ ਕਿਹਾ ਨਹੀਂ ਜਾ ਸਕਦਾ । ਪਰ ਉਹ ਕਿਸੇ ਨਾਲ ਵੀ ਬੇ-ਇਨਸਾਫ਼ੀ ਨਹੀਂ ਕਰਦਾ । ਧਨਸ਼ਿਰੀ ਨਦੀ ਵਿਚ ਆਇਆ ਹੜ੍ਹ ਕਦੇ-ਕਦੇ ਕੋਠੇ-ਕੜੀਆਂ ਨਹੀਂ ਰੋਹੜ ਖੜਦਾ ? ਹੜ੍ਹ ਦੀ ਮਿੱਟੀ ਤਾਂ ਮਗਰੋਂ ਜਾ ਕੇ ਬੈਠਦੀ ਹੈ ।

ਨਹੀਂ, ਨਹੀਂ, ਚੰਦਰ ਨਾਲ ਕੋਈ ਗੱਲ ਵੀ ਕੀਤੀ ਨਹੀਂ ਜਾ ਸਕਦੀ । ਹਨੇਰੀ ਆਉਣ ਤੋਂ ਪਹਿਲਾਂ ਦਿਲ ਦੀ ਗੱਲ ਕਰਨ ਦਾ ਕੀ ਫਾਇਦਾ ?

ਤਰਾ ਇਸ ਲਈ ਚੁੱਪ ਰਹਿੰਦੀ ਹੈ । ਚੁੱਪ ਰਹਿ ਕੇ ਵੀ ਤਰਾ ਆਪਣੇ ਦਿਲ ਦਾ ਗੀਤ ਸੁਣਦੀ ਹੈ । ਜੀਵਨ ਦਾ ਗੰਭੀਰ ਕੋਮਲ ਚੰਚਲ ਗੀਤ ।

ਬਚਪਨ ਵਿਚ ਤਰਾ ਨੇ ਮੈਨਾ ਦਾ ਬੱਚਾ ਪਾਲਿਆ ਸੀ । ਉਸਦੀ ਮਾਂ ਵਾਂਗ ਹੀ ਉਹ ਉਸਨੂੰ ਦਾਣਾ ਚੁਗਾਂਦੀ ਹੈ । ਉਸਨੂੰ ਨੁਹਾਲਦੀ ਹੈ । ਗੱਲਾਂ ਕਰਨੀਆਂ ਸਿਖਾਉਂਦੀ ਹੈ । ਪਰ ਪਾਲਤੂ ਪੰਛੀ ਇਕ ਦਿਨ ਉੱਡ ਜਾਂਦਾ ਹੈ ਜਾਂ ਕਿਤੇ ਬਿੱਲੀ ਹੀ ਖਾ ਜਾਂਦੀ ਹੈ ਜਾਂ ਉਂਜ ਹੀ ਮਰ ਜਾਂਦਾ ਹੈ ।

ਤਰਾ ਰੋਂਦੀ ਹੈ । ਇਕ ਡੰਗ ਚੋਲ ਨਹੀਂ ਖਾਂਦੀ । ਬਿੱਲੀ ਨੂੰ ਮਾਰ ਸੁਟਣ ਦੀ ਕਸਮ ਖਾਂਦੀ ਹੈ ।

ਪਰ ਉਸਨੂੰ ਮਾਰੇ ਤਾਂ ਕਿਸ ਤਰ੍ਹਾਂ ਮਾਰੇ ? ਉਹ ਚਿੱਟੀ ਬਿੱਲੀ ਉਸਦੀ ਸਭ ਤੋਂ ਪਿਆਰੀ ਬਿੱਲੀ ਹੈ। ਉਹ ਬਿੱਲੀ ਨੂੰ ਕੁੱਛੜ ਚੁੱਕੀ ਫਿਰਦੀ ਹੈ। ਉਸ ਨਾਲ ਗੱਲਾਂ ਕਰਦੀ ਹੈ, ਆਪਣੀ ਹਿੱਕ ਨਾਲ ਲਾ ਕੇ ਰਾਤ ਨੂੰ ਸੌਂ ਜਾਂਦੀ ਹੈ। ਇਸ ਬਿੱਲੀ ਕਰਕੇ ਹੀ ਕਈ ਦਿਨ ਉਸਨੂੰ ਕਪਾਹੀ ਦੀਆਂ ਗਾਲ੍ਹਾਂ ਸੁਣਨੀਆਂ ਪਈਆਂ ਹਨ। ਪਰ ਇਹ ਵਿਚਾਰੀ ਬਿੱਲੀ ਨਾਲ ਹੀ ਪਾਗ਼ਲ ਹੋਈ ਫਿਰਦੀ ਹੈ।

ਅਤੇ ਇਹ ਬਿੱਲੀ ਵੀ ਕਿਹੜੀ ਘੱਟ ਸ਼ਰਾਰਤਣ ਹੈ — ਤਰਾ ਨੂੰ ਦੇਖੇ ਬਿਨਾਂ ਖਿਨ ਭਰ ਵੀ ਰਹਿ ਨਹੀਂ ਸਕਦੀ। ਮਿਆਉਂ-ਮਿਆਉਂ ਕਰਕੇ ਚਾਰੇ ਪਾਸੇ ਲਭਦੀ ਰਹਿੰਦੀ ਹੈ। ਉਸਦੇ ਹਿੱਸੇ ਦੀ ਭੱਤ-ਮੱਛੀ ਵਿਚੋਂ ਖਾ ਕੇ ਹੀ ਉਹਦਾ ਢਿੱਡ ਭਰਦਾ ਸੀ।

ਜਦ ਉਹ ਬਿੱਲੀ ਕਪਾਹੀ ਦੇ ਪੈਰਾਂ ਵਿਚ ਲੋਟ-ਪੋਟ ਹੋ ਜਾਂਦੀ ਹੈ ਤਾਂ ਉਹ ਤੰਗ ਆ ਕੇ ਕਹਿੰਦੀ ਹੈ ਕਿ ਮੈਨੂੰ ਤੰਗ ਨਾ ਕਰ, ਆਪਣੀ ਮਾਂ ਕੋਲ ਹੀ ਜਾ। ਇੱਕੋ ਮਾਰ ਕੇ ਬੰਨੇ ਕਰ ਦਿਆਂਗੀ।

ਤਰਾ ਸੁਣ ਕੇ ਮਨ ਹੀ ਮਨ ਵਿਚ ਗੁੱਸਾ ਕਰਦੀ ਹੈ।

ਕਪਾਹੀ ਨੂੰ ਮਾਲੂਮ ਹੈ ਕਿ ਇਸ ਸੁਨਸਾਨ ਘਰ ਵਿਚ ਤਰਾ ਦੀ ਉਮਰ ਦੀ ਕੁੜੀ ਨੂੰ ਕਿਵੇਂ ਦਿਨ ਕੱਟਣੇ ਪੈਂਦੇ ਹਨ। ਬਿੱਲੀ-ਮੈਨਾ ਨੂੰ ਲੈ ਕੇ ਹੀ ਉਹ ਕਿਸਿ ਤਰ੍ਹਾਂ ਜੀ ਲਵੇ।

ਕਪਾਹੀ ਅਤੇ ਗੁਲਚ ਨੂੰ ਆਪੋ ਵਿਚ ਗੱਲਾਂ ਕਰਦਿਆਂ ਵੇਖ ਕੇ ਤਰਾ ਨੇ ਚਿੱਟੀ ਬਿੱਲੀ ਨੂੰ ਆਪਣੀ ਗੋਦ ਵਿਚ ਲੈ ਲਿਆ ਅਤੇ ਕੰਧ ਉਹਲੇ ਹੋ ਕੇ ਉਨ੍ਹਾਂ ਦੀਆਂ ਗੱਲਾਂ ਸੁਣਨ ਲੱਗੀ। ਉਸ ਸੋਚਿਆ ਉਹ ਉਨ੍ਹਾਂ ਦੀਆਂ ਗੱਲਾਂ ਵਿਚ ਕਿਉਂ ਦਖਲ ਦੇਵੇ।

ਗੁਲਚ ਅਤੇ ਕਪਾਹੀ ਦੀਆਂ ਗੱਲਾਂ ਮੁਕਦੀਆਂ ਜਾਪਦੀਆਂ ਸਨ। ਵਿੱਚ-ਵਿੱਚ ਉਹ ਚੁੱਪ ਹੋ ਜਾਂਦੇ ਸਨ।

ਰਾਤ ਕਾਫੀ ਹੋ ਚੁਕੀ ਸੀ। ਬਾਰਿਸ਼ ਅਜੇ ਨਹੀਂ ਸੀ ਰੁਕੀ। ਕਪਾਹੀ ਨੂੰ ਚੰਗਾ ਨਹੀਂ ਲਗ ਰਿਹਾ ਸੀ। ਬੱਤੀ ਐਵੇਂ ਬਲੀ ਜਾ ਰਹੀ ਹੈ — ਗੁਲਚ ਨੂੰ ਚੁਪ ਦੇਖ ਕੇ ਕਪਾਹੀ ਨੇ ਕਿਹਾ — "ਰਾਤ ਕਾਫੀ ਹੋ ਚੁੱਕੀ ਹੈ। ਤੂੰ ਹੁਣ ਜਾ। ਇਨ੍ਹਾਂ ਗੱਲਾਂ ਬਾਰੇ ਏਡੀ ਛੇਤੀ ਸੋਚਣ ਵਾਲੀ ਕੋਈ ਗੱਲ ਨਹੀਂ। ਵੇਲੇ ਸਿਰ ਜੋ ਹੋਵੇਗਾ, ਵੇਖੀ ਜਾਏਗੀ। ਜ਼ਮੀਨ ਨੂੰ ਆਬਾਦ ਕੀਤਾ ਹੈ, ਤਾਂ ਠੀਕ ਹੀ ਕੀਤਾ ਹੈ। ਜਿੰਨੀ ਕੁ ਆਬਾਦ ਕਰ ਸਕਦਾ ਏਂ, ਕਰ ਲੈ।"

"ਹਾਂ, ਠੀਕ ਹੈ" ਤਰਾ ਅਤੇ ਕਪਾਹੀ ਤੋਂ ਰੁਖਸਤ ਲੈ ਕੇ ਉਹ ਵਰ੍ਹਦੇ ਮੀਂਹ ਵਿਚ ਹੀ ਆਪਣੇ ਘਰ ਵਲ ਚਲ ਪਿਆ। ਹੱਥ ਵਿਚ ਬੱਤੀ ਲੈ ਕੇ ਕਪਾਹੀ ਦਰਵਾਜ਼ੇ ਤਕ ਆਈ ਅਤੇ ਗੁਲਚ ਨੂੰ ਰਾਹੇ ਪਾਉਣ ਲਈ ਚਾਨਣ ਕੀਤਾ। ਗੁਲਚ ਜਦ ਰਾਹੇ ਪੈ ਗਿਆ ਤਾਂ ਦਰਵਾਜ਼ਾ ਬੰਦ ਕਰਕੇ ਉਹ ਅੰਦਰ ਚਲੀ ਗਈ।

ਸੌਂਣ ਲਗਿਆਂ ਤਰਾ ਨੇ ਕਿਹਾ — "ਜ਼ਮੀਨ ਆਬਾਦ ਕਰਕੇ ਜੇ ਸਾਨੂੰ ਵੀ ਦੋ-ਚਾਰ ਬਿਘੇ ਦੇ ਦੇਵੇ ਤਾਂ ਬੁਰਾ ਕੀ ਹੈ ?"

''ਉਸਨੇ ਜੇ ਜ਼ਮੀਨ ਆਬਾਦ ਵੀ ਕਰ ਲਈ ਤਾਂ ਮੁਫਤ ਵਿਚ ਹੀ ਸਾਨੂੰ ਦੇਣ ਲੱਗਾ ਏ ?'' ਕਪਾਹੀ ਨੇ ਕਿਹਾ ।

''ਮੁਫਤ ਵਿਚ ਕੌਣ ਮੰਗਦਾ ਹੈ । ਭਾਜੀ ਜ਼ਮੀਨ ਆਬਾਦ ਕਰਨਗੇ ਤੇ ਅਸੀਂ ਬਿਜਾਈ-ਕਟਾਈ ਕਰਾਂਗੀਆਂ । ਅੱਧ ਦੇ ਹਿੱਸੇ ਤੇ ਕੰਮ ਕਰਾਂਗੇ ।''

''ਬਿਜਾਈ-ਕਟਾਈ ਦੀ ਗੱਲ ਹੋਰ ਹੈ ਅਤੇ ਉਸਦੇ ਘਰ ਵਿਚ ਰਹਿਣ ਦੀ ਗੱਲ ਹੋਰ । ਤੈਨੂੰ ਨਹੀਂ ਸਮਝ ਇਨ੍ਹਾਂ ਗੱਲਾਂ ਦੀ, ਤੂੰ ਸੁੱਤੀ ਰਹੁ ।''

ਤਰਾ ਨੇ ਕਿਹਾ — ''ਕਿਉਂ ਮਾਸੀ ਮੇਰੇ ਉਣੇ ਹੋਏ ਕਪੜੇ ਵੇਚ ਕੇ ਜੋ ਪੈਸਾ ਵੱਟਿਆ ਸੀ, ਕਿੰਨਾ ਕੁ ਹੋਊ ?''

''ਸਤਾਰਾਂ ਰੁਪਏ ਤੇ ਛੇ ਆਨੇ ਹਨ ।''

''ਹਾਂ, ਉਸੇ ਨਾਲ ਤੇਰੇ ਲਈ ਗਹਿਣਾ ਘੜਾ ਦਿਆਂਗੀ । ਤੇਰੇ ਕੋਲ ਕੁਝ ਪੈਸੇ ਹਨ, ਇਹ ਗੱਲ ਕਿਸੇ ਨੂੰ ਵੀ ਨਾ ਦੱਸੀਂ ।''

''ਕਿਉਂ, ਉਨ੍ਹਾਂ ਪੈਸਿਆਂ ਨਾਲ ਗੁਲਚ ਭਾਜੀ ਤੋਂ ਨਦੀ ਦੇ ਕੰਢੇ ਵਾਲੀ ਕੁਝ ਜ਼ਮੀਨ ਨਹੀਂ ਲਈ ਜਾ ਸਕਦੀ ?''

''ਅੱਛਾ, ਹੁਣ ਕਾਫੀ ਰਾਤ ਹੋ ਗਈ ਹੈ, ਸੌਂ ਜਾ ।'' ਕਪਾਹੀ ਨੇ ਕਿਹਾ ਅਤੇ ਤਰਾ ਦੇ ਮੂੰਹ ਤੇ ਹੱਥ ਫੇਰਨ ਲੱਗੀ ।

## ਚਾਰ

ਗੁਲਚ ਟੋਕਰੀ ਦੀ ਮੁੱਠ ਬੰਨ੍ਹ ਰਿਹਾ ਸੀ, ਜਿਸਨੂੰ ਉਸਦੀ ਮਾਂ ਨੇ ਬਣਾਇਆ ਸੀ । ਉਸਦੀ ਮਾਂ ਉਖਲੀ ਵਿਚ ਚੌਲ ਛੜ ਰਹੀ ਸੀ । ਮੀਂਹ ਬੰਦ ਹੋ ਚੁਕਾ ਸੀ । ਧੁੱਪ ਪੂਰੇ ਕੜਾਕੇ ਦੀ ਲੱਗੀ ਹੋਈ ਸੀ । ਸਭ ਦੇ ਮਨ ਖਿੜੇ ਜਾਪ ਰਹੇ ਸਨ ।

ਗੁਲਚ ਦੇ ਮਨ ਵਿਚ ਅੱਜ ਅਪਾਰ ਆਨੰਦ ਹੈ ।

ਉਸਨੂੰ ਪਿੰਡ ਆਇਆਂ ਅੱਜ ਤਿੰਨ ਦਿਨ ਹੋ ਗਏ ਹਨ । ਕੱਲ੍ਹ ਤਕ ਉਹ ਪਾਹੀ ਚਲਿਆ ਜਾਏਗਾ ।

ਅੱਜ ਦੀ ਧੁੱਪ ਬਹੁਤ ਸੁੰਦਰ ਹੈ ।

ਧੁੱਪ ਨਿਕਲਣ ਤੇ ਗੁਲਚ ਦੇ ਮਨ ਦਾ ਮੋਰ ਪੈਲਾਂ ਪਾਉਣੀਆਂ ਸ਼ੁਰੂ ਕਰ ਦਿੰਦਾ ਹੈ । ਜਵਾਨੀ ਦੇ ਨਾਲ ਸਾਵਨ ਦੀ ਤੇਜ਼ ਧੁੱਪ ਦਾ ਸੰਬੰਧ ਹੈ ।

ਗਊਆਂ ਤੇ ਬਦਲਾਂ ਨੂੰ ਖੁਲ੍ਹਾ ਛੱਡਿਆ ਨਹੀਂ ਸੀ ਜਾ ਸਕਦਾ । ਦੂਜਿਆਂ ਦੇ ਖੇਤਾਂ ਵਿਚ ਪੈ ਜਾਂਦੇ ਸਨ । ਲੋਕ ਫਿਰ ਗਾਲ੍ਹੋਂ-ਗਾਲ੍ਹੀ ਹੁੰਦੇ ਹਨ । ਹੋਣ ਵੀ ਕਿਉਂ ਨਾ ? ਗਊਆਂ-ਬਲਦਾਂ ਨੂੰ ਚਾਰਨ ਲਈ ਥੋੜ੍ਹੀ ਲੋਕ ਖੇਤੀ ਕਰਦੇ ਹਨ ? ਪਰ

ਗਊਆਂ-ਬਲਦ ਵੀ ਕੋਈ ਘੱਟ ਭੂਤਰੇ ਹੋਏ ਨਹੀਂ ਹਨ। ਆਪਣੀ ਰੱਖ ਦਾ ਘਾਹ ਤੇ ਉਨ੍ਹਾਂ ਨੂੰ ਚੰਗਾ ਨਹੀਂ ਲਗਦਾ। ਦੂਜਿਆਂ ਦੀਆਂ ਵਾੜਾਂ ਤੋੜ ਕੇ ਘਾਹ-ਪੱਠਾ ਖਾਧੇ ਬਿਨਾਂ ਉਨ੍ਹਾਂ ਨੂੰ ਚੈਨ ਹੀ ਨਹੀਂ ਆਉਂਦਾ। ਇਸ ਤਰ੍ਹਾਂ ਦੂਜਿਆਂ ਨਾਲ ਝਗੜਾ ਕਰਵਾ ਕੇ ਹੀ ਉਨ੍ਹਾਂ ਨੂੰ ਸ਼ਾਂਤੀ ਮਿਲਦੀ ਹੈ।

ਸਭ ਤੋਂ ਵੱਧ ਸ਼ਰਾਰਤ ਤਾਂ ਦੋਵੇਂ ਵੱਛੇ ਹੀ ਕਰਦੇ ਹਨ।

"ਉਹ ਵਾੜ ਆਦਿ ਕਿਸੇ ਦੀ ਵੀ ਪ੍ਰਵਾਹ ਨਹੀਂ ਕਰਦੇ। ਇਕ ਵੱਢਿਓਂ ਉਜਾੜਾ ਕਰੀ ਆਉਂਦੇ ਹਨ। ਇਨ੍ਹਾਂ ਦੋਹਾਂ ਨੇ ਮੈਨੂੰ ਤੰਗ ਕਰ ਛੱਡਿਆ ਹੈ। ਕਿੰਨੀ ਕੁ ਇਨ੍ਹਾਂ ਦੀ ਰਾਖੀ ਕਰਦੀ ਰਹਾਂ। ਰੱਸਾ ਖੁਲ੍ਹਾ ਕੇ ਉਹ ਸਿੱਧੇ ਝੋਨੇ ਦੇ ਖੇਤ ਵਿਚ ਪਹੁੰਚਦੇ ਹਨ, ਜਾਂ ਜੰਗਲ ਵੱਲ ਮੂੰਹ ਚੁੱਕ ਕੇ ਭੱਜ ਉਠਦੇ ਹਨ। ਸਾਰਾ ਦਿਨ ਇਨ੍ਹਾਂ ਪਿੱਛੇ ਦੌੜੀ ਫਿਰਨਾ ਹੀ ਮੇਰਾ ਨਿੱਤਨੇਮ ਹੋ ਗਿਆ ਹੈ —।" ਬੱਧੇ ਹੋਏ ਦੋਹਾਂ ਵੱਛਿਆਂ ਦੀ ਪਿੱਠ ਤੇ ਹੱਥ ਫੇਰ ਕੇ ਉਸਦੀ ਮਾਂ ਨੇ ਕਿਹਾ।

ਗੁਲਚ ਨੇ ਦੋਵਾਂ ਚਾਲਾਕ ਵੱਛਿਆਂ ਉਤੇ ਇਕ ਪਿਆਰ ਭਰੀ ਨਜ਼ਰ ਸੁੱਟੀ। ਅਗਲੇ ਸਾਲ ਇਨ੍ਹਾਂ ਨੂੰ ਹਾਲੀ ਕਰ ਲਵਾਂਗਾ। ਢਾਈਆਂ-ਢਾਈਆਂ ਸਾਲਾਂ ਦੇ ਹੋ ਗਏ ਹਨ। ਦੋਵੇਂ ਬੜੇ ਤਗੜੇ ਹੋ ਰਹੇ ਹਨ।

ਲਾਖੇ ਵੱਛੇ ਨੂੰ ਖੁਰਕਦਿਆਂ ਹੋਇਆਂ ਉਸਦੀ ਮਾਂ ਨੇ ਕਿਹਾ — "ਐ ਜਿਹੜਾ ਨਾ, ਐ !! ਇਹੋ ਮੈਨੂੰ ਸਭ ਤੋਂ ਵੱਧ ਸਤਾਉਂਦਾ ਹੈ। ਬੁਲਾਉਣ ਤੇ ਵੀ ਨਹੀਂ ਆਉਂਦਾ।"

ਇਸ ਤੋਂ ਬਾਅਦ ਲਾਲ ਵੱਛੇ ਦੇ ਸਿਰ ਤੇ ਹੱਥ ਫੇਰ ਕੇ ਉਸਨੇ ਕਿਹਾ — "ਇਹ ਚੰਗਾ ਹੈ, ਆਖੇ ਲਗ ਜਾਂਦਾ ਹੈ। ਆਵਾਜ਼ ਮਾਰੀਏ ਤਾਂ ਝੱਟ ਆ ਜਾਂਦਾ ਹੈ। ਇਹ ਮੇਰਾ ਛਿੰਦਾ — ।"

ਰੋਜ਼ ਹੱਥ ਫੇਰ ਕੇ ਪਿਆਰ ਕੀਤੇ ਜਾਣ ਦੇ ਕਾਰਨ ਉਨ੍ਹਾਂ ਨੂੰ ਬੱਚਿਆਂ ਵਾਂਗ ਹੀ ਆਦਤਾਂ ਪੈ ਗਈਆਂ ਹਨ। ਗੁਲਚ ਦੀ ਮਾਂ ਤੋਂ ਤੇ ਜ਼ਰਾ ਨਹੀਂ ਡਰਦੇ।

ਗੁਲਚ ਨੂੰ ਇਹ ਪਤਾ ਹੈ ਕਿ ਬਾਲ-ਬੱਚਿਆਂ ਤੋਂ ਖਾਲੀ ਇਸ ਘਰ ਵਿਚ ਉਸਦੀ ਮਾਂ ਦੇ ਸੰਗੀ-ਸਾਥੀ ਇਹ ਗਊਆਂ-ਬਲਦ ਹੀ ਹਨ। ਉਨ੍ਹਾਂ ਨੂੰ ਜੇ ਪਾਹੀ ਵਿਚ ਲੈ ਜਾਇਆ ਜਾਏ ਤਾਂ ਮਾਂ ਇਕੱਲੀ ਰਹਿ ਜਾਏਗੀ। ਮਾਂ ਨੂੰ ਦੁੱਖ ਦੇਣ ਦੀ ਉਸਨੇ ਕਦੀ ਨਹੀਂ ਸੋਚੀ ।

ਧਨ-ਸੰਪਤੀ ਉਸਦੀ ਹੈ ਕੋਈ ਨਹੀਂ। ਹੋਵੇਗੀ ਕਿੱਥੋਂ ? ਆਪਣੇ ਪਿਤਾ ਦੀ ਜਾਇਦਾਦ ਵਿਚੋਂ ਉਸਨੂੰ ਕੁਝ ਵੀ ਨਹੀਂ ਮਿਲਿਆ। ਉਸਨੇ ਮੰਗਿਆ ਵੀ ਨਹੀਂ। ਜੇ ਦਿੱਤਾ ਜਾਏ ਤੇ ਉਹ ਨਾ ਲਵੇ, ਐਸੀ ਵੀ ਕੋਈ ਗੱਲ ਨਹੀਂ। "ਪਰ ਪਿਓ ਦਾ ਪੁੱਤ ਤਾਂ ਹੋਵਾਂਗਾ ਜੇ ਇਕ ਨਾ ਇਕ ਦਿਨ ਜਾਇਦਾਦ ਦਾ ਹਿੱਸਾ ਲੈ ਕੇ ਰਹਾਂਗਾ। ਕਿੰਨਾ ਕੁ ਚਿਰ ਵੰਚਿਤ ਕਰੀ ਰੱਖਦਾ ਹੈ, ਦੇਖਾਂਗਾ।" — ਗੁਲਚ ਨੇ ਮਨ ਵਿਚ ਸੋਚਿਆ।

ਗਊਆਂ-ਬਲਦ-ਬੱਕਰੀਆਂ ਹੀ ਉਸਦੀ ਜਾਇਦਾਦ ਹਨ।

"ਤੂੰ ਅੱਜ ਹੀ ਚਲਾ ਜਾਏਂਗਾ ?" ਉਸਦੀ ਮਾਂ ਨੇ ਪੁੱਛਿਆ।

"ਹਾਂ — ।"

"ਕਲ੍ਹ ਨਹੀਂ ਚਲਾ ਜਾਏਂਗਾ ?"

ਗੁਲਚ ਨੇ ਮੂੰਹ ਚੁੱਕ ਕੇ ਮਾਂ ਵਲ ਵੇਖਿਆ ।

"ਕਿਉਂ ?"

"ਤੇਰੇ ਪਿਤਾ ਨੂੰ ਸੁਣਿਆ ਹੈ, ਬੜਾ ਤੇਜ਼ ਬੁਖ਼ਾਰ ਹੈ ।" — ਕੁਝ ਘਬਰਾਈ ਹੋਈ ਉਸਦੀ ਮਾਂ ਨੇ ਕਿਹਾ ।

ਗੁਲਚ ਇਕ ਵਾਰਗੀ ਹੀ ਉਠ ਕੇ ਖਲੋ ਗਿਆ ।

"ਬੁਖ਼ਾਰ ? ਮਰਨ ਦੇ ! ਮੈਂ ਕੀ ਕਰ ਸਕਦਾ ਹਾਂ ।"

"ਇਕ ਵਾਰੀ ਜਾ ਆਉਣ ਨਾਲ ਕੀ ਹੁੰਦਾ ਏ ?"

"ਤੂੰ ਹੀ ਜਾ, ਤੂੰ ਖਹੁਰੇ ਕੀਹਦੀ-ਕੀਹਦੀ ਖ਼ਬਰ ਲੈਣੀ ਹੋਵੇ । ਮੈਂ ਉਸ ਘਰ ਵਿਚ ਮੁੜ ਜਾਵਾਂ, ਮੈਂ ਆਦਮੀ ਹਾਂ, ਕੁੱਤਾ ਨਹੀਂ ।"

ਉਸਦੀ ਮਾਂ ਚੁੱਪ ਹੋ ਗਈ । ਜਵਾਨ-ਜਹਾਨ ਗੁਲਚ ਕੋਲੋਂ ਉਹ ਡਰਦੀ ਵੀ ਹੈ । ਅੱਜ-ਕਲ੍ਹ ਉਸਦਾ ਇਕ ਮਾਤਰ ਸਹਾਰਾ ਉਹੀ ਹੈ ।

ਉਸਦੀ ਮਾਂ ਨੇ ਹੋਰ ਕੁਝ ਨਾ ਕਿਹਾ ।

ਪੁੱਤ ਵੀ ਤਾਂ ਪਿਉ ਉਤੇ ਹੀ ਗਿਆ — ਆਪਣੀ ਜ਼ਿੱਦ ਦਾ ਪੱਕਾ ਏ ।

ਦੁਪਹਿਰ ਨੂੰ ਰੋਟੀ-ਟੁਕ ਖਾ ਕੇ ਗੁਲਚ ਗਊਆਂ-ਬਲਦ ਚਾਰਨ ਲਈ ਪੱਛਮ ਵਾਲੇ ਪਾਸੇ ਜੰਗਲ ਵਿਚ ਚਲਾ ਗਿਆ । ਬੱਝੇ ਰਹਿਣ ਕਾਰਨ ਉਹ ਮਾੜੇ ਹੁੰਦੇ ਜਾ ਰਹੇ ਸਨ ।

ਚਿੱਟੀ ਵੱਛੀ ਸ਼ਾਇਦ ਨਵੇਂ-ਦੁੱਧ ਹੋ ਗਈ ਹੈ । ਮੱਘਰ-ਪੋਹ ਵਿਚ ਸੂ ਪਵੇਗੀ । ਹਾਂ, ਦੁੱਧ ਅਤੇ ਨਵੀਂ ਫਸਲ ਦੇ ਚੌਲ — ਇਹ ਗੱਲ ਸੋਚ ਕੇ ਹੀ ਗੁਲਚ ਨੂੰ ਆਨੰਦ ਜਿਹਾ ਅਨੁਭਵ ਹੁੰਦਾ । ਆਪਣੀ ਜ਼ਮੀਨ ਉਸਦੀ ਬਹੁਤੀ ਨਹੀਂ । ਫਿਰ ਵੀ ਪੇਂਡੂ ਹੋਣ ਕਰਕੇ ਨਵੀਂ ਫਸਲ ਦਾ ਸਵਾਦ ਨਾ ਲਵੇ, ਇਹ ਕਿਵੇਂ ਹੋ ਸਕਦਾ ਹੈ ।

ਨਵੀਂ ਫਸਲ, ਨਵਾਂ ਦੁੱਧ ਅਤੇ ਨਵੀਂ ਸਾਥਣ ?

ਘਾਹ ਦੀ ਕੋਈ ਕਮੀ ਨਹੀਂ ਹੈ । ਸਾਰੀਆਂ ਗਊਆਂ ਤੇ ਬਲਦ ਆਨੰਦ ਨਾਲ ਚੁਗ ਰਹੇ ਹਨ । ਉਨ੍ਹਾਂ ਨੂੰ ਜੇ ਰੋਜ਼ ਢਿੱਡ ਭਰ ਕੇ ਘਾਹ-ਪੱਠਾ ਮਿਲ ਜਾਏ ਤਾਂ ਉਹ ਤੰਗ ਕਿਉਂ ਕਰਨਗੇ । ਰੋਜ਼ ਭੁੱਖੇ ਢਿੱਡ ਰਹਿਣ ਨਾਲ ਤੇ ਆਦਮੀ ਵੀ ਔਖਾ ਹੋ ਜਾਂਦਾ ਹੈ ।

ਕੋਈ ਵੀ ਗਾਂ ਜਾਂ ਬਲਦ ਚੁਗਦਾ-ਚੁਗਦਾ ਆਪਣਾ ਸਿਰ ਨਹੀਂ ਚੁੱਕਦਾ ।

ਧੁੱਪ ਕਾਫੀ ਤੇਜ਼ ਨਿਕਲੀ ਹੈ । ਬਾਰਿਸ਼ ਦੇ ਬਾਅਦ ਦੀ ਧੁੱਪ ।

ਬੋਹੜ ਦੀਆਂ ਜੜ੍ਹਾਂ ਤੇ ਬਹਿ ਕੇ ਗੁਲਚ ਨੇ ਇਕ ਵਾਰ ਆਕਾਸ਼ ਵੱਲ ਵੇਖਿਆ । ਅਸੰਖ ਡਾਲੀਆਂ ਨਾਲ ਭਰੇ ਬੋਹੜ ਦੇ ਸੰਘਣੇ ਪੱਤਿਆਂ ਨੇ ਆਕਾਸ਼ ਨੂੰ ਢੱਕਿਆ ਹੋਇਆ ਸੀ । ਉਨ੍ਹਾਂ ਵਿਚੋਂ ਕਿਤੇ-ਕਿਤੇ ਚਿੱਟੀ-ਦੁੱਧ ਧੁੱਪ ਝਾਤੀਆਂ ਮਾਰਦੀ ਸੀ । ਛਾਂ ਵੀ ਬੜੀ ਮਿੱਠੀ ਹੈ ਅਤੇ ਧੁੱਪ ਵੀ ਬੜੀ ਸੁਆਦਲੀ ਹੈ ।

ਇਸ ਬੋਹੜ ਨੂੰ ਗੁਲਚ ਆਪਣੇ ਬਚਪਨ ਤੋਂ ਹੀ ਜਾਣਦਾ ਹੈ । ਇਸੇ ਬੋਹੜ

ਦੀ ਛਾਵੇਂ ਬਹਿ ਕੇ ਉਹ ਪੰਜ ਸਾਲ ਦੀ ਉਮਰ ਤੋਂ ਲੈ ਕੇ ਗਊਆਂ-ਬਲਦਾਂ ਨੂੰ ਚਰਾਉਂਦਾ ਆ ਰਿਹਾ ਹੈ। ਹੁਣ ਉਹ ਵੱਡਾ ਹੋਇਆ ਹੈ — ਜਵਾਨ ਹੋਇਆ ਹੈ — ਪਰ ਬੋਹੜ ਦਾ ਰੱਖ ਉਵੇਂ ਦਾ ਉਵੇਂ ਹੀ ਹੈ। ਥੱਲਿਓਂ ਕੁਝ ਮੋਟਾ ਹੋ ਗਿਆ ਹੈ, ਪਰ ਟਹਿਣੀਆਂ ਉਵੇਂ ਦੀਆਂ ਉਵੇਂ ਹਨ।

ਬੋਹੜ ਦੀਆਂ ਸੁੰਦਰ ਤੇ ਲਾਲ-ਲਾਲ ਕਰੂੰਬਲਾਂ ਉਸਨੂੰ ਬਹੁਤ ਚੰਗੀਆਂ ਲਗਦੀਆਂ ਹਨ। ਨੋਕਦਾਰ, ਸੁੰਦਰ ਕਰੂੰਬਲਾਂ। ਕੋਲ ਹੀ ਕਈ ਹੋਰ ਬੋਹੜ ਦੇ ਛੋਟੇ ਰੁੱਖ ਹਨ। ਨਾਹਰ (ਇਕ ਰੱਖ) ਦੇ ਪੌਦੇ ਵੀ ਹਨ। ਪੌਦੇ ਬਹੁਤ ਹੀ ਸੁੰਦਰ ਅਤੇ ਹਰੇ ਭਰੇ ਹਨ।

ਬੋਹੜ ਦੇ ਸੰਘਣੇ ਪੱਤਿਆਂ ਵਿਚਲੀਆਂ ਝੀਥਾਂ ਵਿਚੋਂ ਦਿਸਦੀਆਂ ਅਸਮਾਨ ਦੀਆਂ ਛੋਟੀਆਂ-ਛੋਟੀਆਂ ਟਾਕੀਆਂ ਉਸਨੂੰ ਬਹੁਤ ਸੁੰਦਰ ਲਗ ਰਹੀਆਂ ਸਨ। ਬੋਹੜ ਦੀ ਮੋਟੀ ਜੜ੍ਹ ਉਤੇ ਸਿਰ ਰੱਖੀ ਲੰਮਾ ਪਿਆ ਉਹ ਆਕਾਸ਼ ਵਲ ਤੱਕਦਾ ਰਿਹਾ। ਸੂਰਜ ਜਰਾ ਢੱਲਣ ਲੱਗਾ ਸੀ, ਪਰ ਧੁੱਪ ਦੀ ਤੇਜ਼ੀ ਵਿਚ ਅਜੇ ਵੀ ਕਮੀ ਨਹੀਂ ਹੈ।

ਉਹ ਭਾਵੇਂ ਇਕੱਲਾ ਹੀ ਉਥੇ ਪਿਆ ਹੈ, ਪਰ ਉਹ ਆਪਣੇ ਆਪ ਨੂੰ ਇਕੱਲਾ ਮਹਿਸੂਸ ਨਹੀਂ ਕਰ ਰਿਹਾ ਹੈ। ਉਸਨੇ ਮਨ ਹੀ ਮਨ ਵਿਚ ਕੁਝ ਕਿਹਾ। ਇਨ੍ਹਾਂ ਗੱਲਾਂ ਨੂੰ ਕੌਣ ਮੰਨਦਾ ਹੈ ?

ਉਸ ਦੀਆਂ ਗਊਆਂ ਤੇ ਬਲਦ ਖੁਸ਼ੀ-ਖੁਸ਼ੀ ਚੁਗ ਰਹੇ ਹਨ।

ਜੰਗਲ ਦੇ ਅੰਦਰ ਕੋਈ ਚਿੜੀ ਲੰਮੀ ਹੇਕ ਨਾਲ ਚਿੜ-ਚਿੜ ਕਰ ਰਹੀ ਸੀ। ਇਹ ਆਵਾਜ਼ ਉਸਦੀ ਜਾਣੀ-ਪਛਾਣੀ ਸੀ। ਗੁਲਚ ਦਾ ਵੀ ਚਿੜੀ ਨੂੰ ਆਵਾਜ਼ ਮਾਰਨ ਨੂੰ ਜੀਅ ਕੀਤਾ। ਉਸਨੇ ਇਕ ਵਾਰ ਏਧਰ-ਓਧਰ ਵੇਖਿਆ — ਇਹ ਚਿੜੀ ਕਿੱਥੇ ਬੋਲ ਰਹੀ ਹੈ ? ਕਿਤੇ ਦੂਰ ਹੈ — ਦਿਖਾਈ ਨਹੀਂ ਦਿੰਦੀ।

ਉਸਦੀ ਨਜ਼ਰ ਅਚਾਨਕ ਨਾਹਰ ਦੀ ਇਕ ਟਹਿਣੀ ਤੇ ਪਈ।

ਔਹ ਕੀ ਮਖੀਰ ਦਾ ਛੱਤਾ ਹੈ ?

ਨਹੀਂ ਤੇ ਹੋਰ ਕੀ ਹੈ ?

ਉਸਦਾ ਮਨ ਨੱਚ ਉਠਿਆ।

ਜਮੀਨ ਤੋਂ ਲੱਗਭਗ ਬਾਰਾਂ ਹੱਥ ਦੇ ਕਰੀਬ ਨਾਹਰ ਦੀਆਂ ਟਹਿਣੀਆਂ ਦੇ ਉਪਰ ਮਖੀਰ ਦਾ ਇਕ ਵੱਡਾ ਛੱਤਾ ਸੀ। ਦੋ ਹੱਥ ਦੇ ਕਰੀਬ ਲੰਮਾ, — ਲਮਕਿਆ ਹੋਇਆ ਸੀ।

ਸ਼ਾਇਦ ਕਿਸੇ ਨੇ ਵੀ ਦੇਖਿਆ ਨਹੀਂ ਸੀ। ਨਹੀਂ ਤੇ ਏਨੇ ਦਿਨ ਤਕ ਰਹਿ ਨਹੀਂ ਸੀ ਸਕਦਾ। ਬਹੁਤ ਵੱਡਾ ਛੱਤਾ ਹੈ — ਜੇ ਚੰਗੀ ਤਰ੍ਹਾਂ ਚੋਇਆ ਜਾ ਸਕੇ ਤਾਂ ਸੱਤ-ਅੱਠ ਸੇਰ ਦੇ ਕਰੀਬ ਸ਼ਹਿਦ ਨਿਕਲੇਗਾ।

ਪੁੰਨਿਆ ਨੂੰ ਹੋਰ ਕਿੰਨੇ ਦਿਨ ਬਾਕੀ ਹਨ ? ਕਲ੍ਹ ਰਾਤ ਬੜੀ ਹਨੇਰੀ ਸੀ।

ਉਹ ਕਾਫੀ ਦੇਰ ਇੱਕ ਟੱਕ ਮਖੀਰ ਦੇ ਛੱਤੇ ਵਲ ਵੇਖਦਾ ਰਿਹਾ।

ਇਕੱਲਿਆਂ ਇਸ ਨੂੰ ਚੋਇਆ ਨਹੀਂ ਜਾ ਸਕਦਾ। ਦਰੱਖਤ ਤੇ ਚੜ੍ਹ ਕੇ

ਮਖੀਰ ਚੋਣ ਵਿਚ ਇਸ ਮੁਹੱਲੇ ਵਿਚ ਭੀਮ ਨੇਪਾਲੀ ਹੀ ਠੀਕ ਆਦਮੀ ਹੈ। ਉਸਨੂੰ ਕਿਸੇ ਦਾ ਡਰ ਨਹੀਂ ਹੈ। ਏਨੇ ਉੱਚੇ-ਉੱਚੇ ਰੁੱਖਾਂ ਤੇ ਚੜ੍ਹ ਕੇ ਟਹਿਣੀਆਂ ਛਾਂਗਦਾ ਹੈ। ਭੀਮ ਨੂੰ ਹੀ ਨਾਲ ਲੈਣਾ ਚਾਹੀਦਾ ਹੈ।

ਦੋਹਾਂ ਨਾਲ ਹੀ ਬੁੱਤਾ ਸਰ ਜਾਏਗਾ। ਗੁਲਚ ਹੇਠਾਂ ਰਹੇਗਾ ਅਤੇ ਭੀਮ ਉੱਪਰ ਚੜ੍ਹ ਕੇ ਮਖੀਰ ਚੋਏਗਾ। ਬਸ ਚੋ ਲੈਣ ਤੋਂ ਪਹਿਲਾਂ ਲੋਕਾਂ ਨੂੰ ਪਤਾ ਨਾ ਲਗ ਜਾਏ, ਤਾਂ ਸਮਝੋ ਗਨੀਮਤ ਹੈ।

ਅੱਜ ਸ਼ਾਮ ਨੂੰ ਹੀ ਭੀਮ ਦੇ ਨਾਲ ਗੰਢ-ਜੋੜ ਕਰਨਾ ਹੋਵੇਗਾ। ਉਹ ਭੰਗੀ-ਪੋਸਤੀ ਹੈ — ਕਿੱਥੇ ਕੀ ਕਰਨ ਲੱਗਾ ਹੈ, ਕਿਸੇ ਨੂੰ ਕੀ ਪਤਾ ਹੈ ?

ਗੁਲਚ ਨੇ ਗਊਆਂ-ਬਲਦਾਂ ਨੂੰ ਇਕੱਠਾ ਕੀਤਾ। ਸੂਰਜ ਡੁੱਬਣ ਵਾਲਾ ਸੀ। ਧੁੱਪ ਹਲਕੀ ਅਤੇ ਸੁਆਦਲੀ ਲੱਗਣ ਲੱਗੀ ਸੀ। ਭੀਮ ਦੇ ਨਾਲ ਅੱਜ ਸ਼ਾਮ ਨੂੰ ਸਲਾਹ ਕਰ ਲੈਣੀ ਪਵੇਗੀ।

ਗੁਲਚ ਦੀ ਨਜ਼ਰ ਅਚਾਨਕ ਪੱਛਮ ਵਲ ਆਕਾਸ਼ ਤੇ ਪਈ। ਉਸ ਨੇ ਜੰਗਲ ਦੇ ਉਸ ਪਾਸੇ ਖਾਲੀ ਹਿੱਸੇ ਵਿਚ ਸੂਰਜ ਦੇ ਡੁੱਬਣ ਦਾ ਸੁਨਹਿਰੀ ਨਜ਼ਾਰਾ ਦੇਖਿਆ। ਕਿਸੇ ਅਦਿੱਖ ਹੱਥ ਨੇ ਪਿਘਲੇ ਹੋਏ ਸੋਨੇ ਵਿਚ ਅਬੀਰ ਘੋਲ ਕੇ ਸਾਰੇ ਰੁੱਖਾਂ-ਦਰੱਖਤਾਂ ਤੇ ਮੁੱਠਾਂ ਭਰ ਕੇ ਛਿੜਕਿਆ ਜਾਪਦਾ ਸੀ। ਬਾਰਿਸ਼ ਵਿਚ ਧੋਤੇ ਪੱਤੇ ਚਮਕ ਕੇ ਲਾਲ ਹੋ ਗਏ ਸਨ। ਆਕਾਸ਼ ਦੀ ਹਿੱਕ ਤੇ ਦੌੜਦੇ ਹੋਏ ਬੱਦਲ ਹਜ਼ਾਰਾਂ ਰੰਗਾਂ ਦਾ ਅਜੀਬ ਨਜ਼ਾਰਾ ਪ੍ਰਦਰਸ਼ਿਤ ਕਰ ਰਹੇ ਸਨ।

ਗਊਆਂ-ਬਲਦਾਂ ਦੀਆਂ ਅੱਖਾਂ ਵੀ ਚਮਕ ਰਹੀਆਂ ਸਨ।

ਗੁਲਚ ਹੈਰਾਨ ਰਹਿ ਗਿਆ, ਉਹ ਗੱਦ-ਗੱਦ ਹੋ ਉਠਿਆ। ਉਸਨੂੰ ਸਭ ਕੁਝ ਬਿੱਸਰ ਗਿਆ।

ਜੰਗਲ ਵਿਚ ਕਿਤੇ ਜੰਗਲੀ ਫੁੱਲ ਖਿਲ ਰਿਹਾ ਸੀ। ਦੂਰੋਂ ਇਕ ਖੁਸ਼ਬੂ ਆਈ। ਪਰ, ਬਿਨਾਂ ਪਲਕ ਝਪਕਿਆਂ ਉਹ ਇਕ ਟੱਕ ਆਕਾਸ਼ ਵੱਲ ਵੇਖਦਾ ਰਿਹਾ। ਸੰਝ ਦੀ ਇਸ ਰੰਗੀਨੀ ਨੇ ਉਸਦੇ ਬਚਪਨ, ਜਵਾਨੀ, ਅਤੀਤ ਅਤੇ ਭਵਿੱਖ ਨੂੰ ਇਕ-ਮਿੱਕ ਕਰ ਦਿੱਤਾ। ਉਸਦੀ ਹਿੱਕ ਚੌੜੀ ਹੋ ਗਈ। ਸੁਹੱਪਣ ਦੇ ਪ੍ਰਤੀ ਉਸਦੀ ਖਿੱਚ ਨੇ ਉਸਦੀ ਸਾਰੀ ਗ਼ਰੀਬੀ ਨੂੰ ਸਮਾਪਤ ਕਰ ਦਿੱਤਾ।

ਪੁਰਾਣਾ ਘਾਹ-ਬੂਟ ਵੀ ਸਜੀਵ ਹੈ ਅਤੇ ਨਵਾਂ ਆਕਾਸ਼ ਵੀ ਸਜੀਵ ਹੈ। ਗੁਲਚ ਨੇ ਆਪਣੇ ਆਪ ਨੂੰ ਇਸਦਾ ਹੀ ਇਕ ਅੰਗ ਸਮਝਿਆ। ਇਸੇ ਆਕਾਸ਼ ਅਤੇ ਇਸੇ ਘਾਹ-ਬੂਟ ਤੋਂ ਨਿੱਘ ਪ੍ਰਾਪਤ ਕਰਕੇ ਉਹ ਜਵਾਨ ਹੋਇਆ ਹੈ। ਉਸਦੇ ਖ਼ੂਨ ਵਿਚ ਇਸੇ ਕੁਦਰਤ ਦੇ ਗੂੜ੍ਹੇ ਵਿਸ਼ਵਾਸ ਦਾ ਸੰਚਾਰ ਹੈ।

ਸਾਰੇ ਉਸਦੇ ਆਪਣੇ ਹਨ। ਉਸਦੀ ਜ਼ਿੰਦ-ਜਾਨ ਤੋਂ ਵਾਕਫ ਹਨ।

ਇਕ ਖੁਸ਼ੀ ਭਰਿਆ ਮਨ ਲੈ ਕੇ ਉਹ ਗਊਆਂ-ਬਲਦਾਂ ਨੂੰ ਅੱਗੇ ਹਿੱਕੀ ਜਾਂਦਾ ਘਰ ਨੂੰ ਚਲ ਪਿਆ। ਗਿੱਲੀ ਜ਼ਮੀਨ ਤੇ ਉਸਦੇ ਪੈਰ ਬੜੀ ਚੰਚਲਤਾ ਨਾਲ ਉੱਠ ਰਹੇ ਸਨ।

ਹੱਥ ਵਿਚ ਫੜੀ ਪਰਾਣੀ ਨਾਲ ਉਹ ਪਹੇ ਦੇ ਦੋਵੇਂ ਪਾਸੇ ਦਿਆਂ ਰੁੱਖਾਂ ਨੂੰ ਐਵੇਂ ਹੀ ਝੰਬਦਾ ਜਾ ਰਿਹਾ ਸੀ। ਉਸਦਾ ਮਨ ਫੁਰਤੀਲਾ ਹੋ ਉਠਿਆ ਸੀ। ਇਕ ਸੁਨਹਿਰਾ ਆਕਾਸ਼ ਉਸਦੀ ਹਿੱਕ ਦੇ ਅੰਦਰ ਧੱਸ ਗਿਆ ਸੀ।

ਅੱਗੋਂ ਉਸਨੂੰ 'ਕਾਰਤਿਕ' ਆਉਂਦਾ ਮਿਲਿਆ। ਦੋਹਾਂ ਦਾ ਮੇਲ ਹੋ ਗਿਆ।

''ਪਾਹੀ 'ਚੋਂ ਕਦੋਂ ਆਇਆ ਹੈਂ, ਗੁਲਚ ?''

ਪਰ ਕਾਰਤਿਕ ਦੇ ਇਸ ਸਵਾਲ ਦਾ ਉੱਤਰ ਦੇਣ ਦੀ ਲੋੜ ਨਾ ਸਮਝਦਿਆਂ ਹੋਇਆਂ ਗੁਲਚ ਨੇ ਕਿਹਾ, ''ਓਏ, ਕਾਰਤਿਕ !''

''ਕੀ ਗੱਲ ਏ ?''

''ਤੂੰ ਰੁੱਖ ਤੇ ਚੜ੍ਹ ਸਕਦਾ ਏਂ ? ਬੜਾ ਉੱਚਾ ਰੁੱਖ ਏ।''

''ਨਾ ਭਰਾ'', ਕਾਰਤਿਕ ਨੇ ਕਿਹਾ।

''ਚੰਗਾ ਫਿਰ ਜਾ ਤੂੰ।''

ਕਾਰਤਿਕ ਚਲਾ ਗਿਆ।

ਕੁਝ ਕੁ ਅੱਗੇ ਜਾ ਕੇ ਗੁਲਚ ਨੂੰ ਪਜਿਰ ਮਿਲਿਆ। ਅੱਗੋਂ ਆ ਰਿਹਾ ਸੀ। ਮੋਢੇ ਤੇ ਹੱਲ ਬਣਾਉਣ ਲਈ ਲੱਕੜ ਚੁੱਕੀ ਹੋਈ ਸੀ।

''ਹੱਲ ਲਈ ?''

''ਹਾਂ, ਹੱਲ ਲਈ। ਭਦਰੇਸ਼ਵਰ ਦੇ ਘਰ ਵਾਲੇ ਵੱਡੇ ਰੁੱਖ ਨੂੰ ਵਢਾਇਆ ਸੀ, ਉਸੇ ਵਿਚੋਂ ਨਿਕਲੀ ਸੀ। ਦੋ ਆਨਿਆਂ ਦੇ ਪੈਸੇ ਲਏ।''

ਗੁਲਚ ਨੇ ਇਕ ਵਾਰ ਹੱਲ ਦੀ ਲੱਕੜ ਨੂੰ ਬਣਾ ਕੇ ਦੇਖਿਆ। ਫਿਰ ਬੋਲਿਆ —

''ਪੂਰਨਮਾਸ਼ੀ ਕਦੋਂ ਏ ?''

''ਪੂਰਨਮਾਸ਼ੀ ਵਿੱਚ ਖਹੁਰੇ ਛੇ-ਸੱਤ ਦਿਨ ਹੋਣਗੇ। ਈਨ੍ਹੀ ਦਿਨੀਂ ਤਾਂ ਬੱਦਲ-ਕਣੀ ਦਾ ਏਨਾ ਜ਼ੋਰ ਏ ਕਿ ਚਾਨਣ ਹੋਏ ਜਾਂ ਹਨੇਰ ਕਿਤੇ ਲੋਅ ਹੀ ਨਹੀਂ ਲਗਦੀ।''

''ਆਹੋ ਯਾਰ, ਚੰਗਾ ਫਿਰ ਚਲਦੇ ਹਾਂ'' ਗੁਲਚ ਨੇ ਕਿਹਾ।

ਕੁਝ ਦੂਰ ਜਾ ਕੇ ਪਜਿਰ ਨੂੰ ਜਿਵੇਂ ਕੁਝ ਚੇਤੇ ਆਇਆ ਹੋਵੇ ਤੇ ਉਸਨੇ ਮੁੜ ਕੇ ਉੱਚੀ ਆਵਾਜ਼ ਵਿਚ ਗੁਲਚ ਨੂੰ ਪੁੱਛਿਆ — ''ਸੁਣਿਆ ਹੈ ਬਹੁਤ ਸਾਰੀ ਜ਼ਮੀਨ ਤੂੰ ਆਬਾਦ ਕੀਤੀ ਹੈ।''

''ਕੌਣ ਕਹਿੰਦਾ ਏ, ਦੋ-ਚਾਰ ਬਿਘੇ ਆਬਾਦ ਕਰ ਰਿਹਾ ਹਾਂ।''

ਪਜਿਰ ਫਿਰ ਚਲਾ ਗਿਆ।

ਹੁਣ ਉਸਨੂੰ ਅੱਗੋਂ ਚੰਦਰ ਆਉਂਦਾ ਮਿਲਿਆ।

ਚੰਦਰ ਨੂੰ ਨਵੇਂ ਡਾਲਿਮ ਦੇ, ਪੁਰਾਣੇ ਡਾਲਿਮ ਦੇ, ਸਿਪਰੀਆ ਪਿੰਡ ਦੇ ਸਾਰੇ ਲੋਕ ਜਾਣਦੇ ਸਨ। ਉਸਦਾ ਦਾਦਾ ਪਿੰਡ ਦਾ ਵੱਡਾ ਬੁੱਢਾ ਸੀ, ਨਾਂ ਸੀ ਜੀਉਰਾਮ। ਬਹੁਤ ਸਾਰੇ ਲੋਕ ਚੰਦਰ ਨੂੰ ਇਸ ਵੱਡੇ-ਬੁੱਢੇ ਦਾ ਪੋਤਰਾ ਕਰਕੇ ਹੀ ਜਾਣਦੇ ਸਨ।

ਚੰਦਰ ਦਾ ਪਿਤਾ ਥੋੜ੍ਹਾ ਖਰਚ-ਖਾਹ ਆਦਮੀ ਸੀ। ਵੱਡੇ-ਬੁੱਢੇ ਦੀ ਜਾਇਦਾਦ ਨੂੰ ਉਹ ਬਹੁਤੇ ਦਿਨਾਂ ਤਕ ਸਾਂਭ ਕੇ ਨਾ ਰੱਖ ਸਕਿਆ। ਦਿਨੋਂ-ਦਿਨ ਉਸਦੀ ਆਰਥਿਕ ਹਾਲਤ ਖਰਾਬ ਹੁੰਦੀ ਗਈ। ਫਿਰ ਵੀ ਪ੍ਰਾਇਮਰੀ ਸਕੂਲ ਦੀ ਪੜ੍ਹਾਈ

ਸਮਾਪਤ ਹੋਣ ਮਗਰੋਂ ਉਸਦੇ ਪਿਤਾ ਨੇ ਉਸਨੂੰ ਸ਼ਹਿਰ ਦੇ ਵਿਚ ਆਪਣੇ ਇਕ ਵਾਕਫਕਾਰ ਵਕੀਲ ਦੇ ਘਰ ਰਖਿਆ। ਉਸਦਾ ਖਿਆਲ ਸੀ ਘਰ ਦਾ ਕੰਮ-ਧੰਦਾ ਤਾਂ ਉਹ ਰੇੜ੍ਹੀ ਜਾਏਗਾ, ਚੰਦਰ ਹਾਈ ਸਕੂਲ ਵਿਚ ਪੜ੍ਹ ਲਵੇ। ਚੰਦਰ ਪੜ੍ਹਾਈ ਵਿਚ ਮਾੜਾ ਨਹੀਂ ਸੀ, ਪਰ ਉਸਦੇ ਛੇਵੀਂ ਜਮਾਤੇ ਚੜ੍ਹਦਿਆਂ ਹੀ... ਦੀ ਬਿਮਾਰੀ ਨਾਲ ਉਸਦੇ ਪਿਤਾ ਦੀ ਅਚਾਨਕ ਮੌਤ ਹੋ ਗਈ।

ਉਹ ਹੋਰ ਪੜ੍ਹ ਨਾ ਸਕਿਆ। ਪਿੰਡ ਮੁੜ ਆਇਆ ਅਤੇ ਵਾਹੀ-ਜੋਤੀ ਵਿਚ ਰੁੱਝ ਗਿਆ।

ਉਸਦੀ ਪੜ੍ਹਾਈ ਭਾਵੇਂ ਇਥੇ ਹੀ ਸਮਾਪਤ ਹੋ ਗਈ ਹੈ, ਪਰ ਡਾਲਿਮ ਪਿੰਡ ਦੇ ਲੋਕਾਂ ਲਈ ਉਹ ਵਿਦਵਾਨ ਹੈ, ਵੱਡਾ ਆਦਮੀ ਹੈ। ਪਿੰਡ ਦੇ ਲੋਕ ਉਸ ਕੋਲੋਂ ਸਲਾਹ-ਮਸ਼ਵਰਾ ਲੈਂਦੇ ਹਨ, ਸਿਖਿਆ ਪ੍ਰਾਪਤ ਕਰਦੇ ਹਨ। ਉਹ ਆਪ ਵੀ ਜਿਗਰੇ ਵਾਲਾ ਆਦਮੀ ਹੈ ਅਤੇ ਉਸਦਾ ਮਨ ਵੀ ਬੜਾ ਉਦਾਰ ਹੈ। ਕਿਸੇ ਕੋਲੋਂ ਡਰਦਾ ਨਹੀਂ — ਉਸ ਲਈ ਕੋਈ ਆਪਣਾ ਪਰਾਇਆ ਨਹੀਂ ਹੈ — ਪਿੰਡ ਭਰ ਨੂੰ ਹੀ ਉਹ ਆਪਣਾ ਘਰ ਸਮਝਦਾ ਹੈ।

ਉਹ ਕਿਸੇ ਨਾਲ ਪੱਖਪਾਤ ਕਰਨ ਵਾਲਾ ਆਦਮੀ ਨਹੀਂ ਹੈ। ਉਸਨੂੰ ਜਿਹੜਾ ਪੱਖ ਉਚਿਤ ਅਤੇ ਇਨਸਾਫਪੂਰਨ ਲਗਦਾ ਹੈ, ਉਹ ਉਸੇ ਦੇ ਪੱਖ ਵਿਚ ਰਾਏ ਦਿੰਦਾ ਹੈ। ਇਸ ਲਈ ਪਿੰਡ ਦੇ ਬਹੁਤੇ ਲੋਕ ਉਸ ਤੋਂ ਡਰਦੇ ਹਨ। ਪਰ, ਉਸਦਾ ਕੋਈ ਦੁਸ਼ਮਨ ਵੀ ਨਹੀਂ ਹੈ। ਉਸਨੇ ਅਜੇ ਤੱਕ ਕਿਸੇ ਦਾ ਵੀ ਕੋਈ ਬੁਰਾ ਨਹੀਂ ਕੀਤਾ ਹੈ।

ਹੁਣ ਚੰਦਰ ਜਵਾਨ ਹੋਇਆ ਹੈ, ਉਹ ਹੱਟਾ-ਕੱਟਾ ਅਤੇ ਸਿਹਤਮੰਦ ਜਵਾਨ ਹੈ। ਘਰ ਦੀ ਵਾਹੀ-ਜੋਤੀ ਉਹ ਆਪ ਹੀ ਕਰਦਾ ਹੈ। ਉਸਦੀ ਮਾਂ ਅਤੇ ਛੋਟੀ ਭੈਣ ਬਿਜਾਈ-ਕਟਾਈ ਕਰਦੀਆਂ ਹਨ ਅਤੇ ਉਹ ਵਾਹੀ-ਜੋਤੀ ਦਾ ਕੰਮ ਕਰਦਾ ਹੈ। ਪਿੰਡ ਦੇ ਲੋਕ ਵੀ ਵਾਹੀ-ਜੋਤੀ ਵਿਚ ਉਸਦੀ ਲੋੜ ਅਨੁਸਾਰ ਸਹਾਇਤਾ ਕਰਦੇ ਹਨ। ਉਹ ਵੀ ਆਪਣੀ ਸਮਰਥਾ ਅਨੁਸਾਰ ਉਸਦਾ ਇਵਜ਼ਾਨਾ ਜ਼ਰੂਰ ਦਿੰਦਾ ਹੈ। ਜਿਵੇਂ ਉਹ ਸਲਾਹ ਮਸ਼ਵਰਾ ਦਿੰਦਾ ਹੈ, ਉਸੇ ਤਰ੍ਹਾਂ ਆਪਣੀ ਗੰਢ 'ਚੋਂ ਪੈਸਾ-ਧੇਲਾ ਖਰਚ ਕਰਨ ਵਿਚ ਵੀ ਉਹ ਸੰਕੋਚ ਨਹੀਂ ਕਰਦਾ। ਪਿੰਡ ਵਿਚ ਉਸਦਾ ਸਥਾਨ ਅਮਿਟ ਸੀ। ਪਿੰਡ ਦੇ ਸਾਰੇ ਲੋਕੀਂ ਉਸ ਤੋਂ ਡਰਦੇ ਹਨ। ਵਿੱਚ ਵਿੱਚ ਉਹ ਸ਼ਹਿਰ ਵੀ ਜਾਂਦਾ ਰਹਿੰਦਾ ਹੈ। ਕਹਿੰਦੇ ਹਨ ਕਿ ਕਦੇ-ਕਦੇ ਸਾਹਿਬ ਦੇ ਮੂੰਹ ਵੱਲ ਵੇਖ ਕੇ ਵੀ ਉਹ ਗੱਲਾਂ ਕਰਦਾ ਹੈ। ਉਹ ਪਿੰਡ ਦਾ ਵਿਸ਼ਵਾਸ ਹੈ। ਉਹ ਕਦੇ ਵੀ ਝਗੜਾ ਨਹੀਂ ਕਰਦਾ, ਐਸੀ ਗੱਲ ਵੀ ਨਹੀਂ। ਗੱਲਾਂ ਬਹੁਤ ਕਰਦਾ ਹੈ। ਉਸਨੇ ਭਾਵੇਂ ਅੰਗ੍ਰੇਜ਼ੀ ਨਹੀਂ ਪੜ੍ਹੀ, ਫਿਰ ਵੀ ਅੰਗ੍ਰੇਜ਼ੀ ਬੋਲ ਲੈਂਦਾ ਹੈ। ਪਿੰਡ ਦੇ ਅੰਗ੍ਰੇਜ਼ੀ ਨਾ ਜਾਨਣ ਵਾਲੇ ਮੁੰਡੇ-ਕੁੜੀਆਂ ਦੰਗ ਰਹਿ ਜਾਂਦੇ ਹਨ। ਉਹ ਭਾਵੇਂ ਬੂਟ ਨਹੀਂ ਪਾਉਂਦਾ, ਪਰ ਪੈਂਟ ਫਿਰ ਵੀ ਪਾਉਂਦਾ ਹੈ। ਨਾਲ ਹੀ ਸਸਤੇ ਮੋਟੇ ਕੱਪੜੇ ਦਾ ਚਿਪ੍ਹ-ਮਿਤ੍ਰਾ ਹਵਾਈ ਸ਼ਰਟ। ਆਪਣੇ ਯਾਰ ਮਿਲ ਜਾਣ ਤੇ ਅੰਗ੍ਰੇਜ਼ੀ ਅਤੇ ਅਸਮੀਆ ਦੇ ਸਮਾਨ ਸ਼ਬਦ ਰਲਾ ਕੇ ਗੱਲਾਂ ਕਰਨ ਵਿਚ

ਫ਼ਖ਼ਰ ਮਹਿਸੂਸ ਕਰਦਾ ਹੈ। ਉਸਦੀ ਉਮਰ ਵੀਹਾਂ ਦੇ ਕਰੀਬ ਹੋਵੇਗੀ। ਪਿੰਡ ਦੀਆਂ ਬਹੁਤ ਸਾਰੀਆਂ ਲੜਕੀਆਂ ਨੂੰ ਧਮਕੀਆਂ ਦੇ ਕੇ ਉਸਨੇ ਆਪ ਵੀ ਗਾਲ੍ਹਾਂ ਖਾਧੀਆਂ ਹਨ। ਵਿਆਹ ਉਸਦਾ ਅਜੇ ਤੱਕ ਨਹੀਂ ਹੋਇਆ।

ਚੰਦਰ ਕਈ ਪਾਪੜ ਵੇਲ ਕੇ ਕਮਾਈ ਕਰਦਾ ਹੈ। ਲੋੜ ਪਵੇ ਤਾਂ ਉਹ ਦੋ-ਚਾਰ ਰੁਪਏ ਉਧਾਰ ਦੇ ਸਕਣ ਦੀ ਵੀ ਸਮਰੱਥਾ ਰਖਦਾ ਹੈ।

ਉਸਦੀ ਉਦਾਰਤਾ ਵਿਚ ਇਕ ਵਿਸ਼ੇਸ਼ ਗੱਲ ਹੈ, ਤੇ ਉਹ ਹੈ, ਬਿਨਾਂ ਮੰਗਿਆ ਹੀ ਮਿਲਣ ਵਾਲਾ ਉਪਦੇਸ਼। ਉਹ ਸਾਰਿਆਂ ਨੂੰ ਸਭ ਪ੍ਰਕਾਰ ਦੇ ਵਧੀਆ ਉਪਦੇਸ਼ ਦੇ ਸਕਦਾ ਹੈ ਅਤੇ ਦਿੰਦਾ ਹੈ। ਪੈਸਾ ਨਾ ਹੋਣ ਤੇ ਵੀ ਉਸਦਾ ਦਿਲ ਵੱਡਾ ਹੈ।

ਉਸਦਾ ਦਿੱਤਾ ਉਪਦੇਸ਼ ਕਿਸੇ ਦੇ ਕੰਮ ਆ ਵੀ ਜਾਂਦਾ ਹੈ ਅਤੇ ਕਿਸੇ ਦੇ ਕੰਮ ਨਹੀਂ ਵੀ ਆਉਂਦਾ।

ਇਸਦੇ ਇਲਾਵਾ ਉਸਦੇ ਨਾਲ ਤਿੰਨ ਚੀਜ਼ਾਂ ਹਮੇਸ਼ਾਂ ਰਹਿੰਦੀਆਂ ਹਨ : ਬੀੜੀ, ਨਿਕਲ ਕੀਤਾ ਹੋਇਆ ਲੋਹੇ ਦੀ ਬਾਡੀ ਵਾਲਾ ਇਕ ਪੈਨ ਅਤੇ ਇਕ ਲੋਹੇ ਦੀ ਕੰਘੀ। ਅਸਮੀਆ ਅਤੇ ਅੰਗ੍ਰੇਜ਼ੀ ਵਿਚ ਉਹ ਆਪਣੇ ਦਸਤਖਤ ਬਹੁਤ ਵਧੀਆ ਕਰ ਸਕਦਾ ਹੈ।

ਘਰ ਨੂੰ ਜਾ ਰਹੇ ਡੰਗਰ ਆਪਣੇ ਆਪ ਘਰ ਪਹੁੰਚ ਜਾਂਦੇ ਹਨ।

ਚੰਦਰ ਨੂੰ ਮਿਲ ਕੇ ਗੁਲਚ ਰੁਕ ਗਿਆ।

"ਕਿੱਥੇ ਚਲਿਆ ਏਂ ਚੰਦਰ।"

"ਸੋਮਸ ਬਰਪਾਈ ਦੇ ਘਰੋਂ ਆਇਆ ਹਾਂ।"

"ਬੜੀ ਸ਼ਾਮ ਪਈ ਆਇਆਂ ਹੈਂ। ਦੇਖਾਂ ! ਇਕ ਬੀੜੀ ਹੈ ਤੇ ਦੇ।"

"ਵੱਟ ! ਕਿੰਨੀਆਂ ਕੁ ਬੀੜੀਆਂ ਪੀਏਂਗਾ ! ਦੀਆ ਸਲਾਈ ਵੀ ਹੈ ?"

"ਤੂੰ ਬੀੜੀ ਤੇ ਦੇ। ਉਹਦੇ ਘਰੋਂ ਹੀ ਲਾ ਲਿਆਵਾਂਗਾ।"

ਚੰਦਰ ਨੇ ਇਕ ਬੀੜੀ ਕੱਢ ਕੇ ਗੁਲਚ ਨੂੰ ਦਿੱਤੀ।

"ਕਿੱਥੇ ਗਿਆ ਸੈਂ ?"

"ਡੰਗਰ ਚਾਰ ਕੇ ਆ ਰਿਹਾਂ। ਖਲੋ ਜਾ ਯਾਰ। ਬੀੜੀ ਲਾ ਕੇ ਲੈ ਆਵਾਂ।"

ਗੁਲਚ ਇਕ ਲਾਗਲੇ ਘਰੋਂ ਬੀੜੀ ਲਾ ਕੇ ਲੈ ਆਇਆ। ਇੰਨੇ ਨੂੰ ਚੰਦਰ ਜੇਬ ਵਿੱਚੋਂ ਕੰਘੀ ਕੱਢ ਕੇ ਸਿਰ ਤੇ ਫੇਰਨ ਲੱਗਾ।

ਉਸਨੇ ਵੀ ਗੁਲਚ ਦੀ ਬੀੜੀ ਨਾਲ ਆਪਣੀ ਬੀੜੀ ਲਾ ਲਈ।

"ਤੈਨੂੰ ਕੋਈ ਨਿਊਜ਼ ਮਿਲੀ ਕਿ ਨਹੀਂ ?"

ਗੁਲਚ ਨੇ ਚੰਦਰ ਵੱਲ ਸਿਰ ਚੁੱਕ ਕੇ ਦੇਖਿਆ।

"ਕੀ ?"

"ਚੇਨਿਮਾਇ ਦੇ ਵਿਆਹ ਦੀ ਖ਼ਬਰ — ਹੈ ਨਾ ? ਸਿਪਰੀਆ ਪਿੰਡ ਦਾ ਕੋਈ ਕੈਂਡੀਡੇਟ ਨਿਕਲਿਆ ਹੈ। ਸਾਲੇ ਦਾ ਹੌਸਲਾ ਦੇਖਿਆ।"

ਚੰਦਰ ਦੀ ਗੱਲ ਨੂੰ ਚੰਗੀ ਤਰ੍ਹਾਂ ਨਾ ਸਮਝ ਸਕਣ ਕਰਕੇ ਗੁਲਚ ਨੇ ਕਿਹਾ — "ਤੂੰ ਕਿੱਥੋਂ ਸੁਣਿਆ ਹੈ ?"

''ਆਈ ਨੋ ਐਵਰੀ ਥਿੰਗ। ਕੀ ਸੋਚਦਾ ਏਂ ? ਤੂੰ ਜੇ ਕਹੇ ਤਾਂ ਮੈਂ ਉਸਨੂੰ ਠੀਕ ਕਰ ਸਕਦਾ ਹਾਂ। ਚੇਨਿਮਾਇ ਦੇ ਪਿਤਾ ਨੇ ਕੀ ਤੇਰੀ ਘੱਟ ਇਨਸਲਟ ਕੀਤੀ ਹੈ ?''

''ਇਉਂ ਨਾ ਕਰੋ। ਜਿਹੜਾ ਜਿੱਥੇ ਵਿਆਹ ਕਰਨਾ ਚਾਹੁੰਦਾ ਹੈ ਕਰਨ ਦੇ। ਇਕ ਉਸਨੂੰ ਲਿਆ ਕੇ ਜੋ ਹੋਣਾ ਸੀ ਹੋਇਆ।''

''ਤੂੰ ਤੇ ਖੋਤਾ ਏਂ। ਮੈਂ ਹੁੰਦਾ ਤੇ ਕੀ ਉਸਨੂੰ ਛੱਡਦਾ ?''

''ਵਟਐਵਰ ਰਿਜ਼ਲਟ, ਮੈਂ ਸਭ ਨੂੰ ਠੀਕ ਕਰ ਦਿੰਦਾ। ਤੇਰਾ ਬੁੱਢਾ ਵੀ ਬੜਾ ਲੁੱਚਾ ਹੈ।''

ਆਪਣੇ ਪਿਉ ਬਾਰੇ ਚੰਦਰ ਦੇ ਇਹ ਸ਼ਬਦ ਗੁਲਚ ਨੂੰ ਚੰਗੇ ਨਾ ਲੱਗੇ। ਉਹ ਚੁੱਪ ਹੀ ਰਿਹਾ।

''ਤੂੰ ਕੀ ਹੋਰ ਮੈਰੇਜ ਨਹੀਂ ਕਰੇਂਗਾ ?'' ਚੰਦਰ ਨੇ ਪੁੱਛਿਆ।

''ਇਸ ਵੇਲੇ ਕਿਸ ਤਰ੍ਹਾਂ ਹੋ ਸਕਦੀ ਹੈ ? ਨਾ ਘਰ-ਘਾਟ। ਜਮੀਨ-ਜਾਇਦਾਦ ਕੁਝ ਵੀ ਤੇ ਨਹੀਂ ਹੈ।''

''ਗੋਲੀ ਮਾਰ ਘਰ-ਘਾਟ ਨੂੰ। ਇਕ ਬਿਊਟੀਫੁਲ ਜਿਹੀ ਕੁੜੀ ਪਸੰਦ ਕਰ, ਮੇਰੇ ਸਾਮ੍ਹਣੇ ਪੁਆਇੰਟ ਆਉਟ ਕਰ ਦੇ। ਮੈਂ ਸਭ ਠੀਕ ਕਰ ਦੇਵਾਂਗਾ — ਯੂ ਸੀ।''

ਕੁਝ ਏਧਰ-ਓਧਰ ਵੇਖ ਕੇ ਗੁਲਚ ਬੋਲਿਆ, ''ਤਰਾ ਤੈਨੂੰ ਕਿਹੋ ਜਿਹੀ ਲਗਦੀ ਹੈ ?''

''ਤਰਾ ? ਕਿਹੜੀ ਤਰਾ ? ਕਪਾਹੀ ਭੂਆ ਦੀ ਲੜਕੀ ? ਬਿਊਟੀਫੁਲ। ਇਹ ਗੱਲ ਤੂੰ ਏਨੇ ਦਿਨ ਮੈਨੂੰ ਦੱਸੀ ਕਿਉਂ ਨਹੀਂ ? ਉਸਦੀ ਮਾਸੀ ਹੀ ਅਜੇ ਤਕ ਬਿਊਟੀਫੁਲ ਬਣੀ ਹੋਈ ਹੈ। ਬਿਲਕੁਲ ਯੰਗ-ਗਰਲ ਦੀ ਤਰ੍ਹਾਂ ਹੈ।''

ਤਰਲਾ ਜਿਹਾ ਮਾਰ ਕੇ ਗੁਲਚ ਨੇ ਕਿਹਾ — ''ਤੂੰ ਇਹ ਗੱਲ ਕਿਸੇ ਨਾਲ ਨਾ ਕਰੀਂ ਚੰਦਰ। ਸਿਰਫ਼ ਤੇਰੇ ਨਾਲ ਕੀਤੀ ਹੈ। ਮੈਂ ਦਿਲ ਹੀ ਦਿਲ ਵਿਚ ਸੋਚ ਰਿਹਾ ਹਾਂ। ਜਿੰਨਾ ਚਿਰ ਪਹਿਲਾਂ ਹੀ ਕੋਈ ਬੰਦੋਬਸਤ ਨਾ ਹੋ ਜਾਏ, ਓਨਾ ਚਿਰ —।''

''ਗੋਲੀ ਮਾਰ। ਐਵਰੀਥਿੰਗ ਹੋ ਜਾਏਗਾ। ਆਈ ਐਮ ਹੈਲਪ ਯੂ। ਲੈ ਇਕ ਬੀੜੀ ਤੇ ਹੋਰ ਪੀ ਲੈ। ਮੈਂ ਚਲਦਾ ਹਾਂ। ਨੋ ਟਾਈਮ। ਮੈਂ ਸਭ ਠੀਕ ਕਰ ਦਿਆਂਗਾ। ਜਾ ਤੂੰ।''

ਖੁਸ਼ੀ-ਖੁਸ਼ੀ ਚੰਦਰ ਚਲਾ ਗਿਆ ਅਤੇ ਗੁਲਚ ਨੇ ਵੀ ਪੈਰ ਪੁੱਟਿਆ। ਉਸਦੇ ਮਨ ਅੰਦਰ ਵੀ ਖੁਸ਼ੀ ਦੀ ਲਹਿਰ ਦੌੜ ਗਈ। ਮੁੱਠ ਵਿਚ ਬੀੜੀ ਘੁੱਟੀ ਉਹ ਘਰ ਆ ਵੜਿਆ। ਇਕ ਬੀੜੀ ਬਾਅਦ ਜੇ ਦੂਜੀ ਮਿਲ ਗਈ ਹੈ ਤਾਂ ਝਟ-ਪਟ ਹੀ ਉਸਨੂੰ ਨਹੀਂ ਪੀ ਲੈਣਾ ਚਾਹੀਦਾ। ਦੂਜੀ ਬੀੜੀ ਉਸਨੇ ਰਾਤ ਨੂੰ ਭੱਤ ਖਾ ਕੇ ਪੀਣ ਲਈ ਰੱਖ ਲਈ।

ਬੱਦਲ ਨਿੱਤਰ ਗਿਆ ਸੀ। ਚਾਨਣੀ ਨਿਕਲ ਆਈ ਸੀ। ਪੁੰਨਿਆ ਵਿਚ ਇਕ-ਦੋ ਦਿਨ ਹੋਣਗੇ। ਦੋ ਦਿਨ ਲੇਟ ਵੀ ਜੇ ਉਹ ਪਾਹੀ ਵਿਚ ਪਹੁੰਚ ਜਾਏਗਾ ਤਾਂ ਕੀ ਹੋਇਆ। ਮਖੀਰ ਦੇ ਇਸ ਛੱਤੇ ਨੂੰ ਉਸ ਲਈ ਛੱਡਣਾ ਮੁਸ਼ਕਿਲ ਸੀ।

ਭੱਤ ਖਾ ਕੇ ਰਾਤ ਹੀ ਉਹ ਭੀਮ ਦੇ ਘਰ ਗਿਆ। ਭੀਮ ਨੇ ਹਿਸਾਬ ਲਾ ਕੇ ਕਿਹਾ — ''ਪੁੰਨਿਆ ਅਜੇ ਤਿੰਨਾਂ ਦਿਨਾਂ ਨੂੰ ਹੈ। ਪਰ ਜੇ ਪਰਸੋਂ ਵੀ ਉਸ ਨੂੰ ਚੋ ਲਿਆ ਜਾਵੇ ਤਾਂ ਸ਼ਹਿਦ ਮਿਲੇਗਾ। ਪਰ ਹੈ ਕਿੱਥੇ ?''

''ਤੂੰ ਆਪ ਹੀ ਦੇਖੇਂਗਾ ਤੇ ਪਤਾ ਲਗ ਜਾਊ। ਬਹੁਤ ਵੱਡਾ ਛੱਤਾ ਹੈ। ਚੰਗਾ ਪਰਸੋਂ ਹੀ ਆਪਾਂ ਚੱਲਾਂਗੇ।''

ਭੀਮ ਨਾਲ ਉਸ ਗੱਲਬਾਤ ਕਰ ਲਈ। ਹੋਰ ਕਿਸੇ ਨੂੰ ਨਾਲ ਲੈਣਾ ਉਸਨੇ ਮੁਨਾਸਿਬ ਨਹੀਂ ਸਮਝਿਆ। ਰਾਤ ਨੂੰ ਰੋਟੀ ਖਾ ਕੇ ਜਾਣ ਦੀ ਦੋਹਾਂ ਸਲਾਹ ਬਣਾਈ। ਦੋ ਮਟਕੇ ਵੀ ਨਾਲ ਲੈ ਜਾਣ ਦਾ ਬੰਦੋਬਸਤ ਕੀਤਾ। ਪਉੜੀ ਦੀ ਲੋੜ ਨਹੀਂ ਸੀ। ਦੋਵੇਂ ਦੋ ਮਸ਼ਾਲਾਂ ਲੈ ਜਾਣਗੇ। ਬਾਘ ਆਦਿ ਦਾ ਡਰ ਸੀ; ਨਾਲੇ ਰਾਤ ਦਾ ਵਕਤ ਸੀ।

ਨੇਪਾਲੀ ਦੇ ਮੁਹੱਲੇ ਤੋਂ ਉਹ ਸਿੱਧਾ ਘਰ ਨੂੰ ਹੀ ਆਇਆ ਸੀ। ਪਰ ਇਕ ਵਾਰ ਤਰਾ ਨੂੰ ਦੇਖਣ ਦੀ ਇੱਛਾ ਉਸਦੇ ਮਨ ਵਿਚ ਜਾਗੀ। ਪਰ ਜੇ ਉਹ ਜਾਵੇ ਵੀ ਤਾਂ ਵਿਚ ਕਪਾਹੀ ਆ ਟਪਕਦੀ ਹੈ। ਉਸਨੂੰ ਤਰਾ ਤੋਂ ਜ਼ਰਾ ਦੂਰ ਹੀ ਰਖਦੀ ਹੈ। ਉਸਦੇ ਦਿਲ ਦੀ ਗੱਲ ਨੂੰ ਸ਼ਾਇਦ ਕਪਾਹੀ ਨੇ ਤਾੜ ਲਿਆ ਹੈ।

''ਕਿਉਂ ਦੀਦੀ। ਸੌਂ ਗਈ ਏਂ ?'' ਦਰਵਾਜ਼ੇ ਕੋਲ ਖੜੇ ਹੋ ਕੇ ਉਸਨੇ ਸਹਿਜੇ ਨਾਲ ਆਵਾਜ਼ ਦਿੱਤੀ।

''ਹਾਂ, ਕੌਣ ਏ ?'' — ਜਾਗੋ ਮੀਟੀ ਦੀ ਹਾਲਤ ਵਿਚ ਕਪਾਹੀ ਨੇ ਉੱਤਰ ਦਿੱਤਾ।

''ਮੈਂ ਹੀ ਹਾਂ। ਸੌਂ ਗਈ ਏ ਤਾਂ ਰਹਿਣ ਦੇ ਉਠਣ ਦੀ ਲੋੜ ਨਹੀਂ ਹੈ। ਰਾਤ ਵੀ ਕਾਫੀ ਹੋ ਗਈ ਏ।''

ਕਪਾਹੀ ਨੇ ਦਰਵਾਜ਼ਾ ਖੋਲ੍ਹ ਦਿੱਤਾ। ਤਰਾ ਸੌਂ ਗਈ ਸੀ।

''ਆ ਅੰਦਰ ਆ ਜਾ। ਏਨੀ ਰਾਤ ਗਏ ਕਿੱਥੋਂ ਆਇਆ ਏਂ ?''

''ਏਧਰ ਹੀ ਇਕ ਥਾਂ ਗਿਆ ਸਾਂ'' — ਗੁਲਚ ਬੈਠ ਗਿਆ।

ਕਪਾਹੀ ਨੇ ਜ਼ੋਰ ਨਾਲ ਦਰਵਾਜ਼ਾ ਬੰਦ ਕਰ ਦਿੱਤਾ।

''ਮੈਂ ਸੋਚਿਆ ਤੂੰ ਪਾਹੀ ਚਲਾ ਗਿਆ ਏਂ। ਇਨ੍ਹਾਂ ਦਿਨਾਂ ਵਿਚ ਤੂੰ ਇਕ ਵਾਰ ਵੀ ਨਹੀਂ ਆਇਆ।''

ਬੱਤੀ ਨੂੰ ਉਤਾਂਹ ਕਰਕੇ ਹਿੱਲਾ ਕੇ ਉਸ ਨੇ ਕਿਹਾ — ''ਇਸ ਵਿਚ ਥੋੜ੍ਹਾ ਜਿਹਾ ਵੀ ਤੇਲ ਨਹੀਂ ਹੈ।''

ਗੁਲਚ ਨੇ ਕਿਹਾ — ''ਤਰਾ ਕਿੱਥੇ ਗਈ ਏ ? ਕੀ ਸੌਂ ਗਈ ਏ ?''

''ਉਹ ਤਾਂ ਬੜੇ ਚਿਰ ਦੀ ਸੌਂ ਗਈ ਹੈ। ਅਜੇ ਬੱਚੀ ਹੀ ਤਾਂ ਹੈ। ਬਿਸਤਰੇ ਤੇ ਪੈਂਦਿਆਂ-ਪੈਂਦਿਆਂ ਹੀ ਉਸਨੂੰ ਨੀਂਦ ਆ ਜਾਂਦੀ ਹੈ। ਸਾਡੇ ਵਰਗੀ ਥੋੜ੍ਹੀ ਏ। ਦੁਨੀਆਂ ਦੇ ਕਈ ਫਿਕਰ। ਨੀਂਦ ਸਹਿਜੇ ਕਿਤੇ ਆਉਂਦੀ ਹੀ ਨਹੀਂ।''

ਬੱਤੀ ਦੀ ਰੋਸ਼ਨੀ ਮੱਧਮ ਹੁੰਦੀ ਜਾ ਰਹੀ ਸੀ। ਗੁਲਚ ਨੇ ਇਕ ਵਾਰ ਕਪਾਹੀ ਦੀਆਂ ਅੱਖਾਂ ਵਿਚ ਤੱਕ ਕੇ ਕਿਹਾ — ''ਐਵੇਂ ਹੀ ਆਇਆ ਸਾਂ — ਸੌਂ ਜਾ

ਚਲਦਾ ਹਾਂ — ।"

"ਚਲਾ ਜਾਈਂ, ਕਾਹਲੀ ਏ ? ਜ਼ਰਾ ਬਹਿ ਜਾ ਇਕ ਬੀੜਾ ਪਾਨ ਵੀ ਨਹੀਂ ਖਾਏਂਗਾ ?"

"ਰਹਿਣ ਦੇ ।"

ਗੁਲਚ ਉਠ ਖੜ੍ਹਾ ਹੋਇਆ ।

"ਚੰਗਾ ਜਾ । ਪਾਹੀ ਨੂੰ ਕਦ ਜਾਣਾ ਹੈ ?"

"ਚੌਥੇ ਕੁ ਦਿਨ ਤੱਕ ਜਾਵਾਂਗਾ ਸ਼ਾਇਦ । ਕਿਉਂ ?"

"ਤਾਂ ਫਿਰ ਪਰਸੋਂ ਨੂੰ ਤੂੰ ਏਥੇ ਹੀ ਏਂ ?"

"ਹਾਂ ।"

"ਪਰਸੋਂ ਰਾਤ ਨੂੰ ਹੋ ਸਕੇ ਤਾਂ ਜ਼ਰੂਰ ਆਈਂ — ਤੇਰੇ ਨਾਲ ਇਕ ਗੱਲ ਕਰਨੀ ਏਂ ।"

"ਹੋ ਸਕਿਆ ਤਾਂ ਆ ਜਾਵਾਂਗਾ । ਪਰ, ਛੇਤੀ ਨਹੀਂ ਆ ਸਕਾਂਗਾ ।"

"ਕਿਤੇ ਜਾ ਰਿਹਾ ਏਂ ?"

ਸ਼ਹਿਦ ਦੇ ਮਖੀਰ ਬਾਰੇ ਉਸਨੇ ਗੱਲ ਕਰਨੀ ਠੀਕ ਨਾ ਸਮਝੀ ।

ਉਸਨੇ ਜ਼ਰਾ ਸੋਚ ਕੇ ਕਿਹਾ — "ਸਾਡੇ ਉਤੇ ਸਭ ਦੀਆਂ ਨਜ਼ਰਾਂ ਹਨ । ਤੂੰ ਇਹ ਜਾਣਦੀ ਏਂ । ਮੈਂ ਸਵੱਖਤੇ ਆ ਜਾਵਾਂ ਤੇ ਕੋਈ ਦੇਖ ਲਏ ਤਾਂ ਖੰਭਾਂ ਦੀਆਂ ਡਾਰਾਂ ਬਣਾਉਂਦਾ ਏ । ਮੈਂ ਇਹ ਨਹੀਂ ਚਾਹੁੰਦਾ ।"

ਦਰਵਾਜ਼ੇ ਕੋਲ ਜਾ ਕੇ ਕਪਾਹੀ ਨੇ ਕਿਹਾ — "ਪਰਸੋਂ ਤਰਾ ਨੂੰ ਉਸਦੇ ਮਾਮੇ ਨੇ ਬੁਲਾਇਆ ਏ । ਮੈਂ ਇਕੱਲੀ ਹੀ ਹੋਵਾਂਗੀ । ਆਵੀਂ । ਇਕੱਲੀ ਨੂੰ ਮੈਨੂੰ ਡਰ ਆਉਂਦਾ ਹੈ ।"

"ਚੰਗਾ ਆਵਾਂਗਾ ਦੀਦੀ । ਹੁਣ ਜਾਣ ਦੇ ।"

ਗੁਲਚ ਮਲਕੜੇ ਜਿਹੇ ਖਿਸਕ ਗਿਆ ।

ਕੁਝ ਦੇਰ ਕਪਾਹੀ ਉਂਜ ਹੀ ਬੂਹੇ ਵਿਚ ਖੜ੍ਹੀ ਰਹੀ ਫਿਰ ਬੂਹਾ ਢੋ ਕੇ ਅੰਦਰੋਂ ਬੰਦ ਕਰ ਲਿਆ ।

ਰਾਹ ਵਿਚ ਆਉਂਦਿਆਂ ਗੁਲਚ ਨੇ ਆਕਾਸ਼ ਵੱਲ ਤੱਕਿਆ । ਪਰਸੋਂ ਤੇਰ੍ਹਵੀਂ ਹੈ ਜਾਂ ਚੌਦ੍ਹਵੀਂ ਦੀ ਪੁੰਨਿਆ । ਚੰਦ੍ਰਮਾ ਪੂਰਾ-ਪੂਰਾ ਲਗਦਾ ਹੈ । ਮਨ ਖਿੜ ਉਠਿਆ ਹੈ । ਪਰਸੋਂ ਸ਼ਹਿਦ ਦਾ ਮਖੀਰ ਚੋ ਕੇ ਹੀ ਕਪਾਹੀ ਦੀਦੀ ਦੇ ਘਰ ਆ ਸਕੇਗਾ । ਰਾਤ ਕਿੰਨੀ ਬੀਤ ਗਈ ਹੈ, ਇਸਦਾ ਕੋਈ ਅੰਦਾਜ਼ਾ ਨਹੀਂ ਹੈ ।

ਪਰ ਉਸ ਦਿਨ ਤਰਾ ਘਰ ਵਿਚ ਨਹੀਂ ਹੋਵੇਗੀ । ਤਰਾ ਨਾ ਹੋਵੇ ਤਾਂ ਜਾਂਦਿਆਂ ਚੰਗਾ ਨਹੀਂ ਲਗਦਾ । ਉਹ ਬੜੀ ਸੁੰਦਰ ਨਿਕਲੀ ਹੈ । ਚੇਨਮਾਇ ਦੀ ਨਿਸਬਤ ਤਰਾ ਵਧੇਰੇ ਸੁੰਦਰ ਹੈ । ਪਿੰਡ ਦਾ ਕੋਈ ਹੋਰ ਬੰਦਾ ਉਸਨੂੰ ਕਾਬੂ ਨਾ ਕਰ ਲਏ । ਉਸਦੀ ਮਾਂ ਤੇ ਹੈ ਨਹੀਂ । ਉਹ ਜੇ ਆਪ ਹੀ ਨਿਕਲ ਜਾਏ ਤਾਂ ਦੀਦੀ ਉਸਨੂੰ ਕੀ ਕਰ ਲਏਗੀ ? ਚੰਦਰ ਦੁਆਰਾ ਇਹ ਗੱਲ ਛੇੜਨੀ ਚਾਹੀਦੀ ਹੈ । ਸ਼ਰਮ ਦੀ ਕਾਹਦੀ ਗੱਲ ਹੈ ? ਮੌਕਾ ਪਾ ਕੇ ਪਰਸੋਂ ਮੈਂ ਆਪ ਹੀ ਗੱਲ ਕਰ ਦਿਆਂਗਾ ।

ਦੋਹਾਂ ਨੂੰ ਪਾਹੀ ਲੈ ਜਾਵਾਂਗਾ। ਮਾਂ ਨੂੰ ਵੀ ਲੈ ਜਾਵਾਂਗਾ। ਕੁਝ ਵਧੇਰੇ ਜ਼ਮੀਨ ਜੇ ਆਬਾਦ ਕੀਤੀ ਜਾ ਸਕੇ ਅਤੇ ਇਕ ਜੋਗ ਵਧੀਆ ਬੱਲਦਾਂ ਦੀ ਹੋ ਜਾਏ ਤਾਂ ਤਿੰਨ ਬਿਜਾਈ-ਕਟਾਈ ਕਰਨ ਵਾਲੀਆਂ ਦੇ ਨਾਲ ਚਾਰ ਪੰਜ ਏਕੜ ਜ਼ਮੀਨ ਆਸਾਨੀ ਨਾਲ ਵਾਹੀ ਜਾ ਸਕਦੀ ਹੈ। ਗੱਲ ਵੀ ਤਾਂ ਠੀਕ ਹੈ। ਕੌਣ ਜਾਣਦਾ ਹੈ ਤਰਾ ਦਾ ਪੈੜਾ ਸੁਲੱਖਣਾ ਹੋਵੇ। ਮੇਰੀ ਅਤੇ ਮਾਂ ਦੀ ਕਿਸਮਤ ਹੀ ਖੋਲ੍ਹ ਦੇਵੇ।

ਚੰਦਰ ਦੁਆਰਾ ਗੱਲ ਛੇੜਨ ਦੀ ਲੋੜ ਨਹੀਂ, ਮੈਂ ਆਪ ਹੀ ਛੇੜਾਂਗਾ। ਚੇਨਮਾਇ ਦਾ ਵਿਆਹ ਹੋਣ ਦਿਓ, ਮੈਂ ਤਰਾ ਨਾਲ ਵਿਆਹ ਕਰਾਂਗਾ। ਤਰਾ ਦੇ ਸਾਮ੍ਹਣੇ ਚੇਨਮਾਇ ਕੀ ਹੋਈ ? ਤਰਾ ਜੇ ਮੇਰੀ ਵਹੁਟੀ ਬਣ ਜਾਏ ਤਾਂ ਮਾਂ ਵੀ ਖੁਸ਼ ਹੋਵੇਗੀ। ਪਰ ਜੇ ਤਰਾ ਨੂੰ ਇਨਕਾਰ ਨਾ ਹੋਵੇ ਤਾਂ।

## ਪੰਜ

''ਕੌਣ ਹੈ ?'' ਦਰਵਾਜ਼ਾ ਖੁਲ੍ਹਣ ਦੀ ਆਵਾਜ਼ ਸੁਣ ਕੇ ਉਸਦੀ ਮਾਂ ਨੇ ਆਵਾਜ਼ ਦਿੱਤੀ।

''ਮੈਂ ਹਾਂ — ਮਾਂ। ਸੌਂ ਗਈ ਏ ਤੂੰ ? ਜ਼ਰਾ ਬੱਤੀ ਤੇ ਜਗਾ।'' ਉਸਦੀ ਮਾਂ ਸੁੱਤੀ ਉਠ ਖਲੋਈ।

''ਏਨੀ ਰਾਤ ਗਈ ਕਿੱਥੇ ਗਿਆ ਸੀ ? ਰਾਤ ਨੂੰ ਫਿਰਨ ਦੀ ਆਦਤ ਫਿਰ ਪੈਣ ਲੱਗੀ ਏ ?''

ਬੱਤੀ ਜਗਾ ਕੇ ਮਾਂ ਬਾਹਰ ਆਈ।

''ਫਿਰਨ ਨਹੀਂ ਗਿਆ ਸਾਂ। ਭੀਮ ਦੇ ਘਰ ਗਿਆ ਸਾ।''

ਫਿਰ ਉਸਨੇ ਸ਼ਹਿਦ ਦੇ ਮਖੀਰ ਨੂੰ ਚੋਣ ਬਾਰੇ ਸਾਰੀ ਯੋਜਨਾ ਦੱਸੀ। ਸੁਣ ਕੇ ਉਸਦੀ ਮਾਂ ਬੜੀ ਖੁਸ਼ ਹੋਈ।

''ਮੈਂ ਸੋਚਦੀ ਸਾਂ ਆਪਣੇ ਬਾਪੂ ਬਾਰੇ ਪਤਾ ਕਰਨ ਲਈ ਕਿਧਰੇ ਗਿਆ ਹੋਵੇਂਗਾ।''

ਗੁਲਚ ਜ਼ਰਾ ਗੁੱਸੇ ਨਾਲ ਬੋਲਿਆ — ''ਇਨ੍ਹਾਂ ਗੱਲਾਂ ਬਾਰੇ ਮੈਨੂੰ ਕੁਝ ਨਾ ਕਹਿ। ਕੋਈ ਮਰਦਾ ਹੈ ਤਾਂ ਮਰੇ। ਤੂੰ ਜੇ ਖ਼ਬਰ ਲੈਣੀ ਹੈ ਤਾਂ ਜਾ ਕੇ ਲੈ ਆ। ਤੁਹਾਡਾ ਤਾਂ ਜਿਵੇਂ ਮੱਚ ਮਾਰਿਆ ਗਿਆ ਹੈ।''

ਉਸਦੀ ਮਾਂ ਵੀ ਤਲਖ਼ ਹੋ ਉੱਠੀ — ''ਮੈਨੂੰ ਕੀ ਲੋੜ ਹੈ ? ਪਟਰਾਨੀ ਜੂ ਹੋਈ। ਘਰ ਨੂੰਹ ਹੈ, ਖ਼ੂਬ ਟਹਿਲ-ਸੇਵਾ ਹੁੰਦੀ ਏ। ਵੇਖਾਂਗੀ ਮਰਨ ਵੇਲੇ ਮੂੰਹ ਵਿਚ ਘੁੱਟ ਪਾਣੀ ਕੌਣ ਪਾਉਂਦਾ ਹੈ ?''

ਮਾਂ ਦੀ ਗੱਲ ਸੁਣ ਕੇ ਗੁਲਚ ਨੂੰ ਖੁਸ਼ੀ ਹੋਈ। ਉਹਦੇ ਵਾਂਗ ਉਸਦੀ ਮਾਂ ਵੀ ਆਪਣੀ ਧੁਨ ਦੀ ਪੱਕੀ ਸੀ।

''ਅੱਛਾ — ਰਾਤ ਕਾਫੀ ਹੋ ਗਈ ਹੈ, ਜਾ ਸੌਂ ਜਾ। ਇਸ ਵੇਲੇ ਚੀਕਣ-ਚਿਹਾੜਨ ਦੀ ਲੋੜ ਨਹੀਂ।'' ਗੁਲਚ ਨੇ ਕਿਹਾ।

''ਤੇਰੇ ਕਹਿਣ ਨਾਲ ਕੀ ਹੁੰਦਾ ਹੈ? ਇਕ ਵਾਰ ਰਾਤ ਫਿਰ-ਫਿਰ ਕੇ ਇਕ ਨੂੰ ਘਰ ਵਾੜ ਕੇ ਤੈਨੂੰ ਸੁਆਦ ਮਿਲਿਆ ਹੈ, ਤੈਨੂੰ ਭੁੱਲ ਗਿਆ ਹੈ, ਤੈਨੂੰ ਸ਼ਰਮ ਨਹੀਂ ਆਉਂਦੀ? ਭੀਮ ਦੇ ਘਰ ਜਾਵੇਂ ਭਾਵੇਂ ਕਿਸੇ ਹੋਰ ਦੇ, ਦਿਨੇ ਜਾ। ਸਾਰੇ ਪਿੰਡ ਨੂੰ ਤੇ ਜਿਵੇਂ ਹੋਰ ਕੋਈ ਕੰਮ ਨਹੀਂ। ਕਿਹੜਾ ਕਿੱਥੇ ਜਾਂਦਾ ਹੈ — ਕਿਸਦੇ ਘਰ ਤੇ ਅੱਖ ਰਖਦਾ ਹੈ — ਬਸ ਇਸਦਾ ਲੇਖਾ-ਜੋਖਾ ਕਰਨਾ ਹੀ ਤਾਂ ਪਿੰਡ ਵਾਲਿਆਂ ਦਾ ਕੰਮ ਹੈ। ਦੁਸ਼ਮਣ ਨੂੰ ਕਦੇ ਮੌਕਾ ਨਹੀਂ ਦੇਣਾ ਚਾਹੀਦਾ।''

''ਮੈਂ ਪਾਹੀ ਨੂੰ ਹੀ ਚਲਾ ਜਾਵਾਂਗਾ। ਘਰ ਬਣਾ ਲਵਾਂ। ਤੈਨੂੰ ਵੀ ਓਥੇ ਹੀ ਲੈ ਜਾਵਾਂਗਾ'' — ਮਾਂ ਨੇ ਉਸਦੇ ਮੂੰਹ ਵੱਲ ਤੱਕਿਆ।

''ਮੇਰੇ ਨਾਲ ਮਸ਼ਕਰੀਆਂ ਨਾ ਕਰ। ਆਪਣੀ ਇਸ ਜੰਮਣ-ਭੋਂ ਨੂੰ ਛੱਡ ਕੇ ਤੇਰੇ ਨਾਲ ਉਸ ਪਾਰ ਪਾਹੀ ਵਿਚ ਕਿਉਂ ਜਾਵਾਂ, ਮਰਨਾ ਹੀ ਹੈ, ਤਾਂ ਏਥੇ ਹੀ ਮਰਾਂਗੀ। ਪਿੰਡੋਂ ਬਾਹਰ ਕਿਉਂ ਜਾਵਾਂ?'' ਬੜੇ ਕਠੋਰ ਸ਼ਬਦਾਂ ਵਿਚ ਮਾਂ ਨੇ ਕਿਹਾ।

''ਓਥੇ ਕੀ ਬੰਦੇ ਨਹੀਂ ਵੱਸਦੇ? ਜੇ ਥੋੜ੍ਹੀ ਜੇਹੀ ਹੋਰ ਜ਼ਮੀਨ ਆਬਾਦ ਕਰ ਲਵਾਂ, ਤਾਂ ਏਥੇ ਨਾਲੋਂ ਕਿਤੇ ਸੁੱਖ ਵਿਚ ਰਹਾਂਗੇ।''

''ਰਹਿਣ ਦੇ ਆਪਣਾ ਸੁੱਖ। ਆਪਣੇ ਅੱਡੇ ਨੂੰ ਛੱਡਣ ਦਾ ਮਤਲਬ ਹੈ — ਆਪਣੀ ਇੱਜ਼ਤ ਗੁਆਉਣੀ। ਆਪਣੇ ਪਿੰਡ ਰਹਿ ਕੇ ਕੁੱਲੀ ਵਿਚ ਦਿਨ ਕੱਟ ਲਵਾਂਗੀ, ਭਾਵੇਂ ਮੰਗਣਾ ਪਵੇ। ਪਰ ਇਥੋਂ ਕਿਉਂ ਜਾਵਾਂ? ਤੂੰ ਜੋ ਕੁਝ ਕਰਨਾ ਹੈ ਕਰ, ਮੈਨੂੰ ਨਾ ਕਿਹਾ ਕਰ।''

ਗੁਲਚ ਨੂੰ ਮਾਂ ਕੋਲੋਂ ਥੋੜ੍ਹਾ ਡਰ ਮਹਿਸੂਸ ਹੋਇਆ। ਉਸਦੀ ਮਾਂ ਨੇ ਇਕ ਵੀ ਤਾਂ ਝੂਠੀ ਗੱਲ ਨਹੀਂ ਕੀਤੀ। ਮਾਂ ਨੂੰ ਥੋੜ੍ਹੀ ਕੀਤਿਆਂ ਭੁਲਾਇਆ ਨਹੀਂ ਜਾ ਸਕਦਾ।

ਪਾਨਦਾਨ ਵਿਚੋਂ ਸੁਪਾਰੀ ਦਾ ਇਕ ਟੁਕੜਾ ਲੈ ਕੇ ਉਸਨੇ ਮੂੰਹ ਵਿਚ ਰਖਿਆ ਅਤੇ ਕਮੀਜ਼ ਦੀ ਜ਼ੇਬ ਵਿਚੋਂ ਇਕ ਬੀੜੀ ਦਾ ਟੋਟਾ ਕੱਢ ਕੇ ਲਾਉਣ ਲੱਗਾ।

ਉਸਦੀ ਮਾਂ ਨੇ ਕਿਹਾ — ''ਪਾਹੀ ਵਿਚ ਘਰ-ਵਰ ਬਣਾਉਣ ਦੀ ਲੋੜ ਨਹੀਂ ਹੈ। ਹੋ ਸਕੇ ਤਾਂ ਏਥੇ ਹੀ ਕੋਈ ਚੰਗਾ ਥਾਂ ਵੇਖ ਕੇ ਕੋਠਾ ਪਾ ਲੈ। ਇਸ ਚੋਂਦੇ ਮਕਾਨ ਵਿਚ ਹੋਰ ਕਿੰਨੇ ਦਿਨ ਰਹਾਂਗੇ।''

ਗੁਲਚ ਨੇ ਕੁਝ ਨਾ ਕਿਹਾ।

ਜਵਾਨ ਹੋਣ ਤੇ ਵੀ ਉਹ ਹੋਰਨਾਂ ਵਾਂਗ ਟਿਕ ਕੇ ਕੰਮ ਨਹੀਂ ਕਰ ਸਕਦਾ। ਉਸਦਾ ਮਨ ਬੜਾ ਹੀ ਕੋਮਲ ਹੈ। ਉਸਨੂੰ ਕਿਤੇ ਇਕ ਸੁੰਦਰ ਪੱਤਾ ਵੀ ਨਜ਼ਰੀਂ ਪੈ ਜਾਏ ਤਾਂ ਉਸਨੂੰ ਵੇਖ ਕੇ ਉਹ ਬਾਕੀ ਕੰਮ ਵਿਚੇ ਹੀ ਛੱਡ ਬੈਠਦਾ। ਆਕਾਸ਼ ਵਿਚ ਇਕ ਬੱਦਲ ਦੀ ਟੁਕੜੀ ਵੇਖ ਕੇ ਉਸਨੂੰ ਰੋਟੀ-ਟੁੱਕ ਭੁੱਲ ਜਾਂਦਾ। ਜੰਗਲ

ਵਿਚੋਂ ਕਿਸੇ ਚਿੜੀ ਦੀ ਆਵਾਜ਼ ਸੁਣ ਕੇ ਉਹ ਵਿਆਕੁਲ ਹੋ ਉਠਦਾ ਹੈ। ਉਹ ਕਿਸੇ ਕੰਮ ਵਿਚ ਟਿਕ ਕੇ ਨਹੀਂ ਲਗ ਸਕਦਾ।

ਮਾਂ ਜੋ ਵੀ ਕਹੇ, ਇਕ ਵਧੀਆ ਮਕਾਨ ਪਾਹੀ ਵਿਚ ਹੀ ਬਣਾਉਣਾ ਹੋਵੇਗਾ। ਤਰਾ ਜੇ ਕਿਤੇ ਮਾਂ ਦੀ ਟਹਿਲ ਸੇਵਾ ਕਰੇ ਤਾਂ ਸਭ ਠੀਕ ਹੋ ਜਾਏਗਾ।

ਬਿਸਤਰੇ ਤੇ ਪਈ ਮਾਂ ਸਹਿਜੇ-ਸਹਿਜੇ ਆਪਣੇ ਆਪ ਨਾਲ ਗੱਲਾਂ ਕਰਨ ਲੱਗੀ। "ਇਹਦੇ ਨਾਲ ਦੇ ਸਾਰੇ ਵਿਆਹੇ ਗਏ ਹਨ, ਬਾਲ-ਬੱਚੇ ਵਾਲੇ ਹੋ ਗਏ ਹਨ। ਇਸ ਤਰ੍ਹਾਂ ਫਿਰਤੂ ਹੋਣ ਨਾਲ ਘਰ ਕਿਵੇਂ ਵਸੂ ? ਮਨ ਨੂੰ ਬੰਨ੍ਹ ਕੇ ਰੱਖੇ ਤਾਂ ਹੀ ਹੋਵੇ। ਬਣ ਗਿਆ ਏ ਫਿਰਤੂ। ਏਡਾ ਜਵਾਨ ਹੋ ਗਿਆ ਹੈ, ਘਰ ਨੂੰ ਸੂਤ ਕਰਨ ਦਾ ਅਜੇ ਕੋਈ ਚੱਜ ਨਹੀਂ ਆਇਆ। ਸਾਰੀ ਦਿਹਾੜੀ ਅਵਾਰਾ-ਗਰਦੀ ਕਰਦੇ ਰਹਿਣ ਨਾਲ ਘਰ ਵੱਸ ਜਾਏਗਾ, ਰੋਟੀ ਕੱਪੜਾ ਮਿਲ ਜਾਏਗਾ।"

ਬੀੜੀ ਦਾ ਆਖਰੀ ਕਸ਼ ਖਿੱਚ ਕੇ ਗੁਲਚ ਨੇ ਕਿਹਾ — "ਇਧਰ-ਉਧਰ ਨਾ ਫਿਰ ਕੇ, ਘਰ ਬਹਿ ਕੇ ਤੇਰੇ ਮੂੰਹ ਵੱਲ ਤੱਕ ਕੇ ਹੀ ਢਿੱਡ ਭਰ ਜਾਏਗਾ ? ਤੂੰ ਨਹੀਂ ਜਾਣਾ ਤੇ ਨਾ ਜਾ। ਮੈਂ ਤੇ ਘਰ-ਘਾਟ ਪਾਹੀ ਵਿਚ ਹੀ ਬਣਾਵਾਂਗਾ। ਜੋ ਹੋਵੇਗਾ, ਵੇਖੀ ਜਾਊ।"

ਉਸਦੀ ਮਾਂ ਨੇ ਹੋਰ ਕੁਝ ਨਾ ਕਿਹਾ।

ਥੋੜ੍ਹੀ ਦੇਰ ਪਿਛੋਂ ਮਾਂ ਨੂੰ ਨੀਂਦ ਆ ਗਈ।

ਦਰੀ ਨੂੰ ਫਰਸ਼ ਤੇ ਵਿਛਾ ਕੇ ਮੂੰਹੋਂ-ਮੂੰਹ ਭਿੰਦੇ ਹੋਏ ਸਿਰਹਾਣੇ ਨੂੰ ਸਿਰ ਥੱਲੇ ਕਰਕੇ ਗੁਲਚ ਭੁੰਜੇ ਹੀ ਪੈ ਗਿਆ। ਉਸਦੀਆਂ ਅੱਖਾਂ ਅਜੇ ਖੁਲ੍ਹੀਆਂ ਹਨ। ਉਪਰ ਕਾਲੀ ਛੱਤ ਵੱਲ ਤੱਕ ਕੇ ਉਸਨੇ ਸੋਚਿਆ, ਇਸ ਤਰ੍ਹਾਂ ਹੋਰ ਦਿਨ ਨਹੀਂ ਨਿਕਲਦੇ ਲਗਦੇ। ਕਪਾਹੀ ਜੇ ਤਰਾ ਨੂੰ ਨਾ ਦੇਣ ਦੀ ਜ਼ਿੱਦ ਕਰੇ ਤਾਂ ਉਸ ਨੂੰ ਜ਼ਬਰਦਸਤੀ ਲਿਆਉਣਾ ਹੋਵੇਗਾ। ਚੰਦਰ ਨਾਲ ਜ਼ਰਾ ਸਲਾਹ ਮਸ਼ਵਰਾ ਕਰਨਾ ਪਵੇਗਾ। ਕਪਾਹੀ ਬਦਚਲਨ ਤੀਵੀਂ ਹੈ, ਤਰਾ ਦੀ ਆਪਣੀ ਮਾਂ ਹੈ ਨਹੀਂ। ਹੋਰ ਕਿਹੜਾ ਤਰਾ ਨਾਲ ਵਿਆਹ ਕਰੇਗਾ ? ਪਾਹੀ ਵਿਚ ਇਕ ਚੰਗਾ ਜਿਹਾ ਘਰ ਬਣਾ ਲਵਾਂ। ਜੇ ਕੱਢ ਕੇ ਲੈ ਜਾਣ ਦੀ ਨੌਬਤ ਆ ਜਾਏ ਤਾਂ ਪਾਹੀ ਵਿਚ ਹੀ ਲੈ ਜਾਵਾਂਗਾ। ਉਥੇ ਥੋੜ੍ਹੀ-ਕੀਤਿਆਂ ਕੋਈ ਲੱਭ ਵੀ ਨਹੀਂ ਸਕੇਗਾ। ਇਕ ਵਾਰ ਲੈ ਗਿਆ ਤਾਂ ਤਰਾ ਨੂੰ ਲੱਭਣ ਹੀ ਕੌਣ ਚੜ੍ਹੇਗਾ ?

ਤੇਲ ਘਟ ਜਾਣ ਕਰਕੇ ਬੱਤੀ ਦੀ ਰੌਸ਼ਨੀ ਘਟ ਹੋਣ ਲੱਗੀ ਅਤੇ ਬੁਝ ਗਈ। ਮਕਾਨ ਦੀ ਛੱਤ ਇਕ ਮੋਰੀ ਦੇ ਰਾਹ ਚੰਦ੍ਰਮਾ ਦੀ ਇਕ ਪੀਲੀ ਜਿਹੀ ਕਿਰਨ ਉਸਦੇ ਸਿਰਹਾਣੇ ਕੋਲ ਹੀ ਪੈ ਰਹੀ ਸੀ। ਉਹ ਕੁਝ ਦੇਰ ਵੇਖਦਾ ਰਿਹਾ। ਕੁਝ ਵੀ ਅਗਾਂਹ-ਪਿਛਾਂਹ ਕੀਤੇ ਬਿਨਾ ਚਾਨਣੀ ਅੰਦਰ ਆ ਗਈ ਹੈ। ਉਸਨੇ ਆਪਣੇ ਹੱਥ ਪਸਾਰੇ। ਆਪਣੇ ਹੱਥ ਦੀ ਤਲੀ ਉਸ ਥਾਂ ਕਰ ਦਿੱਤੀ ਜਿੱਥੇ ਚਾਨਣੀ ਦੀ ਕਿਰਨ ਪੈ ਰਹੀ ਸੀ। ਉਸਦੀ ਤਲੀ ਤੇ ਇਕ ਚਾਨਣੀ ਦੀ ਚੌੜੀ ਟਿੱਕੀ ਟਿਕੀ ਹੋਈ ਸੀ।

## ਛੇ

ਡਾਲਿਮ ਪਿੰਡ ਦਾ ਸਫੀਅਤ ਜ਼ਰਾ ਪੈਸੇ ਵਾਲਾ ਆਦਮੀ ਹੈ। ਉਸਦੀ ਵਾਹੀ ਦੀ ਜ਼ਮੀਨ ਹੀ 14 ਏਕੜ ਹੈ। ਉਸ ਪਾਰ ਪਾਹੀ ਵਿਚ ਵੀ ਉਸਦੀ ਨੌਂ ਏਕੜ ਦੇ ਕਰੀਬ ਰਬੀ ਫ਼ਸਲ ਦੀ ਜ਼ਮੀਨ ਹੈ। ਅਠ੍ਹਾਰਾਂ ਸਾਲ ਦੀ ਉਮਰ ਵਿਚ ਉਸਨੇ ਵਿਆਹ ਕੀਤਾ ਸੀ। ਹੁਣ ਉਹ ਅਠਾਵਨ ਵਰ੍ਹਿਆਂ ਦਾ ਹੋ ਗਿਆ ਹੈ। ਅਜੇ ਵੀ ਉਸਦੀ ਸਿਹਤ ਬਿਲਕੁਲ ਠੀਕ ਹੈ।

ਬੁੱਢੇ ਸਫੀ ਦੀਆਂ ਪੰਜ ਧੀਆਂ ਹਨ। ਉਨ੍ਹਾਂ ਸਾਰੀਆਂ ਦਾ ਵਿਆਹ ਕਦੋਂ ਦਾ ਹੋ ਚੁਕਿਆ ਹੈ। ਦੋਹਤੇ-ਦੋਹਤੀਆਂ ਵਾਲਾ ਹੋ ਗਿਆ ਹੈ। ਦੋ ਉਸਦੇ ਪੁੱਤਰ ਹਨ, ਜੋ ਲੜਕੀਆਂ ਤੋਂ ਛੋਟੇ ਹਨ। ਵੱਡਾ ਲੜਕਾ ਰਫੀਅਤ ਹੈ। ਰਫੀਅਤ ਦੇ ਵਿਆਹ ਹੋਏ ਨੂੰ ਵੀ ਕਈ ਸਾਲ ਹੋ ਗਏ ਹਨ। ਉਸਦੀਆਂ ਦੋ ਲੜਕੀਆਂ ਹਨ। ਛੋਟਾ ਅਜੇ ਕੁਆਰਾ ਹੈ। ਉਸਦੀ ਉਮਰ ਬੱਤੀਵਾਂ ਸਾਲ ਪਾਰ ਕਰ ਗਈ ਹੈ। ਵਿਆਹ ਨਾ ਹੋਣ ਦੇ ਕਈ ਕਾਰਨ ਹਨ।

ਉਸਦਾ ਨਾਂ ਬਫੀ ਹੈ। ਬਫੀ ਬੌਨਾ ਹੈ ਤੇ ਮਰ ਕੇ ਸਾਢੇ ਕੁ ਤਿੰਨ ਫੁੱਟ ਉਸਦਾ ਕੱਦ ਹੋਵੇਗਾ। ਇਕ ਅੱਖੋਂ ਜਮਾਂਦਰੂ ਕਾਣਾ ਹੈ। ਖੱਬੇ ਹੱਥ ਦੀਆਂ ਦੋ ਉਂਗਲੀਆਂ ਦੀ ਇਕ-ਇਕ ਗੰਢ ਹੈ ਹੀ ਨਹੀਂ। ਇਸ ਦੇ ਇਲਾਵਾ ਉਸਦਾ ਮੂੰਹ ਵੀ ਜ਼ਰਾ ਵਿੰਗਾ ਹੈ। ਉਪਰਲੇ ਦੰਦ ਉਸਦੇ ਬਾਹਰ ਇਉਂ ਨਿਕਲੇ ਰਹਿੰਦੇ ਹਨ, ਜਿਵੇਂ ਲਗਦਾ ਹੋਵੇ ਕਿ ਉਹ ਹਰ ਵੇਲੇ ਹੱਸਦਾ ਹੀ ਰਹਿੰਦਾ ਹੈ।

ਬਫੀ ਜ਼ਰਾ ਗੂੰਗਾ ਵੀ ਹੈ। ਉਹਦੀ ਜਿਹੜੀ ਮਾੜੀ-ਮੋਟੀ ਮੱਤ ਸੀ, ਉਹ ਵੀ ਮਾਰੀ ਗਈ, ਜਦੋਂ ਪਿੰਡ ਦੇ ਲੋਕ ਉਸਨੂੰ ਗੂੰਗਾ ਕਹਿ ਕੇ ਛੇੜਨ ਲੱਗੇ।

ਬੁੱਢੇ ਸਫੀ ਨੂੰ ਬਫੀ ਦਾ ਦੁੱਖ ਨਾ ਹੁੰਦਿਆਂ ਹੋਇਆਂ ਵੀ ਬਫੀ ਲਈ ਚਿੰਤਾ ਜ਼ਰੂਰ ਬਣੀ ਰਹਿੰਦੀ ਸੀ। ਉਸ ਲਈ ਮੁੱਖ ਚਿੰਤਾ ਸੀ, ਉਹਦੇ ਲਈ ਕਿਸੇ ਲੜਕੀ ਦਾ ਬੰਦੋਬਸਤ ਕਰਨਾ। ਪਿੰਡ ਵਿਚ ਸਾਰੇ ਹੀ ਲੰਙੇ ਕਾਣੇ ਵਿਆਹੇ ਹੋਏ ਸਨ। ਵਿਆਹ ਕਰਨਾ ਸੁਨੱਤ ਹੈ। ਲਾਜ਼ਮੀ ਧਰਮ ਹੈ। ਵਿਆਹ ਦਾ ਸਿੱਟਾ ਭਾਵੇਂ ਕੁਝ ਵੀ ਹੋਵੇ। ਵਿਆਹ ਨਾ ਕਰਾਉਣਾ ਬੜੇ ਪਾਪ ਦੀ ਗੱਲ ਹੈ, ਬੜਾ ਗੁਨਾਹ ਹੈ।

ਬੁੱਢੇ ਸਫੀ ਦਾ ਖ਼ਿਆਲ ਹੈ ਕਿ ਆਪਣੇ ਛੋਟੇ ਪੁੱਤਰ ਬਫੀ ਦਾ ਜੇ ਉਹ ਵਿਆਹ ਨਾ ਕਰਕੇ ਜਾ ਸਕਿਆ ਤਾਂ ਬਾਪ ਦਾ ਕਰਤੱਵ ਅਧੂਰਾ ਰਹਿ ਜਾਏਗਾ। ਕਿਤਿਉਂ ਹੋਵੇ, ਉਸ ਲਈ ਇਕ ਕੁੜੀ ਦਾ ਬੰਦੋਬਸਤ ਕਰਨਾ ਹੀ ਹੋਵੇਗਾ।

ਪਰ ਕਿਤਿਉਂ ਕਹਿ ਦੇਣ ਨਾਲ ਹੀ ਗੱਲ ਮੁੱਕ ਨਹੀਂ ਜਾਂਦੀ। ਸਫੀਅਤ ਦੀ ਨੂੰਹ ਰੂਪ ਅਤੇ ਗੁਣ ਦੋਹਾਂ ਕਰਕੇ ਮੂੰਹ ਮੱਥੇ ਲਗਦੀ ਹੋਵੇ। ਗੂੰਗਾ ਹੈ ਤਾਂ ਕੀ, ਬਫੀ ਹੈ ਤਾਂ ਸਫੀਅਤ ਦਾ ਪੁੱਤਰ।

ਅਤੇ ਜਿਸ ਲੜਕੀ ਤੇ ਉਸਦੀ ਅੱਖ ਹੈ, ਉਹ ਹੈ ਕਪਾਹੀ ਦੀ ਭਣੇਂਵੀ ਤਰਾ।

ਕਪਾਹੀ ਦੀ ਬਦਨਾਮੀ ਦੀ ਗੱਲ ਕਾਫ਼ੀ ਪੁਰਾਣੀ ਹੋ ਚੁੱਕੀ ਹੈ ਅਤੇ ਸਫ਼ੀ ਦੀ

ਨੂੰਹ ਵਲ ਉਂਗਲੀ ਕਰਨ ਵਾਲਾ ਪਿੰਡ ਵਿਚ ਕੋਈ ਘਟ ਵਧ ਹੀ ਹੈ। ਸਿਰਫ਼ ਉਹ ਬਦਮਾਸ਼ ਚੰਦੂ ਹੈ। ਉਸੇ ਦਾ ਜ਼ਰਾ ਡਰ ਹੈ। ਉਸ ਦੀਆਂ ਅੱਖਾਂ ਵਿਚ ਹਿੰਦੂ-ਮੁਸਲਮਾਨ ਜਾਂ ਵੱਡੇ-ਛੋਟੇ ਵਿਚ ਕੋਈ ਅੰਤਰ ਨਹੀਂ ਹੈ।

ਕਪਾਹੀ ਅਤੇ ਤਰਾ ਸਫੀ ਦੇ ਖੇਤਾਂ ਵਿਚ ਬਿਜਾਈ-ਕਟਾਈ ਕਰਦੀਆਂ ਹਨ। ਕਪਾਹੀ ਉਸਦੇ ਘਰ ਚੌਲ ਵੀ ਛੜਨ ਜਾਂਦੀ ਹੈ ਅਤੇ ਪਾਣੀ ਵੀ ਭਰਨ ਜਾਂਦੀ ਹੈ। ਬਫੀ ਨੇ ਤਰਾ ਨੂੰ ਦੇਖਿਆ ਹੋਇਆ ਹੈ। ਤਰਾ ਵੀ ਉਸਨੂੰ 'ਭਾਜੀ' ਕਹਿ ਕੇ ਵਾਜ ਮਾਰਦੀ ਹੈ। ਬਫੀ ਦੇਖਣ ਨੂੰ ਸੁੰਦਰ ਨਹੀਂ ਪਰ ਕੀ ਉਹ ਆਦਮੀ ਨਹੀਂ ?

ਦਸ ਬਾਰਾਂ ਸਾਲ ਪਹਿਲਾਂ ਸਫੀ ਖੁਦ ਕਪਾਹੀ ਤੇ ਮੋਹਿਤ ਹੋ ਗਿਆ ਸੀ। ਉਸਨੂੰ ਜਤਲਾਉਣ ਲਈ ਉਸਨੇ ਥੋੜ੍ਹਾ ਬਹੁਤ ਪਿਆਰ ਵੀ ਕੀਤਾ ਸੀ। ਉਸਦੇ ਘਰ ਜਾ ਕੇ ਖ਼ਬਰ-ਸੁਰਤ ਵੀ ਲਈ ਸੀ। ਪਰ ਇਕ ਦਿਨ ਕਪਾਹੀ ਦੇ ਘਰ ਜਦ ਉਸਨੇ ਆਪਣੇ ਪੁੱਤਰ ਰਫੀ ਨੂੰ ਦੇਖ ਲਿਆ, ਉਸੇ ਦਿਨ ਤੋਂ ਉਸਨੇ ਕਪਾਹੀ ਨਾਲੋਂ ਆਪਣੇ ਸੰਬੰਧ ਤੋੜ ਲਏ। ਆਪਣੀ ਇੱਜ਼ਤ ਨੂੰ ਕਿਵੇਂ ਬਚਾਈਦਾ ਹੈ, ਇਸਦੀ ਵੀ ਸਫੀ ਨੂੰ ਸਮਝ ਹੈ।

ਅਗਲੇ ਦਿਨ ਹੀ ਉਸਨੇ ਰਫੀ ਨੂੰ ਤਾੜਨਾ ਕਰ ਦਿੱਤੀ ਕਿ ਜੇ ਉਹ ਕਪਾਹੀ ਦੇ ਘਰ ਰਾਤ ਨੂੰ ਜਾਣਾ ਬੰਦ ਨਹੀਂ ਕਰਦਾ ਤਾਂ ਉਹ ਉਸਨੂੰ ਘਰੋਂ ਕੱਢ ਦੇਵੇਗਾ। ਰਫੀ ਆਪਣੇ ਪਿਉ ਨੂੰ ਬੁੱਢਾ ਬਾਘ ਸਮਝਦਾ ਹੈ। ਕਪਾਹੀ ਦਾ ਭੂਆ ਹੋਣ ਦਾ ਭਰਮ-ਭਾਅ ਬਣਿਆ ਰਿਹਾ।

ਬਫੀ ਲਈ ਉਸਦੇ ਬੁੱਢੇ ਬਾਪ ਨੇ ਇਕ ਦੋ ਥਾਂ ਕੁੜੀਆਂ ਦੇਖੀਆਂ ਵੀ ਹਨ। ਪਰ ਕੋਈ ਠੱਠਾ ਨਹੀਂ ਧਰਦਾ। ਇਕ-ਦੋ ਥਾਵਾਂ ਤੋਂ ਗਾਲ੍ਹਾਂ ਵੀ ਖਾਧੀਆਂ ਨੇ। ਇਕ ਨੇ ਕਿਹਾ, "ਉਸ ਕਾਣੇ ਨੂੰ ਆਪਣੀ ਕੁੜੀ ਦੇਣ ਨਾਲੋਂ ਵੱਢ ਕੇ ਟੋਟੇ ਕਰਕੇ ਗੰਢ ਬੰਨ੍ਹ ਕੇ ਧਨਸ਼ਿਰੀ ਵਿਚ ਰੋੜ੍ਹ ਦੇਣਾ ਕਿਤੇ ਚੰਗਾ ਹੈ। ਸਫੀਅਤ ਦੀ ਨੂੰਹ ਨਾਲੋਂ ਤਾਂ ਸਾਡੀ ਕੁੜੀ ਭੁੱਖੀ ਮਰ ਜਾਏ ਚੰਗੀ ਹੈ।"

ਸਫੀਅਤ ਨੂੰ ਹੁਣ ਪਤਾ ਲਗ ਗਿਆ ਸੀ, ਲੜਕੇ ਵਲ ਵੇਖ ਕੇ ਹੀ ਉਸ ਲਈ ਲੜਕੀ ਵੇਖਣੀ ਚਾਹੀਦੀ ਹੈ। ਉਸ ਗੂੰਗੇ ਨੂੰ ਇਕ ਸੁਹਣੀ ਕੁੜੀ ਲੱਭ ਦਿੱਤੀ ਤਾਂ ਉਹ ਉਸਨੂੰ ਚੈਨ ਨਾਲ ਕਿੱਥੇ ਰਹਿਣ ਦੇਣ ਲੱਗੀ ਏ ?

ਏਧਰ ਕੁਝ ਦਿਨਾਂ ਤੋਂ ਤਰਾ ਤੇ ਉਸਦੀ ਅੱਖ ਹੋਈ ਹੈ।

ਤਰਾ ਸਫੀਅਤ ਦੀ ਨੂੰਹ ਬਣ ਸਕਦੀ ਹੈ। ਨਾ ਬਣ ਸਕਣ ਦੀ ਵੀ ਕਿਹੜੀ ਗੱਲ ਹੈ ? ਕਪਾਹੀ ਵਰਗੀ ਗ਼ਰੀਬ ਤ੍ਰੀਮਤ ਸਫੀ ਦੀ ਗੱਲ ਨੂੰ ਕਿਵੇਂ ਟਾਲ ਸਕਦੀ ਹੈ ? ਸ਼ਾਇਦ ਆਪਣੇ ਆਪ ਨੂੰ ਉਹ ਖੁਸ਼ਕਿਸਮਤ ਸਮਝੇ। ਕਪਾਹੀ ਨੂੰ ਕੌਣ ਨਹੀਂ ਜਾਣਦਾ ?

ਪਿੰਡ ਵਿਚ ਲੋਕ ਸਫੀਅਤ ਬਾਰੇ ਕਈ ਗੱਲਾਂ ਕਰਦੇ ਹਨ। ਸਫੀਅਤ ਕੰਜੂਸ ਹੈ, ਸੂਦ ਖੋਰ ਹੈ ਅਤੇ ਇਸ ਤਰ੍ਹਾਂ ਦੀਆਂ ਕਈ ਬਦਨਾਮੀਆਂ ਉਸਦੇ ਬਾਰੇ ਹਨ। ਕਈ ਗੱਲਾਂ ਤਾਂ ਉਸਦੇ ਬਾਰੇ ਕਹਾਣੀਆਂ ਬਣ ਚੁੱਕੀਆਂ ਹਨ।

ਆਪਣੇ ਵਿਆਹ ਵਿਚ ਸਫੀਅਤ ਨੇ ਬਾਰ੍ਹਾਂ ਆਨਿਆਂ ਦੀ ਜੁੱਤੀ ਦੁਕਾਨ ਤੋਂ

ਖ਼ਰੀਦੀ ਸੀ। ਕੋਈ ਚਾਲ੍ਹੀ ਵਰ੍ਹੇ ਦੀ ਗੱਲ ਹੈ। ਉਹ ਜੋੜਾ ਅਜੇ ਵੀ ਨਵਾਂ ਹੈ। ਕਪੜੇ ਵਿਚ ਲਪੇਟ ਕੇ ਉਸਨੇ ਪੜਛੱਤੀ ਤੇ ਰੱਖ ਦਿੱਤਾ ਸੀ। ਪਿੰਡ ਵਿਚ ਕੋਈ ਵਿਆਹ-ਸ਼ਾਦੀ ਹੋਵੇ ਜਾਂ ਈਦ-ਬਕਰੀਦ ਦੇ ਮੌਕੇ ਤੇ ਉਹ ਅੱਧੇ-ਪੌਣੇ ਘੰਟੇ ਲਈ ਜੁੱਤੀ ਨੂੰ ਪੈਰੀਂ ਪਾ ਲੈਂਦਾ ਹੈ। ਝਟ ਫਿਰ ਉਸਨੂੰ ਉਤਾਰ ਕੇ ਪੂੰਝ-ਪਾਂਝ ਕੇ ਕਪੜੇ ਵਿਚ ਲਪੇਟ ਕੇ ਮੁੜ ਪੜਛੱਤੀ ਤੇ ਟਿਕਾ ਦਿੰਦਾ ਹੈ।

ਉਸਦੇ ਮੁੰਡੇ ਰਫੀ ਨੇ ਆਪਣੇ ਵਿਆਹ ਵਿਚ ਜੁੱਤੀ ਦਾ ਨਵਾਂ ਜੋੜਾ ਖ਼ਰੀਦਣਾ ਚਾਹਿਆ। ਬੁੱਢੇ ਨੇ ਦਬਕਾ ਮਾਰ ਕੇ ਕਿਹਾ, "ਇਕ ਜੋੜਾ ਤਾਂ ਘਰ ਵਿਚ ਹੈ। ਉਸੇ ਨਾਲ ਸਭ ਦਾ ਬੁੱਤਾ ਸਰ ਸਕਦਾ ਹੈ, ਜੋੜੇ ਉਤੇ ਜੋੜਾ ਖ਼ਰੀਦਣ ਲਈ ਕੀ ਮੈਂ ਪੈਸਿਆਂ ਦੇ ਥੰਮ੍ਹ ਖੜੇ ਕੀਤੇ ਹੋਏ ਹਨ ?"

ਆਪਣੇ ਬਾਪ ਦੀ ਜੁੱਤੀ ਪਾ ਕੇ ਹੀ ਰਫੀ ਹਾਥੀ ਤੇ ਚੜ੍ਹ ਕੇ ਵਿਆਹੁਣ ਗਿਆ ਸੀ।

ਦੂਜੀ ਗੱਲ ਹੈ ਸਫੀਅਤ ਦੇ ਕੋਟ ਦੀ। ਪੰਦਰਾਂ ਸਾਲ ਪਹਿਲਾਂ ਦੀ ਗੱਲ ਹੈ, ਉਸ ਨੂੰ ਜ਼ਮੀਨ ਦਾ ਇਕ ਮੁਕੱਦਮਾ ਆ ਪਿਆ ਸੀ। ਮੁਕੱਦਮਾ ਜਿੱਤ ਕੇ ਇਕ ਰੁਪਿਆ ਛੇ ਆਨੇ ਨੀਲਾਮੀ 'ਚੋਂ ਉਹ ਇਕ ਲਾਲ ਰੰਗ ਦਾ ਗਰਮ ਕੋਟ ਖ਼ਰੀਦ ਲਿਆਇਆ ਸੀ। ਕੋਟ ਲੱਗਭਗ ਉਸੇ ਦੇ ਮੇਚ ਦਾ ਸੀ। ਹੁਣ ਥੋੜ੍ਹਾ ਜਿਹਾ ਖੁਲ੍ਹਾ ਹੋ ਗਿਆ ਹੈ। ਘਰੋਂ ਬਾਹਰ ਜਦ ਵੀ ਸਫੀਅਤ ਕਿਤੇ ਫਿਰਨ-ਤੁਰਨ ਲਈ ਨਿਕਲਦਾ ਹੈ ਤਾਂ ਬਨੈਣ ਅਤੇ ਕੁੜਤੇ ਦੇ ਉਪਰ ਉਹ ਕੋਟ ਪਾ ਕੇ ਨਿਕਲਦਾ ਹੈ, ਭਾਵੇਂ ਪੋਹ ਦਾ ਮਹੀਨਾ ਹੋਵੇ ਜਾਂ ਜੇਠ ਦਾ।

ਪੋਸ਼ਾਕ-ਪੋਸ਼ਾਕ ਹੈ ਅਤੇ ਉਸਨੂੰ ਪਾਉਣਾ ਚਾਹੀਦਾ ਹੈ, ਪਾਲੇ ਜਾਂ ਗਰਮੀ ਦਾ ਪੋਸ਼ਾਕ ਨਾਲ ਕੀ ਸੰਬੰਧ ਹੈ ?

ਲਾਲ ਕੋਟ ਪਾ ਲਏ, ਬੁੱਢਾ ਫੁੱਟ-ਫੁੱਟ ਪੈਂਦਾ ਹੈ। ਛਾਤੀ ਤੱਕ ਆਉਂਦੀ ਉਸ ਦੀ ਚਿੱਟੀ ਦਾੜ੍ਹੀ ਅਤੇ ਚਿੱਟੇ ਦੰਦਾਂ ਦੇ ਮਜਬੂਤ ਪੀੜ੍ਹ ਨਾਲ, ਉਸਦੇ ਭਰਵੇਂ ਚਿਹਰੇ ਨਾਲ ਕੋਟ ਖ਼ੂਬ ਫਬਦਾ ਹੈ।

ਗਰਮੀਆਂ ਦੇ ਦਿਨਾਂ ਵਿਚ ਉਹ ਜਦ ਕੋਟ ਪਾ ਲੈਂਦਾ ਹੈ, ਤਾਂ ਉਸਨੂੰ ਮੁੜ੍ਹਕਾ ਆ ਜਾਂਦਾ ਹੈ। ਪਰ, ਉਹ ਸਮਝਦਾ ਹੈ ਕਿ ਜ਼ਰੂਰੀ ਥੋੜ੍ਹਾ ਕਿ ਕੋਟ ਪਾਉਣ ਨਾਲ ਹੀ ਮੁੜ੍ਹਕਾ ਆਉਂਦਾ ਹੈ।

ਤੀਜੀ ਗੱਲ ਹੈ, ਸਫੀਅਤ ਦੀ ਕੁੱਤਿਆਂ ਦੀ ਫ਼ੌਜ।

ਜਿੰਨਾ ਕੁ ਪਿੰਡ ਦੇ ਲੋਕਾਂ ਦਾ ਚੇਤਾ ਹੈ, ਉਦੋਂ ਤੋਂ ਸਫੀਅਤ ਦੇ ਘਰ ਵਿਚ ਕੁੱਤਿਆਂ ਦੀ ਫ਼ੌਜ ਚਲੀ ਆਉਂਦੀ ਹੈ। ਬੜੇ ਜ਼ਾਲਿਮ ਕੁੱਤੇ ਹਨ। ਕਿਸੇ ਨੂੰ ਉਹ ਕਤੂਰਾ ਨਹੀਂ ਦਿੰਦਾ। ਨਸਲ ਚਲੀ ਜਾਏਗੀ। ਚੋਰ ਤਾਂ ਕੀ ਕੋਈ ਓਪਰਾ ਆਦਮੀ ਵੀ ਉਧਰ ਅੱਖ ਨਹੀਂ ਕਰ ਸਕਦਾ ਸੀ।

ਕੁੱਤੇ ਨਹੀਂ ਸਨ, ਜਿਵੇਂ ਬਾਘ ਹੋਣ।

ਬੁੱਢਾ ਆਪਣੇ ਕੁੱਤਿਆਂ ਨੂੰ ਬਹੁਤ ਪਿਆਰ ਕਰਦਾ ਹੈ। ਆਪਣੀ ਥਾਲੀ ਵਿਚੋਂ ਜੇ ਇਕ ਲਪ ਚੌਲ ਉਹ ਕੁੱਤਿਆਂ ਨੂੰ ਨਹੀਂ ਪਾਉਂਦਾ ਤਾਂ ਉਸਦੀ ਭੁੱਖ ਨਹੀਂ

ਮਿਟਦੀ। ਕੁੱਤੇ ਵੀ ਬੁੱਢੇ ਦੇ ਬੜੇ ਭਗਤ ਹਨ। ਕਿਤੇ ਵੀ ਜਾਏ, ਦੋ ਕੁੱਤੇ ਉਸਦੇ ਨਾਲ ਜ਼ਰੂਰ ਜਾਂਦੇ ਹਨ। ਬੁੱਢਾ ਪਰ ਕੁੱਤੇ ਨੂੰ ਹੱਥ ਨਹੀਂ ਲਾਉਂਦਾ ਹੈ। ਉਹ ਸਮਝਦਾ ਹੈ ਕੁੱਤਾ ਨਾਪਾਕ ਹੈ — ਅਪਵਿੱਤਰ ਹੈ ਕੁੱਤੇ ਨੂੰ ਛੂਹਣ ਨਾਲ ਵੁਜ਼ੂ ਭੰਗ ਹੁੰਦਾ ਹੈ ਅਤੇ ਨਮਾਜ਼ ਨਹੀਂ ਅਦਾ ਕੀਤੀ ਜਾ ਸਕਦੀ। ਪਰ ਪਿੰਡ ਵਿਚ ਕਿਤੇ ਕੋਈ ਰੋਟੀ ਹੋਵੇ, ਘਰ ਵਿਚ ਪਰੀਠਾ ਲਿਆਉਣ ਵਾਂਗ ਉਹ ਕੁੱਤਿਆਂ ਲਈ ਚੌਲ ਤੇ ਗੋਸ਼ਤ ਪੋਟਲੀ ਵਿਚ ਬੰਨ੍ਹ ਕੇ ਜ਼ਰੂਰ ਲਿਆਉਂਦਾ ਹੈ ਅਤੇ ਆਪਣੇ ਹੱਥੀਂ ਕੁੱਤਿਆਂ ਨੂੰ ਖੁਆਲਦਾ ਹੈ। ਟੱਬਰ ਦੇ ਜੀਆਂ ਨੂੰ ਉਹ ਏਨਾ ਪਿਆਰ ਨਹੀਂ ਕਰਦਾ।

ਚੌਥੀ ਗੱਲ ਉਸਦੀ ਵਾੜੀ ਦੇ ਮਿੱਠੇ ਅੰਬਾਂ ਦੀ ਹੈ।

ਉਨ੍ਹਾਂ ਵਿਚੋਂ ਕਈ ਤਾਂ ਸਫੀਅਤ ਦਾ ਬਾਪ ਲਗਾ ਗਿਆ ਸੀ। ਕੁਝ ਬੁੱਢੇ ਨੇ ਆਪ ਲਾਏ ਹਨ। ਸੱਚ-ਮੁੱਚ ਹੀ ਸੁਆਦਲੇ ਅੰਬ ਹਨ। ਸ਼ਹਿਦ ਵਾਂਗ ਮਿੱਠੇ। ਕੱਚੇ ਖਾਧੇ ਜਾਣ ਵਾਲੇ ਵੀ ਹਨ ਅਤੇ ਪੱਕੇ ਖਾਧੇ ਜਾਣ ਵਾਲੇ ਵੀ। ਬੁੱਢੇ ਦੀ ਵਾੜੀ ਵਰਗੇ ਅੰਬ ਕਿਤੇ ਹੋਰ ਦੋ-ਚਾਰ ਹੀ ਹੋਣਗੇ।

ਅੰਬਾਂ ਦੀ ਬਹਾਰੇ ਜੇ ਕੋਈ ਬੁੱਢੇ ਦੇ ਘਰ ਜਾਂਦਾ ਹੈ ਤਾਂ ਬੁੱਢਾ ਵਾੜੀ ਦੇ ਅੰਬ ਬੜੇ ਤਪਾਕ ਨਾਲ ਪੇਸ਼ ਕਰਦਾ ਹੈ। ਪਰ ਖਾਂਦੇ ਸਮੇਂ ਸਾਮ੍ਹਣੇ ਬੈਠ ਕੇ ਖੁਆਉਂਦਾ ਹੈ। ਕਿਸੇ ਨੂੰ ਗਿਟਕ ਤੱਕ ਨਹੀਂ ਲੈ ਜਾਣ ਦਿੰਦਾ। ਗਿਟਕ ਲੈ ਗਿਆ ਤਾਂ ਅੰਬਾਂ ਦੀ ਵੀ ਨਸਲ ਗਈ। ਭੱਤ ਖਾਣ ਨੂੰ ਦਿੱਤਾ ਜਾ ਸਕਦਾ ਹੈ ਪਰ ਉਸਦੇ ਨਾਲ ਉਂਗਲੀ ਥੋੜ੍ਹੀ ਦਿੱਤੀ ਜਾ ਸਕਦੀ ਹੈ, ਬੀ ਨਹੀਂ ਦੇਣਾ ਚਾਹੀਦਾ। ਬੀ ਦਿੱਤਾ ਤਾਂ ਨਾਲ ਹੀ ਲੱਛਮੀ ਗਈ।

ਪਰ ਕਿਸੇ ਦੂਜੇ ਦੇ ਘਰ ਜੇ ਚੰਗਾ ਬੀ ਮਿਲ ਜਾਏ, ਤਾਂ ਬੁੱਢਾ ਜ਼ਰੂਰ ਲੈ ਆਏਗਾ ਅਤੇ ਆਪਣੇ ਘਰ ਲਜਾਏਗਾ। ਭਾਵੇਂ ਅੰਬ ਹੋਵੇ, ਕਟਹਲ ਹੋਵੇ, ਅਨਾਰ ਹੋਵੇ ਜਾਂ ਕੋਈ ਦੂਜਾ ਫਲ ਹੋਵੇ ਅਤੇ ਬੁੱਢੇ ਦੇ ਹੱਥ ਵਿਚ ਵੀ ਬੜੀ ਬਰਕਤ ਹੈ, ਕਿਸੇ ਬੰਜਰ ਜ਼ਮੀਨ ਵਿਚ ਵੀ ਉਸਨੂੰ ਲਾ ਦੇਵੇ, ਉਥੇ ਹੀ ਫਲਣ ਲਗਦਾ ਹੈ।

ਵਿਆਹ ਤੋਂ ਪਹਿਲਾਂ ਰਫੀ ਨੇ ਦਾੜ੍ਹੀ ਨਾ ਰੱਖਣ ਦੇ ਸੁਆਲ ਤੇ ਆਪਣੇ ਬਾਪ ਨਾਲ ਬਹਿਸ ਕੀਤੀ ਸੀ। ਪਰ ਸਫੀ ਦੀ ਇਕੋ ਝਿੜਕ ਨੇ ਉਸਦੇ ਮੂੰਹ ਤੇ ਬਿਜੜੇ ਦਾ ਆਲ੍ਹਣਾ ਖੜਾ ਕਰ ਦਿੱਤਾ ਸੀ।

ਰੋਜ਼ ਸ਼ੇਵ ਕਰਕੇ, ਅਜੀਬ ਮੂੰਹ ਬਣਾ ਕੇ ਫਿਰਨ ਵਿਚ ਸ਼ਰਮ ਨਹੀਂ ਮਹਿਸੂਸ ਹੁੰਦੀ ? ਅਤੇ ਕਮਾਉਂਦਾ ਕੀ ਏਂ ? ਉਸਤਰੇ ਦੀ ਕੀਮਤ ਹੀ ਦੋ ਰੁਪਏ ਹੈ ਅਤੇ ਉਸ ਨਾਲ ਵੀ ਕਿੰਨੇ ਕੁ ਦਿਨ ਲੰਘਣਗੇ ? ਵੱਧ ਤੋਂ ਵੱਧ ਤਿੰਨ ਸਾਲ ਕੱਢ ਜਾਏਗਾ। ਫਿਰ ਖੁੰਢਾ ਹੋ ਜਾਏ, ਸਾਣ ਤੇ ਲੁਆਉਣ ਜੋਗੇ ਦੋ ਆਨੇ ਕੱਢਣੇ ਹੀ ਮੁਸ਼ਕਿਲ ਨੇ। ਦਾੜ੍ਹੀ ਰੱਖ — ਖ਼ੁਦਾ ਦਾ ਨੂਰ ਏ ਦਾੜ੍ਹੀ।

ਲਾੜਾ ਬਣ ਕੇ ਜਾਂਦੇ ਸਮੇਂ ਵੀ ਰਫੀ ਨੇ ਆਪਣੀ ਦਾੜ੍ਹੀ ਕੈਂਚੀ ਨਾਲ ਹੀ ਕਟਵਾਈ ਸੀ। ਉਸਤਰਾ ਨਹੀਂ ਛੁਆਇਆ ਸੀ।

ਡਾਲਿਮ ਪਿੰਡ ਵਿਚ ਕੋਈ ਨਾਈ ਨਹੀਂ ਹੈ। ਸਾਰੇ ਪਿੰਡ ਵਿਚ ਪੰਜ ਹੀ

ਕੈਂਚੀਆਂ ਹਨ । ਉਨ੍ਹਾਂ ਵਿਚੋਂ ਕਨਬਾਪ ਦਰਜ਼ੀ ਦੀ ਕੈਂਚੀ ਹੀ ਚੰਗੀ ਹੈ, ਤੇਜ਼ ਹੈ । ਪਰ ਉਸ ਨਾਲ ਕੱਪੜਾ ਹੀ ਕੱਟਿਆ ਜਾਂਦਾ ਹੈ, ਵਾਲ ਨਹੀਂ । ਕਦੇ-ਕਦੇ ਹੀ ਕੋਈ ਇਕ-ਅੱਧਾ ਚੋਰੀ ਛਿਪੇ ਉਸ ਨਾਲ ਵਾਲ ਕਟਾਉਂਦਾ ਹੈ । ਪਿੰਡ ਦਾ ਲੱਗਭਗ ਹਰ ਇਕ ਜਵਾਨ ਵਾਲ ਕੱਟਣੇ ਜਾਣਦਾ ਹੈ । ਉਨ੍ਹਾਂ ਵਿਚ ਇਕ-ਦੋ ਤਾਂ ਚੰਗੇ ਕਾਰੀਗਰ ਨੇ । ਬੜੇ ਵਧੀਆ ਵਾਲ ਕੱਟਦੇ ਹਨ ।

ਇਕ ਘਰ ਕੈਂਚੀ, ਦੂਜੇ ਘਰ ਕੰਘੀ ਅਤੇ ਤੀਜੇ ਘਰ ਉਸਤਰਾ ਹੈ ਤੇ ਕਿਸੇ ਚੌਥੇ ਘਰ ਦੇ ਵਿਹੜੇ ਵਿਚ ਜਾਂ ਖੁਲ੍ਹੇ ਥਾਂ ਵਿਚ ਬੈਠ ਕੇ ਵਾਲ ਕੱਟੇ ਜਾਂਦੇ ਹਨ । ਜਿਹੜਾ ਨੌਜਵਾਨ ਚੰਗੇ ਵਾਲ ਬਣਾਉਂਦਾ ਹੈ, ਉਸਦੀ ਚੰਗੀ ਖਾਤਿਰ ਹੁੰਦੀ ਹੈ । ਪਰ ਵਾਲ ਅਤੇ ਦਾੜ੍ਹੀ ਮਾਘ-ਫੱਗਣ-ਚੇਤ ਜਾਂ ਅੱਸੂ-ਕੱਤੇ ਵਿਚ ਹੀ ਬਣਾਏ ਜਾਂਦੇ ਹਨ । ਆਮ ਕਰਕੇ ਕੰਮ-ਕਾਰ ਦੇ ਦਿਨਾਂ ਵਿਚ ਡੇਢੂ-ਦੋ ਮਹੀਨੇ ਤੱਕ ਵਾਲ ਤੇ ਦਾੜ੍ਹੀ ਨਾ ਬਣਾਏ ਜਾ ਸਕਣ ਤਾਂ ਕੋਈ ਅਸੁਭਾਵਿਕ ਗੱਲ ਨਹੀਂ ਹੈ । ਜਵਾਨਾਂ ਦੇ ਮੂੰਹ ਤੇ ਦਾੜ੍ਹੀ ਹੋਣੀ ਕੋਈ ਹੈਰਾਨੀ ਦੀ ਗੱਲ ਨਹੀਂ ।

ਇਹ ਗੱਲ ਨਹੀਂ ਹੈ ਕਿ ਕਪਾਹੀ ਨੇ ਤਰਾ ਲਈ ਪਿੰਡ ਦੇ ਦੋ-ਚਾਰ ਮੁੰਡੇ ਨਹੀਂ ਦੇਖੇ । ਇਹ ਵੀ ਗੱਲ ਨਹੀਂ ਕਿ ਕੁਝ ਨੌਜਵਾਨਾਂ ਨੇ ਲੁਕ-ਛਿਪ ਕੇ ਕਪਾਹੀ ਦੇ ਘਰ ਪਾਨ-ਬੀੜੀ ਨਹੀਂ ਖਾਧਾ ਜਾਂ ਚਾਹ-ਪਾਣੀ ਨਹੀਂ ਪੀਤਾ । ਪਰ ਕਪਾਹੀ ਬੜੀ ਚਾਲਾਕ ਹੈ । ਕਿਸੇ ਨੂੰ ਹਾਂ ਨਹੀਂ ਕੀਤੀ ਨਾ ਕਿਸੇ ਨੂੰ ਜ਼ਬਾਨ ਕੀਤੀ ਹੈ ।

ਤਰਾ ਦੇ ਦਿਲ ਦੀ ਗੱਲ ਵੀ ਉਹ ਚੰਗੀ ਤਰ੍ਹਾਂ ਜਾਣ ਨਹੀਂ ਸਕੀ ਹੈ ।

ਜਵਾਨ ਕੁੜੀ ਦਾ ਦਿਲ ਆਸਾਨੀ ਨਾਲ ਪੜ੍ਹਨਾ ਕਠਿਨ ਹੈ ।

ਸਫੀਅਤ ਨੂੰ ਕਪਾਹੀ ਚੰਗੀ ਤਰ੍ਹਾਂ ਜਾਣਦੀ ਹੈ । ਪਹਿਲਾਂ ਸਫੀ ਉਸਨੂੰ ਪਿਆਰ ਕਰਦਾ ਸੀ । ਪਿਆਰ ਕਰਨਾ ਚਾਹੁੰਦਾ ਸੀ ਕਪਾਹੀ ਨੂੰ, ਪਰ ਹੁਣ ਉਹ ਪਿਆਰ ਕਰਦਾ ਹੈ ਤਰਾ ਨੂੰ । ਪਰ ਕਪਾਹੀ ਜਾਣਦੀ ਹੈ ਕਿ ਉਹ ਤਰਾ ਨੂੰ ਆਪਣੇ ਲਈ ਪਿਆਰ ਨਹੀਂ ਕਰਦਾ । ਕੋਈ ਵੀ ਚੰਗਾ ਮੁੰਡਾ ਜੇ ਉਸਦੇ ਹੱਥ ਨਾ ਆਵੇ ਅਤੇ ਤਰਾ ਨੂੰ ਬਫੀ ਦੇ ਹੱਥ ਵੀ ਦੇਣਾ ਪਵੇ, ਤਾਂ ਕਪਾਹੀ ਨੂੰ ਇਸਦਾ ਰਤੀ ਅਫ਼ਸੋਸ ਨਹੀਂ ਸੀ । ਸਫੀਅਤ ਦੇ ਘਰ ਤਰਾ ਸੁਖੀ ਰਹੇਗੀ । ਪਰ ਬਫੀ ਤਰਾ ਦੇ ਯੋਗ ਨਹੀਂ ਸੀ । ਇਹ ਗੱਲ ਕਪਾਹੀ ਵੀ ਸਮਝਦੀ ਹੈ । ਪਰ ਗ਼ਰੀਬ ਜੇ ਇਹ ਸੋਚਣ ਲਗ ਜਾਏ ਤਾਂ ਉਸਦਾ ਕੰਮ ਕਿਵੇਂ ਚਲੇ ? ਉਸ ਲਈ ਤਾਂ ਮੁੰਡਾ ਹੋਵੇ ਤਾਂ ਉਸ ਲਈ ਨੂੰਹ ਲਿਆਉਣੀ ਹੈ ਅਤੇ ਕੁੜੀ ਹੋਵੇ ਤਾਂ ਉਸਦੇ ਹੱਥ ਪੀਲੇ ਕਰਨੇ ਹਨ । ਚੰਗੇ ਜਾਂ ਮਾੜੇ ।

ਕਦੀ-ਕਦੀ ਕੋਈ ਚੀਜ਼ ਵਸਤ ਦੇ ਕੇ ਜਾਂ ਕਿਸੇ ਹੋਰ ਬਹਾਨੇ ਬਫੀ ਦਾ ਪਿਤਾ ਉਸਨੂੰ ਕਪਾਹੀ ਦੇ ਘਰ ਘੱਲਦਾ ਹੈ । ਬਫੀ ਨੂੰ ਦੇਖ ਕੇ ਤਰਾ ਪਿਛਵਾੜੇ ਛੁਪ ਜਾਂਦੀ ਹੈ । ਕਪਾਹੀ ਪਾਨ-ਵਾਨ ਦੇ ਕੇ ਘੰਟਾ-ਘੰਟਾ ਉਸ ਨਾਲ ਊਟ-ਪਟਾਂਗ ਗੱਲਾ ਮਾਰਦੀ ਰਹਿੰਦੀ ਹੈ । ਉਹ ਚਲਾ ਜਾਂਦਾ ਹੈ ਤਾਂ ਤਰਾ ਗ਼ੁੱਸੇ ਨਾਲ ਕਹਿੰਦੀ ਹੈ, "ਮੈਨੂੰ ਤਾਂ ਵੇਖ ਕੇ ਡਰ ਆਉਂਦਾ ਹੈ, ਕਿਵੇਂ ਦੰਦ ਕੱਢ ਕੇ ਹੱਸਦਾ ਹੈ ।"

ਕਪਾਹੀ ਚੁੱਪ ਰਹਿੰਦੀ ਹੈ ।

ਲੜਕੀ ਦੇ ਭਾਗਾਂ ਦੀ ਗੱਲ ਅਤੇ ਡੂੰਘੇ ਪਾਣੀ ਵਿਚ ਕੁੰਡੀ ਸੁੱਟਣਾ ਦੋਵੇਂ ਬਰਾਬਰ ਹਨ। ਕੀ ਹੱਥ ਆਉਂਦਾ ਹੈ, ਕਿਸੇ ਨੂੰ ਕੋਈ ਪਤਾ ਨਹੀਂ।

ਪਰ ਤਰਾ ਸਮਝਦੀ ਹੈ ਕਿ ਉਸਨੂੰ ਵੇਖਣ ਦੇ ਬਹਾਨੇ ਹੀ ਬਫੀ ਉਨ੍ਹਾਂ ਦੇ ਘਰ ਫੇਰੇ ਮਾਰਦਾ ਹੈ। ਉਸਦਾ ਗੁੱਸਾ ਵਧ ਜਾਂਦਾ ਹੈ। ਪਰ ਗੁਲਚ ਆਵੇ ਤਾਂ ਉਸਨੂੰ ਗੁੱਸਾ ਨਹੀਂ ਆਉਂਦਾ। ਉਸਨੂੰ ਚੰਗਾ ਹੀ ਲੱਗਦਾ ਹੈ। ਗੁਲਚ ਵਧੇਰੇ ਗੱਲਾਂ ਨਹੀਂ ਕਰਦਾ। ਬਹੁਤਾ ਬੈਠਦਾ ਨਹੀਂ, ਬਹੁਤੀ ਮਸਤੀ ਨਹੀਂ ਕਰਦਾ। ਦਰਅਸਲ ਉਹ ਇਕ ਆਦਮੀ ਹੈ। ਪਰ ਹੈ ਗ਼ਰੀਬ — ਫਿਰ ਅਮੀਰਾਂ ਦੇ ਘਰ ਵੀ ਕਿੰਨੇ ਕੁ ਹਨ? ਸਾਰੇ ਦੇ ਸਾਰੇ ਹੀ ਤਾਂ ਗ਼ਰੀਬ ਹਨ। ਜਵਾਨ ਹੈ, ਫਿਰ ਜ਼ਮੀਨ ਆਬਾਦ ਕਰ ਰਿਹਾ ਹੈ, ਘਰ-ਘਾਟ ਬਣਾਏਗਾ, ਹਮੇਸ਼ਾ ਗ਼ਰੀਬ ਹੀ ਤਾਂ ਨਹੀਂ ਰਹੇਗਾ, ਗੁਲਚ ਵੀ ਕਿਸੇ ਦਿਨ ਅਮੀਰ ਹੋ ਜਾਏਗਾ।

ਉਸ ਨਾਦਾਨ ਨੂੰ ਕਦੀ ਮੇਰਾ ਖ਼ਿਆਲ ਹੀ ਨਹੀਂ ਆਇਆ।

ਕਪਾਹੀ ਦੇ ਦਿਲ ਦੀ ਗੱਲ ਤਰਾ ਨੂੰ ਵੀ ਸਮਝ ਵਿਚ ਨਹੀਂ ਆਉਂਦੀ। ਪਰ ਕਪਾਹੀ ਇਉਂ ਪ੍ਰਗਟ ਕਰਦੀ ਹੈ ਜਿਵੇਂ ਉਸਨੂੰ ਕੋਈ ਸੋਚ ਲੱਗੀ ਰਹਿੰਦੀ ਹੈ। ਜਿਵੇਂ ਉਹ ਕੁਝ ਕਰਨ ਲਈ ਮੌਕਾ ਤਾੜ ਰਹੀ ਹੋਵੇ।

ਹੋ ਸਕਦਾ ਹੈ ਕਿ ਕਪਾਹੀ ਨੂੰ ਆਪਣੇ ਦਿਲ ਦੀ ਗੱਲ ਹੀ ਠੀਕ ਤਰ੍ਹਾਂ ਸਮਝ ਵਿਚ ਨਾ ਆਉਂਦੀ ਹੋਵੇ। ਉਹ ਠੀਕ ਤਰੀਕੇ ਨਾਲ ਸੋਚਣਾ ਵੀ ਤੇ ਨਹੀਂ ਜਾਣਦੀ। ਭੱਤ ਅਤੇ ਲੀੜੇ-ਲੱਤੇ ਦੀ ਵਿਚਾਰ ਦੇ ਨਾਲ ਹੀ ਤਰਾ ਦੇ ਬਾਰੇ ਵੀ ਵਿਚਾਰ ਕਰਦੀ ਹੈ। ਬਸ ਏਨਾ ਹੀ।

ਚੰਦਰ ਵੀ ਕਦੇ-ਕਦੇ ਕਪਾਹੀ ਦੇ ਘਰ ਆਉਂਦਾ ਹੈ। ਕਪਾਹੀ ਉਸ ਕੋਲੋਂ ਡਰਦੀ ਵੀ ਹੈ ਅਤੇ ਉਸ ਨਾਲ ਪ੍ਰੇਮ ਵੀ ਕਰਦੀ ਹੈ। ਬੜਾ ਨਿਡਰ ਆਦਮੀ ਹੈ। ਉਹ ਬੜਾ ਹੱਟਾ-ਕੱਟਾ ਆਦਮੀ ਹੈ। ਮੰਗ ਕੇ ਤਰਾ ਦੇ ਹੱਥੋਂ ਚਾਹ ਪੀਂਦਾ ਹੈ। ਕਦੀ-ਕਦੀ ਉਹ ਤਰਾ ਦੇ ਜੂੜੇ 'ਚੋਂ ਫੁੱਲ ਤੋੜ ਲੈਂਦਾ ਹੈ। ਕਿੱਡਾ ਸ਼ੁਦਾਈ ਹੈ, ਆਪਣਾ ਪਰਾਇਆ ਵੀ ਨਹੀਂ ਜਾਣਦਾ। ਉਹ ਤਰਾ ਨਾਲ ਅੰਗ੍ਰੇਜ਼ੀ ਮਾਰਦਾ ਹੈ। ਕੀ ਪਤਾ ਖਹੁਰੇ ਕੀ ਕੀ ਕਹਿ ਜਾਂਦਾ ਹੈ। ਜੇ ਕੋਈ ਮਾੜੀ ਗੱਲ ਕਹਿ ਵੀ ਜਾਵੇ ਤਾਂ ਕੀ ਪਤਾ ਲਗਦਾ ਹੈ। ਪਰ ਤਰਾ ਚੰਗਾ ਹੀ ਉੱਤਰ ਦਿੰਦੀ ਹੈ। ਡਰ ਮਹਿਸੂਸ ਕਰਦਿਆਂ ਹੋਇਆਂ ਵੀ — ਚੰਦਰ ਕਪਾਹੀ ਨੂੰ ਬੁਰਾ ਨਹੀਂ ਲਗਦਾ। ਵਿਚਾਰਾ ਕਦੀ-ਕਦੀ ਵੱਡੇ-ਵੱਡੇ ਕੰਮ ਕਰ ਦਿੰਦਾ ਹੈ।

ਤਰਾ ਵੀ ਚੰਦਰ ਨੂੰ 'ਚੰਦਰ ਭਾਜੀ' ਕਹਿ ਕੇ ਸੰਬੋਧਨ ਕਰਦੀ ਹੈ। ਉਨ੍ਹਾਂ ਦੀ ਆਪਸ ਵਿਚ ਕਾਫੀ ਗੱਲ ਖੁਲ੍ਹੀ ਹੋਈ ਹੈ।

ਇਕ ਦਿਨ ਕਪਾਹੀ ਦੇ ਸਾਮ੍ਹਣੇ ਹੀ ਉਸਨੇ ਤਰਾ ਨੂੰ ਪੁੱਛਿਆ ਸੀ, "ਨੀ ਤਰਾ! ਮੈਂ ਇਕ ਵਧੀਆ ਲਾੜਾ ਲਭ ਦਿਆਂਗਾ ਤੇਰੇ ਲਈ, ਤੂੰ ਵਿਆਹ ਕਰਾਏਂਗੀ?"

ਸ਼ਰਮ ਨਾਲ ਲਾਲ ਹੋ ਕੇ ਤਰਾ ਨੇ ਕਿਹਾ, "ਜਾ ਵੱਡਾ ਤੂੰ। ਕਿਹੋ ਜਿਹੀਆਂ ਗੱਲਾਂ ਕਰਦਾ ਹੈ, ਸ਼ਰਮ ਨਹੀਂ ਆਉਂਦੀ? ਮੈਂ ਤੇਰੇ ਨਾਲ ਨਹੀਂ ਬੋਲਣਾ।"

ਚੰਦਰ ਠਹਾਕਾ ਮਾਰ ਕੇ ਹੱਸ ਪਿਆ।

"ਕਿਹੜੀ ਸ਼ਰਮ ਵਾਲੀ ਗੱਲ ਕੀਤੀ ਹੈ ਮੈਂ। ਇਹਦੀ ਤੇ ਜਿਵੇਂ ਮੈਰੇਜ ਨਹੀਂ ਹੋਣੀ ਹੈ। ਕਿਸੇ ਨਾਲ ਨਿਕਲ ਜਾਣ ਦੀ ਸਲਾਹ ਤੇ ਨਹੀਂ ਕੀਤੀ ? ਨੱਸ ਜਾਏਂਗੀ ਤਾਂ ਜਾਨ ਕੱਢ ਲਵਾਂਗਾ। ਤੇਰਾ ਵਿਆਹ ਕਰ ਦਿਆਂਗਾ — ਸਮਝੀ — ਪਤਾ ਮੈਂ ਤੇਰੇ ਵਿਆਹ ਵਿਚ ਕੀ ਦਿਆਂਗਾ ? ਤੈਨੂੰ ਇਕ ਜੋੜਾ ਸੈਂਡਲ ਪਰੈਜ਼ੰਟ ਕਰਾਂਗਾ — ਸਮਝੀ ? ਕਦੇ ਸੈਂਡਲ ਪਾ ਕੇ ਵੇਖਿਆ ਈ ?"

ਤਰਾ ਦਾ ਚਿਹਰਾ ਲਾਲ ਹੋ ਗਿਆ। ਸੈਂਡਲ ਪਾ ਕੇ ਵਹੁਟੀ ਬਣਨਾ — ਇਹ ਘਟ ਸ਼ਰਮ ਦੀ ਗੱਲ ਹੈ ? ਸੈਂਡਲ ਪਾ ਕੇ ਤੁਰਾਂਗੀ ਕਿਵੇਂ ?

ਕਪਾਹੀ ਨੇ ਕਿਹਾ — "ਕਹਿਣ ਨਾਲ ਕੀ ਹੁੰਦਾ ਹੈ। ਆਪਣੀ ਭੈਣ ਲਈ ਇਕ ਚੰਗਾ ਜਿਹਾ ਮੁੰਡਾ ਤਾਂ ਵੇਖਦੇ ਕਿਤੇ — ।"

ਤਰਾ ਦੇ ਸਾਮ੍ਹਣੇ ਇਹ ਗੱਲ ਹੋਈ। ਤਰਾ ਮਚਲੀ ਜਿਹੀ ਹੋ ਕੇ ਆਸ ਭਰੀਆਂ ਨਜ਼ਰਾਂ ਨਾਲ ਚੰਦਰ ਵਲ ਵੇਖਣ ਲੱਗੀ।

ਚੰਦਰ ਨੇ ਨਿਸਚਿੰਤ ਭਰੋਸਾ ਦਿੰਦਿਆਂ ਕਿਹਾ — "ਸੀਰੀਅਸਲੀ ਕਿਹਾ ਹੈ ਭੂਆ ? ਮਗਰੋਂ ਨਾ ਕਹੀਂ। ਬਿਊਟੀਫੁਲ ਯੰਗਮੈਨ ਹੈ — ਸਮਝਦੀ ਏਂ। ਕੁਝ ਚਿਰ ਤੁਸੀਂ ਵੇਟ ਕਰੋ। ਕੀ ਸੋਚਦੀ ਏਂ। ਵਟ ਇਜ਼ ਯੂ ਥਿੰਕ ਚੰਦਰ ?"

ਚੰਦਰ ਚਲਾ ਗਿਆ।

ਤਰਾ ਨੂੰ ਆਸ ਦੀ ਕਿਰਨ ਨਜ਼ਰ ਆਈ।

ਕਪਾਹੀ ਅਨਮਨੀ ਜਿਹੀ ਹੋ ਕੇ ਸੋਚਣ ਲੱਗੀ। ਹੋ ਸਕਦਾ ਹੈ ਕਿ ਚੰਦਰ ਕੁਝ ਕਰੇ ਵੀ। ਕਾਲੀ-ਬੋਲੀ ਰਾਤ ਵਿਚ ਵੀ ਦੋ ਮੀਲ ਦੀ ਦੂਰੀ ਤੋਂ ਕੈਰੋਸੀਨ ਦਾ ਤੇਲ ਲਿਆਉਣ ਵਾਲਾ ਆਦਮੀ ਹੈ ਉਹ। ਕੌਣ ਜਾਣਦਾ ਹੈ ਕਿ ਉਸਦੀ ਸਹਾਇਤਾ ਨਾਲ ਹੀ ਤਰਾ ਲਈ ਕੋਈ ਚੰਗਾ ਵਰ ਲੱਭਿਆ ਜਾ ਸਕੇ। ਪਰ ਅਜੇ ਕੀ ਕਿਹਾ ਜਾ ਸਕਦਾ ਹੈ ?

## ਸੱਤ

ਪੁੰਨਿਆ ਦੀ ਚਾਨਣੀ ਹੈ — ਚੌਧਵੀਂ ਦਾ ਚੰਦ ਚਮਕ ਰਿਹਾ ਹੈ। ਚਾਰੇ ਪਾਸੇ ਚਿੱਟੀ ਦੁੱਧ ਚਾਨਣੀ ਖਿਲਾਰ ਰਿਹਾ ਹੈ। ਧਨਸ਼ਿਰੀ ਦਾ ਪਾਣੀ ਚਾਨਣੀ ਨਾਲ ਲਿਸ਼ਕਾਂ ਮਾਰ ਰਿਹਾ ਹੈ।

ਉੱਤਰ ਪਾਸੇ ਨੂੰ ਜਾਣ ਵਾਲੀ ਹਵਾ ਜੰਗਲ ਵਿਚੋਂ ਦੀ ਲੰਘ ਰਹੀ ਹੈ। ਨੇਪਾਲੀ ਦੀ ਭੱਠੀ ਦੇ ਸੜੇ ਦੁੱਧ ਦੀ ਛਾਨ੍ਹ ਹਵਾ ਨਾਲ ਤਰਦੀ ਆ ਰਹੀ ਸੀ।

ਉਸਦੇ ਮੋਢੇ ਤੇ ਪਰਨੇ ਨਾਲ ਗੋਲ ਕੀਤੇ ਹੋਏ ਬਿੰਨੂ ਤੇ ਮਿੱਟੀ ਦਾ ਇਕ ਤਿੰਨ ਸੇਰ ਦਾ ਘੜਾ ਹੈ। ਇਕ ਹੱਥ ਵਿਚ ਰੁੱਖ਼ ਛਾਂਗਣ ਵਾਲਾ ਇਕ ਲੰਮਾ ਦਗਾਟ ਹੈ।

ਦੂਜੇ ਹੱਥ ਵਿਚ ਬਿਨਾਂ ਜਗਾਏ ਇਕ ਮਸ਼ਾਲ ਹੈ। ਗੁਲਚ ਨੇ ਆਪਣੇ ਮੂੰਹ ਵਿਚ ਇਕ ਬੀੜੀ ਲਾਈ ਹੋਈ ਹੈ।

ਨਦੀ ਦੇ ਕੰਢੇ ਤੰਗ ਰਸਤੇ ਰਾਹੀਂ ਗੁਲਚ ਜਾ ਰਿਹਾ ਸੀ, ਸ਼ਹਿਦ ਦੇ ਮਖੀਰ ਨੂੰ ਚੋਣ ਲਈ। ਦਿਨੇ ਹੀ ਉਸਨੇ ਤਿਆਰੀ ਕਰ ਰੱਖੀ ਸੀ। ਕਦੋਂ ਸ਼ਾਮਾਂ ਪੈਣ, ਇਹ ਸੋਚ ਕੇ ਉਹ ਕਾਹਲਾ ਪੈ ਰਿਹਾ ਸੀ। ਆਖਿਰ ਸ਼ਾਮਾਂ ਪਈਆਂ। ਉਹ ਵੀ ਚਲ ਪਿਆ। ਭੀਮ ਨੂੰ ਉਸਦੇ ਘਰੋਂ ਹੀ ਆਵਾਜ਼ ਮਾਰ ਲਏਗਾ।

ਉਸ ਦਾ ਮਨ ਖ਼ੁਸ਼ੀ ਨਾਲ ਦੂਣਾ-ਚੌਣਾ ਹੋ ਰਿਹਾ ਸੀ।

ਘਟੋ-ਘਟ ਦਸ ਸੇਰ ਸ਼ਹਿਦ ਮਿਲੂਗਾ। ਜੇ ਵਿਕ ਗਿਆ ਤਾਂ ਚੰਗੇ ਪੈਸੇ ਵੱਟੇ ਜਾ ਸਕਦੇ ਹਨ। ਨਾ ਵਿਕਿਆ ਤਾਂ ਕੀ, ਖਾਣ ਦੇ ਕੰਮ ਹੀ ਆਏਗਾ। ਆਪਣੀ ਹੱਥੀਂ ਚੋਏ ਮਖੀਰ 'ਚੋਂ ਪ੍ਰਾਪਤ ਹੋਏ ਸ਼ਹਿਦ ਦਾ ਸਵਾਦ ਹੀ ਹੋਰ ਹੁੰਦਾ ਹੈ।

ਨਦੀ ਦੇ ਕੰਢੇ-ਕੰਢੇ ਭੀਮ ਦੇ ਘਰ ਨੂੰ ਰਾਹ ਜਾਂਦਾ ਹੈ। ਗੁਲਚ ਦੇ ਘਰੋਂ ਤਾਂ ਉਸਦਾ ਘਰ ਇਕ ਮੀਲ ਹੈ। ਪਰ ਪਿੰਡ ਵਿਚੋਂ ਦੀ ਹੋ ਕੇ ਜਾਈਏ ਤਾਂ ਕੋਈ ਵੀ ਇਸ ਪੈਂਡੇ ਨੂੰ ਇਕ ਮੀਲ ਨਹੀਂ ਕਹੇਗਾ। ਕਦੀ-ਕਦੀ ਕੋਈ ਆਦਮੀ ਪਾਨ ਦੇ ਪੱਤੇ ਖੋਜ ਕੇ ਇਕ ਪਾਸਿਓਂ ਦੂਜੇ ਪਾਸੇ ਪਹੁੰਚ ਜਾਂਦਾ ਹੈ। ਪੈਂਡਾ ਦੋ ਮੀਲ ਤੋਂ ਵੀ ਵਧੇਰੇ ਲਗਦਾ ਹੈ।

ਮਖੀਰ ਨੂੰ ਛੇਤੀ ਚੋ ਕੇ ਲਿਆ ਸਕੇ ਤਾਂ ਠੀਕ ਹੈ। ਸ਼ਹਿਦ ਦਾ ਮਖੀਰ ਜਦ ਭਰ ਜਾਵੇ ਤਾਂ ਮੱਖੀਆਂ ਕੱਟਦੀਆਂ ਨਹੀਂ। ਸ਼ਹਿਦ ਚੋ ਕੇ ਆਪਣੇ ਘਰ ਪਹੁੰਚਾ ਕੇ ਹੀ ਉਹ ਰੋਟੀ ਖਾਏਗਾ ਅਤੇ ਇਸ ਤੋਂ ਬਾਅਦ ਹੀ ਉਹ ਕਪਾਹੀ ਦੀਦੀ ਦੇ ਘਰ ਜਾਏਗਾ। ਪਰ ਅੱਜ ਤਾਂ ਤਰਾ ਘਰੇ ਹੋਣੀ ਚਾਹੀਦੀ ਸੀ। ਸ਼ਹਿਦ ਉਸਨੂੰ ਹੱਥੀਂ ਫੜਾਇਆ ਜਾਏ ਤਾਂ ਹੀ ਚੰਗੀ ਗੱਲ ਹੈ।

ਤਰਾ ਘਰ ਨਾ ਵੀ ਹੋਵੇ ਤਾਂ ਕੋਈ ਗੱਲ ਨਹੀਂ। ਅੱਜ ਜੇ ਕਪਾਹੀ ਦੀਦੀ ਘਰ ਇਕੱਲੀ ਵੀ ਹੋਈ ਤਾਂ ਅੱਜ ਉਹ ਬਿਨਾਂ ਝਿਜਕ ਦੇ ਕਪਾਹੀ ਨਾਲ ਆਪਣੇ ਦਿਲ ਦੀ ਗੱਲ ਕਰ ਦੇਵੇਗਾ।

ਸਿੱਧੀ ਗੱਲ ਹੈ, ਤਰਾ ਨਾਲ ਉਹ ਵਿਆਹ ਕਰੇਗਾ, ਅਜੇ ਨਹੀਂ ਤਾਂ ਮਾਘ-ਫੱਗਣ ਦੇ ਮਹੀਨੇ ਹੀ ਸਹੀ ਪਰ ਇਹ ਗੱਲ ਪੱਕੀ ਹੋ ਜਾਣੀ ਚਾਹੀਦੀ ਹੈ। ਨਹੀਂ ਤਾਂ ਕਪਾਹੀ ਦੇ ਘਰ ਫੇਰੇ ਮਾਰਨ ਦਾ ਉਸਦਾ ਕੀ ਮਤਲਬ ?

ਗੁਲਚ ਦੇ ਮਨ ਵਿਚ ਇਕ ਨਿਸ਼ਚੇ ਦੀ ਆਸ ਜਾਗ ਪਈ। ਉਸਨੂੰ ਜਵਾਈ ਬਣਾਉਣਾ ਕਪਾਹੀ ਕਦੇ ਨਾ ਮਨਜ਼ੂਰ ਨਹੀਂ ਕਰੇਗੀ। ਵਿਆਹ ਲਈ ਉਸ ਕੋਲ ਪੈਸੇ ਹੀ ਨਹੀਂ ਹਨ, ਪਰ ਤਰਾ ਲਈ ਉਹਦੇ ਵਰਗਾ ਚੰਗਾ ਮੁੰਡਾ ਕਿੱਥੋਂ ਲੱਭੇਗਾ ?

ਬੜੀਆਂ ਸੁੰਦਰ ਖੁਸ਼ੀਆਂ ਨਾਲ ਉਸਦਾ ਮਨ ਨੱਚ ਉਠਿਆ। ਅੱਜ ਹੋਰ ਸ਼ਰਮ ਨਹੀਂ ਕਰਾਂਗਾ। ਕਹਿ ਦਿਆਂਗਾ ਸਾਫ਼-ਸਾਫ਼।

ਅਚਾਨਕ ਉਸ ਨੇ ਸਾਮ੍ਹਣੇ ਝਾਤ ਪਾਈ।

ਸਾਰੀ ਧਰਤੀ ਚਿੱਟੀ ਦੁੱਧ ਚਾਨਣੀ ਨਾਲ ਨਹਾ ਰਹੀ ਸੀ। ਰੁੱਖਾਂ-ਦਰੱਖ਼ਤਾਂ ਦੇ ਹਰੇ ਪੱਤੇ ਚਿੱਟੀ ਚਾਨਣੀ ਨਾਲ ਜਗਮਗ ਕਰ ਰਹੇ ਹਨ। ਨਦੀ ਦੇ ਕੰਬਦੇ

ਹੋਏ ਪਾਣੀ ਤੇ ਧੁੰਦਲੇ ਪ੍ਰਕਾਸ਼ ਦੀ ਤਰ੍ਹਾਂ ਝਿਲਮਿਲ ਕਰਦੀਆਂ ਕਿਰਨਾਂ ਨੱਚ ਰਹੀਆਂ ਹਨ ।

ਗੁਲਚ ਹੋਰ ਸਾਰੀਆਂ ਗੱਲਾਂ ਭੁਲ ਗਿਆ । ਹਵਾ ਦੇ ਢਿੱਡ ਵਿਚ ਬਹੁਤ ਸਾਰੀਆਂ ਮਿੱਠੀਆਂ ਗੱਲਾਂ ਦੀ ਗੁੰਜਾਰ ਹੈ । ਸਰ-ਸਰ ਕਰਦੇ ਰੁੱਖਾਂ ਦੇ ਛੋਟੇ-ਛੋਟੇ ਪੱਤੇ ਕੰਬ ਰਹੇ ਹਨ । ਨਦੀ ਦੇ ਕੰਢੇ ਦੇ ਘਾਹ-ਬੂਟ ਦੇ ਪੱਤੇ ਹਵਾ ਦੇ ਬੁੱਲੇ ਨਾਲ ਫੱਟ-ਫੱਟ ਮੱਟ-ਮੱਟ ਹੋਣ ਲੱਗੇ ਹਨ ।

ਮਿੱਠੀ ਚਾਨਣੀ ਹੈ, ਮਿੱਠੀ ਹਵਾ ਦੇ ਹਿਲੋਰੇ ਹਨ ।

ਗੁਲਚ ਦਾ ਮਨ ਇਕ ਅਕਹਿ ਆਨੰਦ ਵਿਚ ਨੱਚ ਉਠਿਆ । ਘਾਹ ਦੇ ਪੱਤਿਆਂ ਨਾਲ ਉਸਨੂੰ ਵੀ ਨੱਚਣ ਦੀ ਇੱਛਾ ਜਾਗੀ ।

ਉਸਨੇ ਸੀਟੀ ਮਾਰੀ ।

ਉਸਨੇ ਉਚੀ ਕੂਕ ਕੇ ਕਿਸੇ ਨੂੰ ਕੁਝ ਕਹਿਣਾ ਚਾਹਿਆ ।

ਉਸਨੇ ਕੁਝ ਗਾਣਾ ਚਾਹਿਆ ।

ਪਰ ਉਸਨੂੰ ਕਿਸੇ ਦਾ ਨਾਂ ਯਾਦ ਨਹੀਂ ਆਇਆ ।

ਤਾਲ ਨਾਲ ਉਠਦੇ ਕਦਮਾਂ ਦੀ ਚਾਪ ਨਾਲ ਉਹ ਅੱਗੇ ਵਧਿਆ । ਰਾਹ ਦੇ ਘਾਹ-ਬੂਟ ਦੀਆਂ ਜੜ੍ਹਾਂ ਉਸਦੀਆਂ ਸਾਥਣਾਂ ਸਨ ।

ਸੀਟੀਆਂ ਮਾਰਦਾ ਹੀ ਉਹ ਅੱਗੇ ਵਧਦਾ ਗਿਆ ।

ਉਸਦੇ ਕੰਨੀ ਆਵਾਜ਼ ਪਈ ਜਿਵੇਂ ਨਦੀ ਦੇ ਕੰਢੇ ਬੈਠਾ ਕੋਈ ਬੰਸਰੀ ਵਜਾ ਰਿਹਾ ਹੋਵੇ । ਬੰਸਰੀ ਬੇਸੁਰੀ ਸੀ, ਪਰ ਰਾਤ ਦੀ ਭਿੰਨੀ ਚਾਨਣੀ ਵਿਚ ਬੇਸੁਰੀ ਵੀ ਸੁਰੀਲੀ ਲਗ ਰਹੀ ਸੀ ।

ਵਿਹਲਾ ਹੈ । ਨਦੀ ਦੇ ਕੰਢੇ ਬੈਠਾ ਬੰਸਰੀ ਵਜਾ ਰਿਹਾ ਹੈ — ਉਸਨੇ ਬਿਨਾ ਮਤਲਬ ਹੀ ਕਿਹਾ ।

ਇਸ ਤੋਂ ਪਹਿਲਾਂ ਡਾਲਿਮ ਪਿੰਡ ਤੇ ਇਹੋ ਜਿਹੀ ਚਾਨਣੀ ਰਾਤ ਆਈ ਸੀ ਕਿ ਨਹੀਂ, ਇਸਦਾ ਗੁਲਚ ਨੂੰ ਪਤਾ ਨਹੀਂ । ਸ਼ਾਇਦ ਨਹੀਂ ਆਈ, ਕਦੇ ਨਹੀਂ ਆਈ ।

ਭੋਰਾ ਕੁ ਚਿੱਟੀ ਦੁੱਧ ਚਾਨਣੀ ਉਸਦੇ ਮਨ ਦੇ ਅੰਦਰ ਪ੍ਰਵੇਸ਼ ਕਰ ਗਈ ।

ਉਹ ਆ ਕੇ ਭੀਮ ਦੇ ਵਿਹੜੇ ਖਲੋ ਗਿਆ ।

"ਭੀਮ — ।"

"ਗੁਲਚ ਏ ? ਆ ਭਈ — ।"

ਭੀਮ ਵਿਹੜੇ ਵਿਚ ਆ ਗਿਆ ।

"ਮੈਂ ਤੇ ਸ਼ਾਮਾਂ ਪੈਂਦਿਆਂ ਹੀ ਤਿਆਰ ਹੋਈ ਬੈਠਾ ਹਾਂ, ਤੂੰ ਏਨੀ ਦੇਰ ਕਰ ਦਿੱਤੀ ਹੈ ।"

"ਬਹੁਤ ਵਧੀਆ ਚਾਨਣੀ ਹੈ ਯਾਰ — " ਗੁਲਚ ਨੇ ਕਿਹਾ ।

"ਹੂੰ ।"

ਕੁਝ ਦੇਰ ਬਾਅਦ ਭੀਮ ਅਤੇ ਗੁਲਚ ਘਰੋਂ ਨਿਕਲ ਪਏ ਅਤੇ ਜੰਗਲ ਦਾ ਰਾਹ

ਫੜਿਆ ਗੁਲਚ ਚਾਰ-ਚੁਫੇਰੇ ਅੱਖਾਂ ਪਾੜ-ਪਾੜ ਕੇ ਵੇਖਣ ਲੱਗਾ — "ਜੇ ਕਿਤੇ ਬੱਦਲਵਾਲੀ ਹੋ ਜਾਏ ।"

"ਅੱਜ ਪੁੰਨਿਆ ਹੈ ਨਾ ?"

ਭੀਮ ਉਸ ਵੇਲੇ ਹੋਰ ਫਿਕਰ ਵਿਚ ਸੀ ।

"ਅੱਜ ਚਹੁੰ ਦਿਨਾਂ ਤੋਂ ਤਿੰਨ ਮੱਝਾਂ ਘਰ ਨਹੀਂ ਆਈਆਂ ਲੱਭਣ ਜਾਣ ਲਈ ਵੀ ਸਮਾਂ ਨਹੀਂ । ਡਰ ਵਾਲੀ ਗੱਲ ਨਹੀਂ । ਸਾਉਣ ਦਾ ਮਹੀਨਾ ਮੁੱਕ ਰਿਹਾ ਹੈ । ਭਾਦੋਂ ਦਾ ਹੜ੍ਹ ਆਏ ਤਾਂ ਖ਼ਤਰੇ ਵਾਲੀ ਗੱਲ ਹੈ ।" ਭੀਮ ਨੇ ਕਿਹਾ ।

"ਅਜੇ ਹੜ੍ਹ ਨਹੀਂ ਆਏਗਾ । ਜਾਣ ਦੇ" — ਗੁਲਚ ਨੇ ਗੱਲ ਨੂੰ ਮਾਮੂਲੀ ਸਮਝ ਕੇ ਕਿਹਾ । ਹੜ੍ਹ ਆਉਂਦਾ ਹੈ — ਧਨਸ਼ਿਰੀ ਵਿਚ । ਇਹ ਤਾਂ ਦੂਜੀ ਨਦੀ ਹੈ । ਉਸ ਸਮੇਂ ਧਨਸ਼ਿਰੀ ਹਲਕਾਈ ਹੋ ਜਾਂਦੀ ਹੈ । ਕਿਸੇ ਡੱਕਿਆਂ ਨਹੀਂ ਡੱਕੀ ਰਹਿੰਦੀ । ਬੰਨ੍ਹ, ਬੁਰਜ਼ ਕੁਝ ਨਹੀਂ ਛੱਡਦੀ । ਹਲਿਆ-ਹਲਿਆ ਕਰਕੇ ਆਉਂਦੀ ਹੈ ਬੰਨੇ ਢਾਹੁੰਦੀ ਜਾਂਦੀ ਹੈ, ਢਾਹ ਲਾਉਂਦੀ ਜਾਂਦੀ ਹੈ, ਪਿੰਡ ਢਾਹ ਸੱਟਦੀ ਹੈ, ਖੇਤਾਂ ਨੂੰ ਰੋੜ੍ਹ ਖੜਦੀ ਹੈ, ਨਦੀ ਕੰਢੇ ਵੱਸਦੇ ਕਿਸਾਨਾਂ ਦੇ ਘਰ-ਘਾਟ ਢਾਹ ਕੇ ਨੇਸਤੋਨਾਬੂਦ ਕਰ ਦਿੰਦੀ ਹੈ ।

ਏਨਾ ਹੋਣ ਤੇ ਵੀ ਕੋਈ ਧਨਸ਼ਿਰੀ ਨੂੰ ਬੁਰਾ ਸਮਝਦਾ ਹੈ ? ਧਨਸ਼ਿਰੀ ਮਾਂ ਹੈ, ਮਾਂ ਨੂੰ ਕਦੇ ਗ਼ੁੱਸਾ ਆ ਹੀ ਜਾਂਦਾ ਹੈ । ਮਾਂ ਕਦੀ ਚਿੱਕੜ ਨਾਲ ਲਿਬੜੇ ਨੂੰ ਕੁੱਛੜ ਲੈ ਲੈਂਦੀ ਹੈ, ਕਦੇ ਵਗਾਹ ਚਿੱਕੜ ਵਿਚ ਮਾਰਦੀ ਹੈ ।

ਧਨਸ਼ਿਰੀ ਵਿਚ ਭਿਆਨਕ ਹੜ੍ਹ ਆਉਂਦਾ ਹੈ, ਪਰ ਲੋਕ ਦੂਰ ਭੱਜ ਜਾਂਦੇ ਹਨ । ਹੜ੍ਹ ਨੂੰ ਰੋਕਣ ਦਾ ਜਤਨ ਵਿਅਰਥ ਹੈ ।

ਸਿਰਫ਼ ਮੂਰਖ ਚੰਦਰ ਹੀ ਹੋਰ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ — "ਕੌਣ ਕਹਿੰਦਾ ਹੈ ਕਿ ਨਦੀ ਤੇ ਬੰਨ੍ਹ ਨਹੀਂ ਬੰਨ੍ਹਿਆ ਜਾ ਸਕਦਾ । ਵੱਡੇ-ਵੱਡੇ ਦਰਿਆ ਬੰਨ੍ਹ ਮਾਰ ਕੇ ਕਿਤੇ ਦੇ ਕਿਤੇ ਜਾ ਸੁੱਟੇ ਹਨ । ਅੱਜ-ਕਲ੍ਹ ਨਦੀਆਂ ਦੇ ਦੇਵੀ-ਦੇਵਤੇ ਕਿਤੇ ਦੌੜ ਗਏ ਹਨ । ਆਦਮੀ ਬੜੀਆਂ-ਬੜੀਆਂ ਹਲਕਾਈਆਂ ਨਦੀਆਂ ਨੂੰ ਆਪਣੇ ਵੱਸ ਵਿਚ ਕਰ ਰਿਹਾ ਹੈ । ਇਕ ਦਿਨ ਅਸੀਂ ਧਨਸ਼ਿਰੀ ਨੂੰ ਵੀ ਦਸਾਂਗੇ, ਖਲੋ ਜਾ । ਹਰ ਸਾਲ ਮੈਦਾਨਾਂ ਦੇ ਖੇਤਾਂ ਨੂੰ ਡੋਬ-ਡੋਬ ਇਹ ਭੂਏ ਚੜ੍ਹ ਗਈ ਹੈ ।"

ਚੰਦਰ ਕਿਸੇ ਦਿਨ ਪਾਗਲ ਹੋ ਜਾਏਗਾ । ਉਹ ਹੜ੍ਹ ਨੂੰ ਰੋਕਣਾ ਚਾਹੁੰਦਾ ਹੈ । ਜਲ-ਦੇਵੀ ਉਸਦਾ ਕੋਈ ਨੁਕਸਾਨ ਨਾ ਕਰ ਦੇਵੇ ।

ਬਰਗਦ ਦੇ ਰੁੱਖ਼ ਥੱਲੇ ਚਾਨਣੀ ਅਤੇ ਹਨੇਰੇ ਦੀ ਮਿੱਠੀ-ਮਿੱਠੀ ਚੁਹਲਬਾਜ਼ੀ ਹੋ ਰਹੀ ਹੈ — ਇਕ ਏਕਾਂਤ ਰਹੱਸ ਹੈ ।

"ਕਿੱਥੇ ਹੈ ?" ਕੰਨ ਕੋਲ ਮੂੰਹ ਕਰਕੇ ਭੀਮ ਨੇ ਸਹਿਜੇ ਨਾਲ ਪੁੱਛਿਆ, ਜਿਵੇਂ ਮਧੂਮੱਖੀ ਉਸ ਦੀ ਗੱਲ ਸਮਝ ਜਾਏਗੀ ।

"ਮਸ਼ਾਲ ਜਗਾ ਲਵਾਂ, ਠਹਿਰ ਜਾ ।"

"ਲਮਕਦਾ ਹੋਇਆ ਮੱਤਣ ਮੱਖੀਆਂ ਦਾ ਵਧੀਆ ਛੱਤਾ ਹੈ ।"

ਭੀਮ ਦੀਆਂ ਅੱਖਾਂ ਚਮਕਣ ਲੱਗੀਆਂ ।

"ਵੱਡਾ ਛੱਤਾ ਹੈ — ।"

"ਖੱਪ ਨਾ ਪਾ — ।"

ਰੁੱਖ਼ ਦੇ ਪੱਤਿਆਂ ਦੇ ਵਿਚੋਂ ਚੀਰ ਕੇ ਚਾਨਣੀ ਦੀ ਇਕ ਲੱਸ ਮਧੂਮੱਖੀ ਦੇ ਛੱਤੇ ਤੇ ਪੈ ਰਹੀ ਸੀ। ਪਰ ਮਸ਼ਾਲ ਬਾਲਦਿਆਂ ਹੀ ਚਾਨਣੀ ਮਸ਼ਾਲ ਦੀ ਲੋਅ ਵਿਚ ਗੁੰਮ ਹੋ ਗਈ।

"ਚੜ੍ਹ" ਗੁਲਚ ਨੇ ਕਿਹਾ।

ਮਸ਼ਾਲ ਨੂੰ ਲੈ ਕੇ ਇਕ ਵਾਰ ਦੋਵੇਂ ਰੁੱਖ਼ ਦੇ ਚਾਰੇ ਪਾਸੇ ਫਿਰੇ। ਕਿਤੇ ਬਾਘ ਆਦਿ ਨਾ ਹੋਵੇ।

"ਕੁਝ ਨਹੀਂ ਹੈ — ਜਾ।"

ਹੱਥ ਵਿਚ ਬਲਦੀ ਮਸ਼ਾਲ ਲੈ ਕੇ ਭੀਮ ਰੀਂਘਦਾ ਹੋਇਆ ਰੁੱਖ਼ ਤੇ ਚੜ੍ਹ ਗਿਆ।

ਇਕ ਦੂਜੀ ਮਸ਼ਾਲ ਲੈ ਕੇ ਗੁਲਚ ਉਸ ਵੱਲ ਇਕ ਟੱਕ ਦੇਖਦਾ ਰਿਹਾ।

"ਬਾਂਦਰ ਦੇ ਖ਼ਾਨਦਾਨ ਵਿਚੋਂ ਏ — " ਉਸਨੇ ਦਿਲ ਵਿਚ ਹੀ ਕਿਹਾ।

ਇਕ ਟਹਿਣੇ ਤੇ ਬਹਿ ਕੇ ਭੀਮ ਨੇ ਕਿਹਾ — "ਗੁਲਚ ਮਧੂਮੱਖੀਆਂ ਬਹੁਤ ਹਨ।"

"ਹਾਂ।"

ਗੁਲਚ ਇਕ ਟੱਕ ਭੀਮ ਵਲ ਵੇਖੀ ਜਾ ਰਿਹਾ ਸੀ।

ਭੀਮ ਨੇ ਮਸ਼ਾਲ ਨੂੰ ਛੱਤੇ ਹੇਠਾਂ ਰਖਿਆ। ਮਧੂਮੱਖੀਆਂ ਸੇਕ ਅਤੇ ਧੂੰਏ ਨਾਲ ਉਡ ਗਈਆਂ। ਲੱਕ ਨਾਲ ਬੱਧੇ ਮਟਕੇ ਨੂੰ ਛੱਤੇ ਹੇਠਾਂ ਕਰਕੇ ਭੀਮ ਨੇ ਛੱਤੇ ਨੂੰ ਤੋੜਿਆ। ਮਧੂ ਦੇ ਵੱਡੇ-ਵੱਡੇ ਛੱਤੇ ਸਨ। ਛੱਤਿਆਂ ਨੂੰ ਤੋੜ ਕੇ ਉਹ ਇਕੱਠਾ ਕਰਨ ਲੱਗਾ।

ਬੇਵੱਸ ਹੋ ਕੇ ਮੱਖੀਆਂ ਦੂਰ-ਦੂਰ ਹੀ ਰਹੀਆਂ।

"ਕਿਉਂ ਭਈ ਬਣੀ ਗੱਲ ਭੀਮ ?" ਗੁਲਚ ਨੇ ਹੇਠੋਂ ਪੁੱਛਿਆ।

"ਹਾਂ।"

ਸ਼ਹਿਦ ਦੀਆਂ ਦੋ-ਚਾਰ ਬੂੰਦਾਂ ਹੇਠਾਂ ਡਿੱਗੀਆਂ ਸਨ। ਗੁਲਚ ਨੇ ਮਟਕੇ ਨੂੰ ਓਥੇ ਕਰਨ ਦੀ ਕੋਸ਼ਿਸ਼ ਕੀਤੀ ਪਰ ਕਰ ਨਾ ਸਕਿਆ।

ਮਸ਼ਾਲ ਹੱਥ ਵਿਚ ਫੜ੍ਹ ਕੇ ਅਤੇ ਮਟਕੇ ਨੂੰ ਹੱਥ ਵਿਚ ਹੀ ਲੈ ਕੇ ਭੀਮ ਹੇਠਾਂ ਉਤਰ ਆਇਆ। ਉਸਨੂੰ ਇਕ ਵੀ ਮੱਖੀ ਨਾ ਲੜੀ।

ਪੂਰਾ ਇਕ ਮਟਕਾ ਸੀ ਸ਼ਹਿਦ ਦਾ। ਫਿਰ ਉਹ ਸਾਰੇ ਦਾ ਸਾਰਾ ਛੱਤਾ ਤੋੜ ਲਿਆਇਆ ਸੀ।

"ਬੜਾ ਸ਼ਹਿਦ ਸੀ ਯਾਰ।" ਆਨੰਦ ਨਾਲ ਭੀਮ ਨੇ ਕਿਹਾ।

ਦੋਵੇਂ ਪੱਤਿਆਂ ਦੇ ਉਪਰ ਹੀ ਚੌਂਕੜੀਆਂ ਮਾਰ ਕੇ ਬਹਿ ਗਏ। ਦੋਵਾਂ ਨੇ ਰੱਜ ਕੇ ਸ਼ਹਿਦ ਪੀਤਾ। ਭੀਮ ਦੇ ਹੱਥਾਂ 'ਚੋਂ ਸ਼ਹਿਦ ਚੋਣ ਲੱਗਾ ਤਾਂ ਉਸਨੇ ਹੱਥ ਨੂੰ ਜੀਭ ਨਾਲ ਚੱਟ ਲਿਆ।

"ਅੱਜ ਜੇ ਇਸਨੂੰ ਨਾ ਤੋੜਦੇ ਤਾਂ ਕੱਲ੍ਹ ਇਸ ਵਿਚ ਬੱਚੇ ਨਿਕਲ ਆਉਣੇ ਸਨ।"

''ਹੂੰ।''

ਸ਼ਹਿਦ ਦੀ ਵੰਡ ਕਰਕੇ ਉਹ ਦੋਵੇਂ ਜੰਗਲ ਵਿਚੋਂ ਨਿਕਲ ਆਏ।

ਭੀਮ ਨੇ ਕਿਹਾ, ''ਤੂੰ ਨਾ ਦੇਖਦਾ ਤਾਂ ਇਹ ਐਵੇਂ ਹੀ ਖ਼ਰਾਬ ਹੋ ਜਾਣਾ ਸੀ। ਪਰਲੇ ਪਾਸੇ ਜੰਗਲ ਵਿਚ ਹੋਰ ਵੀ ਹੋਣਗੇ। ਪਰ ਓਧਰ ਜਾਂਦਿਆਂ ਡਰ ਲਗਦਾ ਹੈ।''

ਰਾਤ ਕਾਫੀ ਹੋ ਗਈ ਸੀ। ਪਿੰਡ ਦੇ ਲੱਗਭਗ ਸਾਰੇ ਲੋਕੀਂ ਸੌਂ ਗਏ ਸਨ। ਇੱਕੜ-ਦੁੱਕੜ ਘੁੰਮਣ ਫਿਰਨ ਵਾਲੇ ਨੌਜਵਾਨ ਅਜੇ ਵੀ ਚਾਨਣੀ ਵਿਚ ਬੈਠੇ ਹੋਏ ਸਨ।

ਭੀਮ ਸ਼ਹਿਦ ਦੇ ਮਟਕੇ ਨੂੰ ਲੈ ਕੇ ਘਰ ਗਿਆ। ਜਾਂਦੇ-ਜਾਂਦੇ ਨੇ ਕਿਹਾ — ''ਹੋਰ ਵੀ ਖਿਆਲ ਰੱਖੀਂ। ਜੇ ਕਿਤੇ ਪਤਾ ਲੱਗੇ ਤਾਂ ਮੈਨੂੰ ਸੱਦ ਲਵੀਂ। ਹੋਰ ਨਾ ਕਿਸੇ ਨੂੰ ਦੱਸੀਂ।''

ਗੁਲਚ ਨੇ 'ਅੱਛਾ' ਕਹਿ ਕੇ ਜਵਾਬ ਦਿੱਤਾ।

ਘਰ ਦੇ ਕੋਲ ਪੁੱਜ ਕੇ ਗੁਲਚ ਦੇ ਮਨ ਵਿਚ ਖਿਆਲ ਆਇਆ — ਜੇ ਹੁਣ ਘਰ ਪੁੱਜਾ ਤਾਂ ਕਪਾਹੀ ਦੀਦੀ ਦੇ ਘਰ ਨਹੀਂ ਜਾ ਸਕਾਂਗਾ। ਏਨੀ ਰਾਤ ਗਈ ਕਿਤੇ ਜਾਣ ਵੱਲੋਂ ਸੁਣ ਕੇ ਮਾਂ ਗਾਲ੍ਹਾਂ ਕੱਢੇਗੀ। ਅਜੇ ਘਰ ਜਾਂਦਾ ਹੀ ਨਹੀਂ। ਬਾਹਰੋਂ-ਬਾਹਰੋਂ ਹੀ ਦੀਦੀ ਦੇ ਘਰੋਂ ਹੋ ਆਉਂਦਾ ਹਾਂ। ਓਥੋਂ ਹੋ ਕੇ ਆਪਣੇ ਘਰ ਜਾਵਾਂਗਾ। ਨਹੀਂ ਤੇ ਮਾਂ ਅਵੇ-ਤਵੇ ਕਰੇਗੀ।

ਕਪਾਹੀ ਦੇ ਘਰ ਦੇ ਵਿਹੜੇ ਵਿਚ ਪੁੱਜ ਕੇ ਗੁਲਚ ਨੂੰ ਜ਼ਰਾ ਡਰ ਜਿਹਾ ਲੱਗਾ। ਏਨੀ ਰਾਤ ਗਈ ਜੇ ਇਥੇ ਆਏ ਨੂੰ ਕੋਈ ਦੇਖ ਲਵੇ ਤਾਂ ਕੀ ਸੋਚੇਗਾ ?

ਉਸਨੇ ਚਾਰੇ ਪਾਸੇ ਦੇਖਿਆ। ਕੋਈ ਨਹੀਂ ਸੀ — ਸਭ ਸੌਂ ਗਏ ਸਨ। ਦੂਜੇ ਪਾਸੇ ਕਪਾਹੀ ਦਾ ਘਰ ਬਿਲਕੁਲ ਇਕ ਪਾਸੇ ਵੱਲ ਸੀ। ਲਾਗੇ-ਛਾਗੇ ਹੋਰ ਕਿਸੇ ਦਾ ਵੀ ਘਰ ਨਹੀਂ ਸੀ। ਇਸ ਤੋਂ ਇਲਾਵਾ ਹਰ ਵਾੜੀ ਭਿੰਨ-ਭਿੰਨ ਪ੍ਰਕਾਰ ਦੇ ਰੁੱਖਾਂ-ਬੂਟਿਆਂ ਨਾਲ ਭਰੀ ਪਈ ਸੀ। ਮਕਾਨ ਇਨ੍ਹਾਂ ਬੂਟਿਆਂ ਨਾਲ ਘਿਰੇ ਪਏ ਸਨ। ਜਦ ਤੱਕ ਕਿਸੇ ਮਕਾਨ ਦਾ ਵਿਹੜਾ ਨਹੀਂ ਸੀ ਆ ਜਾਂਦਾ, ਓਨਾ ਚਿਰ ਕਿਸੇ ਆਏ ਗਏ ਦਾ ਪਤਾ ਹੀ ਨਹੀਂ ਸੀ ਲਗਦਾ।

ਫਿਰ ਇਸ ਪਾਸੇ ਤਾਂ ਰਾਹਵਾਂ ਵਿਚ ਸੁੰਨ-ਮਸਾਨ ਸੀ। ਹੁਣ ਰਾਤ ਵੀ ਸ਼ਾਇਦ ਤੀਜੇ ਪਹਿਰ ਵਿਚ ਪੁੱਜ ਰਹੀ ਸੀ।

ਦਰਵਾਜ਼ੇ ਕੋਲ ਪੁੱਜ ਕੇ ਗੁਲਚ ਨੇ ਸਹਿਜੇ ਨਾਲ ਆਵਾਜ਼ ਮਾਰੀ — ''ਦੀਦੀ-ਓ-ਦੀਦੀ।''

ਅੰਦਰ ਮੰਜੀ ਤੋਂ ਜ਼ਰਾ ਖੜਾਕ ਹੋਇਆ।

''ਦੀਦੀ ਨੀਂਦ ਆ ਗਈ ਏ ?''

''ਕੌਣ ਏ, ਕੀ ਗੁਲਚ ਏ ? ਠਹਿਰ ਜਾ, ਆਉਂਦੀ ਹਾਂ।''

ਬੱਤੀ ਜਗਾ ਕੇ ਉਸਨੇ ਦਰਵਾਜ਼ੇ ਨੂੰ ਖੋਲ੍ਹਿਆ ਅਤੇ ਗੁਲਚ ਨੂੰ ਕਿਹਾ — ''ਆ ਅੰਦਰ ਆ, ਏਨੀ ਰਾਤ ਕਰ ਦਿੱਤੀ ਹੈ ?''

ਮਸ਼ਾਲ ਸ਼ਹਿਦ ਦੇ ਮਟਕੇ ਨੂੰ ਲੈ ਕੇ ਗੁਲਚ ਅੰਦਰ ਆ ਗਿਆ।

''ਇਹ ਕੀ ਹੈ ?'' ਦਰਵਾਜ਼ਾ ਬੰਦ ਕਰਕੇ ਕਪਾਹੀ ਨੇ ਪੁੱਛਿਆ।

''ਸ਼ਹਿਦ ਚੋਣ ਗਿਆ ਸਾਂ। ਓਥੇ ਹੀ ਦੇਰ ਹੋ ਗਈ। ਬਾਹਰੋਂ-ਬਾਹਰੋਂ ਹੀ ਆਇਆ ਹਾਂ।''

''ਸ਼ਹਿਦ ? ਕਿੱਥੋਂ ਚੋਇਆ ਹੈ ?'' ਕੁਝ ਰੁਕ ਕੇ ਕਪਾਹੀ ਨੇ ਪੁੱਛਿਆ ''ਕੀ ਤੂੰ ਭੱਤ ਖਾਧਾ ਹੈ।''

''ਭੱਤ ਕਿੱਥੋਂ ਖਾਣਾ ਸੀ ? ਸ਼ਾਮੀਂ ਪਈ ਹੀ ਨਿਕਲ ਗਿਆ ਸਾਂ। ਪਰ ਅੱਜ ਤੇ ਸ਼ਹਿਦ ਨਾਲ ਹੀ ਢਿੱਡ ਭਰ ਲਿਆ ਹੈ।''

ਇਕ ਲੋਟਾ ਪਾਣੀ ਲਿਆ ਕੇ ਕਪਾਹੀ ਨੇ ਕਿਹਾ — ''ਕੀ ਸ਼ਹਿਦ ਖਾ ਕੇ ਢਿੱਡ ਭਰ ਸਕਦਾ ਹੈ ? ਹੱਥ-ਪੈਰ ਧੋ ਕੇ ਆ, ਮੈਂ ਭੱਤ ਪਰੋਸਦੀ ਹਾਂ। ਤੇਰੇ ਲਈ ਭੱਤ ਮੈਂ ਰਿੰਨ੍ਹ ਛੱਡਿਆ ਸੀ।''

ਭੱਤ ਖਾਂਦੇ ਸਮੇਂ ਗੁਲਚ ਨੇ ਪੁੱਛਿਆ — ''ਕੀ ਤਰਾ ਚਲੀ ਗਈ ਹੈ ?''

''ਹਾਂ, ਉਹ ਸਵੇਰੇ ਹੀ ਗਈ ਹੈ। ਮੈਂ ਇੱਕਲੀ ਹਾਂ। ਤੇਰੇ ਆਉਣ ਦੀ ਸੋਚ ਕੇ ਬੜਾ ਚਿਰ ਬੈਠੀ ਰਹੀ। ਐਵੇਂ ਬਿਸਤਰੇ ਤੇ ਲੇਟੀ ਰਹੀ। ਨੀਂਦ ਨਹੀਂ ਆਈ ਸੀ। ਇਕੱਲੀ ਨੂੰ ਡਰ ਆਉਂਦਾ ਸੀ।''

ਗੁਲਚ ਨੇ ਸੰਖੇਪ ਵਿਚ 'ਹਾਂ' ਕਿਹਾ।

ਗੁਲਚ ਨੂੰ ਜ਼ਰਾ ਡਰ ਮਹਿਸੂਸ ਹੋਇਆ। ਤਰਾ ਘਰ ਨਹੀਂ। ਕਪਾਹੀ ਬਿਲਕੁਲ ਇਕੱਲੀ ਹੈ। ਉਸ ਨੇ ਪਹਿਲਾਂ ਹੀ ਉਸਦੇ ਚਾਲ-ਚਲਨ ਬਾਰੇ ਸੁਣਿਆ ਹੋਇਆ ਸੀ। ਪਰ ਕਪਾਹੀ ਉਸ ਨਾਲੋਂ ਘੱਟੋ-ਘੱਟ ਤਿੰਨ-ਚਾਰ ਸਾਲ ਵੱਡੀ ਹੈ।

ਭੱਤ ਖਾ ਕੇ ਦੋਵੇਂ ਵਿਚਕਾਰਲੇ ਕਮਰੇ ਵਿਚ ਆ ਗਏ।

ਪਾਨਦਾਨ ਵਿਚੋਂ ਪਾਨ ਕੱਢ ਕੇ ਗੁਲਚ ਵੱਲ ਤੱਕ ਕੇ ਕਪਾਹੀ ਨੇ ਪੁੱਛਿਆ —

''ਪਾਹੀ ਵਿਚ ਜ਼ਮੀਨ ਕਿੰਨੀ ਕੁ ਆਬਾਦ ਕੀਤੀ ਹੈ —।''

''ਥੋੜ੍ਹੀ ਜਿਹੀ ਆਬਾਦ ਕੀਤੀ ਹੈ — ਇਕੱਲਾ ਕਿੰਨੀ ਕੁ ਕਰ ਸਕਦਾ ਹਾਂ ?''

''ਮਕਾਨ ਬਣਾਇਆ ਹੈ ਜਾਂ ਨਹੀਂ ?''

''ਅਜੇ ਨਹੀਂ। ਇਸ ਕੱਤੇ ਵਿਚ ਘਰ ਦਾ ਬੰਦੋਬਸਤ ਕਰਕੇ ਫਸਲ ਕੱਟ ਕੇ ਹੀ ਮਕਾਨ ਵੱਲ ਹੋਵਾਂਗਾ।''

''ਪਾਹੀ ਵਾਲੇ ਘਰ ਵਿਚ ਤੇਰੇ ਮਾਤਾ ਜੀ ਜਾਣਗੇ ?''

''ਮਾਂ ਤੇ ਜਾਣਾ ਨਹੀਂ ਚਾਹੁੰਦੀ।''

''ਫਿਰ ਮਕਾਨ ਕਿਸ ਲਈ ਬਣਾਉਣਾ ਚਾਹੁੰਦਾ ਏਂ ?''

''ਇਸ ਸਵਾਲ ਨੂੰ ਸੁਣ ਕੇ ਗੁਲਚ ਸ਼ਰਮਾ ਗਿਆ। ਉਹ ਕੀ ਉੱਤਰ ਦੇਵੇ ਤੇ ਕੀ ਨਾ ਦੇਵੇ, ਇਸ ਬਾਰੇ ਨਿਸ਼ਚਾ ਕਰਨ ਤੋਂ ਪਹਿਲ ਹੀ ਕਪਾਹੀ ਨੇ ਹੱਸ ਕੇ ਕਿਹਾ — ''ਸ਼ਰਮ ਕਿਉਂ ਕਰਦਾ ਏਂ ? ਜਵਾਨ-ਜਹਾਨ ਏਂ — ਹੋਰ ਕੋਈ ਕੁੜੀ ਲਿਆਏਂਗਾ —।''

ਪਾਨ ਦੇ ਬੀੜੇ ਨੂੰ ਮੂੰਹ ਵਿਚ ਭਰ ਕੇ ਗੁਲਚ ਨੇ ਕਪਾਹੀ ਦੇ ਮੂੰਹ ਵੱਲ ਤੱਕਿਆ।

ਉਸਦੇ ਮੂੰਹ ਵੱਲ ਦੇਖ ਕੇ ਹੱਸਣ ਵਾਲੀ ਕਪਾਹੀ ਬੱਤੀ ਦੀ ਮੱਧਮ ਰੌਸ਼ਨੀ ਵਿਚ ਉਸਨੂੰ ਬਹੁਤ ਸੁੰਦਰ ਲੱਗੀ। ਕਪਾਹੀ ਅੱਜ ਵੀ ਜਵਾਨ ਹੈ। ਉਸਦੇ ਸਰੀਰ ਦੇ ਤਿੱਖੇ ਨਕਸ਼ਾਂ ਤੇ ਉਸਦੀਆਂ ਅੱਖਾਂ ਠਹਿਰ ਗਈਆਂ।

ਕਪਾਹੀ ਨੇ ਹੱਸ ਕੇ ਕਿਹਾ — "ਮੇਰੇ ਸਰੀਰ ਵਿਚ ਕੀ ਵੇਖਨਾ ਏਂ, ਤੂੰ ਕਦੇ ਕੁੜੀ ਨਹੀਂ ਦੇਖੀ ?"

ਉਸ ਸਮੇਂ ਵੀ ਗੁਲਚ ਬੋਲ ਨਾ ਸਕਿਆ। ਉਸਦਾ ਮੂੰਹ ਲਾਲ ਹੋ ਗਿਆ। ਉਸਨੂੰ ਤਰਾ ਦੇ ਬਾਰੇ ਗੱਲ ਕਰਨ ਦੀ ਪ੍ਰਬਲ ਇੱਛਾ ਹੋਈ। ਪਰ ਉਸ ਸਮੇਂ ਉਸ ਦਾ ਜਿਵੇਂ ਸੰਘ ਸੁੱਕ ਗਿਆ ਸੀ।

ਹੌਸਲਾ ਅਤੇ ਆਸ ਬੰਨ੍ਹਾਉਂਦਿਆਂ ਹੋਇਆਂ ਕਪਾਹੀ ਨੇ ਹੱਸ ਕੇ ਕਿਹਾ — "ਘਰ-ਘਾਟ ਬਣਾ, ਵਾੜੀ ਤਿਆਰ ਕਰ, ਥੋੜ੍ਹੀ ਬਹੁਤ ਹੋਰ ਤਿਆਰੀ ਵੀ ਕਰ — ਬਹੁਤ ਦਿਨ ਕੁਆਰਾ ਨਹੀਂ ਰਹਿਣ ਦਿੰਦੀ ?"

ਇਸਦੇ ਬਾਅਦ ਉਸਦੀ ਠੋਡੀ ਨੂੰ ਫੜ ਕੇ ਉਸਦੇ ਮੂੰਹ ਨੂੰ ਉਪਰ ਕੀਤਾ ਅਤੇ ਬੋਲੀ, "ਤੈਨੂੰ ਡਰਨ ਦੀ ਲੋੜ ਨਹੀਂ, ਚਿੰਤਾ ਨਾ ਕਰ। ਮੈਂ ਤੇਰੇ ਉਪਰ ਬਹੁਤ ਦਿਨਾਂ ਤੋਂ ਨਜ਼ਰਾਂ ਰੱਖੀ ਬੈਠੀ ਹਾਂ। ਤੈਨੂੰ ਮੈਂ ਨਹੀਂ ਛੱਡਦੀ, ਸਮਝਿਆ —।"

ਗੁਲਚ ਦਾ ਮਨ ਆਨੰਦ ਨਾਲ ਨੱਚ ਉਠਿਆ। ਦੀਦੀ ਨੇ ਤਾਂ ਮੇਰੇ ਮਨ ਦੀ ਗੱਲ ਬੁੱਝ ਲਈ ਹੈ। ਤਰਾ ਨੂੰ ਮੇਰੇ ਨਾਲ ਵਿਆਹ ਦੇਵੇਗੀ। ਉਹ ਨੀਵੀਂ ਪਾਈ ਬੈਠਾ ਰਿਹਾ।

ਬੈਠਿਆਂ-ਬੈਠਿਆਂ ਉਠ ਕੇ ਕਪਾਹੀ ਨੇ ਇਕ ਵਾਰ ਦੇਖਿਆ ਕਿ ਦਰਵਾਜ਼ਾ ਠੀਕ ਤਰ੍ਹਾਂ ਬੰਦ ਸੀ ਜਾਂ ਨਹੀਂ ਅਤੇ ਫਿਰ ਕਿਹਾ — "ਚੇਨਿਮਾਈ ਦਾ ਹੁਣ ਫ਼ਿਕਰ ਨਾ ਕਰ। ਮੇਰੇ ਵਰਗਾ ਪਿਆਰ ਤੈਨੂੰ ਕੌਣ ਕਰ ਸਕਦੀ ਹੈ ?"

ਠੀਕ ਹੀ ਤਾਂ ਹੈ, ਅੱਜ ਤਕ ਇਸ ਤਰ੍ਹਾਂ ਦੀ ਪਿਆਰ ਭਰੀ ਗੱਲ ਕਿਸੇ ਨੇ ਵੀ ਨਹੀਂ ਸੀ ਕੀਤੀ।

ਕਪਾਹੀ ਦੇ ਨਾਲ ਵੀ ਉਸਦਾ ਪ੍ਰੇਮ ਜਾਗ ਪੈਂਦਾ ਹੈ।

ਥੋੜ੍ਹਾ ਚਿਰ ਪਿੱਛੋਂ ਚੁੱਪ ਰਹਿ ਕੇ ਉਸ ਨੇ ਕਿਸੇ ਤਰ੍ਹਾਂ ਜ਼ੋਰ ਪਾ ਕੇ ਕਿਹਾ, "ਸ਼ਹਿਦ ਰੱਖ ਲੈ, ਰਾਤ ਬਹੁਤ ਹੋ ਗਈ-ਏ, ਮੈਂ ਚਲਦਾ ਹਾਂ।"

"ਜਾਣਾ ਚਾਹੁੰਦਾ ਏਂ ? ਜੇ ਤੂੰ ਚਲਾ ਗਿਆ ਤਾਂ ਮੈਂ ਇਕੱਲੀ ਕਿਵੇਂ ਰਹਾਂਗੀ ? ਜੇ ਚਲੇ ਜਾਣਾ ਸੀ, ਤਾਂ ਆਇਆ ਕਿਉਂ ਸੀ ?"

ਗੁਲਚ ਕੁਝ ਨਾ ਬੋਲਿਆ। ਠੀਕ ਹੈ, ਤਰਾ ਘਰ ਨਹੀਂ। ਉਹ ਚਲਾ ਗਿਆ ਤਾਂ ਕਪਾਹੀ ਡਰੇਗੀ।

ਉਸਨੇ ਕਿਸੇ ਤਰ੍ਹਾਂ ਕਿਹਾ, "ਚੰਗਾ, ਰਹਿ ਹੀ ਪੈਨਾ, ਪਰ ਸਵੇਰ ਹੋਣ ਤੋਂ ਪਹਿਲਾਂ ਹੀ ਇਥੋਂ ਜਾਣਾ ਪਵੇਗਾ। ਪਿੰਡ ਦੇ ਲੋਕਾਂ ਦੇਖ ਲਿਆ ਤਾਂ...।"

"ਵੇਖ ਲੈਣਗੇ ਤਾਂ ਕੀ ਹੋ ਜਾਏਗਾ ? ਤੂੰ ਮਰਦ ਏਂ ਏਨਾ ਡਰਦਾ ਏਂ ?"

ਇਹ ਕਹਿ ਕੇ ਕਪਾਹੀ ਆਪਣੇ ਸੌਣ ਵਾਲੇ ਕਮਰੇ ਵਿਚ ਚਲੀ ਗਈ। ਹੱਥ ਵਿਚ ਬੱਤੀ ਲੈ ਗਈ। ਉਸਨੇ ਬਿਸਤਰੇ ਨੂੰ ਜ਼ਰਾ ਝਾੜ-ਝਪਟ ਕੇ ਉਸਨੂੰ ਬੁਲਾਇਆ —

"ਆ ਸੌਂ ਜਾ — ਰਾਤ ਕਾਫ਼ੀ ਹੋ ਗਈ ਹੈ।"

ਬਿਸਤਰੇ ਤੇ ਲੇਟ ਕੇ ਗੁਲਚ ਨੇ ਕਿਹਾ — "ਕੀ ਦੂਜਾ ਬਿਸਤਰਾ ਹੈ ? ਤੂੰ ਕਿੱਥੇ ਸੌਏਂਗੀ ਦੀਦੀ ?"

ਆਪਣੇ ਦੁਆਲਿਉਂ ਚਾਦਰ ਲਾਹ ਕੇ ਪਰ੍ਹੇ ਰੱਖ ਕੇ ਕਪਾਹੀ ਨੇ ਬੱਤੀ ਬੁੱਝਾ ਦਿੱਤੀ ਅਤੇ ਕਿਹਾ —

"ਹੋਰ ਇਥੇ ਕਿਹੜਾ ਬਿਸਤਰਾ ਹੈ ? ਜ਼ਰਾ ਕੁ ਪਰ੍ਹੇ ਹੋ।"

ਇਕ ਪਾਸੇ ਹੋ ਕੇ ਗੁਲਚ ਚੁੱਪ ਕਰਕੇ ਪੈ ਗਿਆ। ਉਹਦੇ ਨਾਲ ਜੱਫੀ ਪਾ ਕੇ ਮੂੰਹ ਨਾਲ ਮੂੰਹ ਲਾ ਕੇ ਕਪਾਹੀ ਨੇ ਕਿਹਾ — "ਤੈਨੂੰ ਕਾਹਦੀ ਫ਼ਿਕਰ ਏ। ਅੱਜ ਤੋਂ ਤੂੰ ਮੈਨੂੰ ਦੀਦੀ ਨਾ ਕਹੀਂ ਮੁੜਕੇ। ਮੈਂ ਕੀ ਤੇਰੀ ਦੀਦੀ ਹਾਂ ?"

ਗੁਲਚ ਨੇ ਸਮਝਿਆ ਕਿ ਕਪਾਹੀ ਕਦੇ ਵੀ ਉਸਦੀ ਦੀਦੀ ਨਹੀਂ ਸੀ।

ਰਾਤ ਦੀ ਚੁੱਪ ਵੱਧਦੀ ਜਾ ਰਹੀ ਸੀ। ਦੀਵਾਰ ਦੀ ਮੋਰੀ ਵਿਚੋਂ ਦੀ ਪੀਲੀ ਚਾਨਣੀ ਦੀਆਂ ਕਿਰਨਾਂ ਅੰਦਰ ਆ ਰਹੀਆਂ ਸਨ। ਗੁਲਚ ਨੇ ਮਨ ਵਿਚ ਖ਼ਿਆਲ ਕੀਤਾ ਕਿ ਅੱਜ ਤੱਕ ਉਸਨੇ ਤਰਾ ਨੂੰ ਨਹੀਂ ਚਾਹਿਆ ਸੀ, ਸਗੋਂ ਉਸਨੇ ਕਪਾਹੀ ਨੂੰ ਹੀ ਚਾਹਿਆ ਸੀ।

## ਅੱਠ

ਗੁਲਚ ਦੇ ਪਿਤਾ ਦੀ ਬੀਮਾਰੀ ਵਧ ਗਈ ਹੈ ਅਤੇ ਉਸਦੀ ਹਾਲਤ ਖ਼ਰਾਬ ਹੈ। ਇਹ ਖਬਰ ਪਾਹੀ ਤੱਕ ਪਹੁੰਚਾ ਦਿੱਤੀ ਗਈ ਹੈ, ਪਰ ਗੁਲਚ ਪਿਤਾ ਦੀ ਖਬਰ ਨੂੰ ਨਹੀਂ ਆਇਆ। ਉਸਨੂੰ ਲਾਲਚ ਵੀ ਦਿੱਤਾ ਗਿਆ। ਬੱਢੇ ਨੂੰ ਪਤਾ ਨਹੀਂ ਕਿਹੜੇ ਦਿਨ ਕੁਝ ਹੋ ਜਾਏ, ਕੁਝ ਕਿਹਾ ਨਹੀਂ ਜਾ ਸਕਦਾ, ਇਸ ਲਈ ਇਸ ਤੋਂ ਪਹਿਲਾਂ ਉਹ ਜ਼ਮੀਨ-ਜਾਇਦਾਦ ਅਤੇ ਸੰਪਤੀ ਦੀ ਵੰਡ ਕਰ ਦੇਣਾ ਚਾਹੁੰਦਾ ਹੈ। ਇਸੇ ਕਰਕੇ ਤੈਨੂੰ ਬੁਲਾਇਆ ਹੈ।

ਫੇਰ ਵੀ ਉਹ ਨਹੀਂ ਮੰਨਿਆ। "ਜੇ ਮੈਂ ਪਿਉ ਦਾ ਪੁੱਤ ਹਾਂ ਤਾਂ ਸੰਪਤੀ ਦਾ ਹਿੱਸਾ ਏਸੇ ਤਰ੍ਹਾਂ ਹੀ ਮਿਲੇਗਾ। ਜੇ ਨਾ ਵੀ ਮਿਲੇ ਤਾਂ ਵੀ ਕੋਈ ਗੱਲ ਨਹੀਂ। ਤੇ ਹੈ ਵੀ ਕੀ ? ਨਹੀਂ ਦੇਏਗਾ ਤਾਂ ਨਾ ਦਏ। ਆਪਣੇ ਉਪਰ ਭਰੋਸਾ ਹੈ, ਕਮਾ ਲਵਾਂਗਾ।"

ਇਸੇ ਗੱਲ ਤੋਂ ਉਸਦਾ ਮਾਂ ਨਾਲ ਮਤਭੇਦ ਹੋਇਆ। ਬੁੱਢੇ ਦੀ ਹਾਲਤ ਨਾਜ਼ੁਕ ਹੋਣ ਦੀ ਖਬਰ ਸੁਣ ਕੇ ਅਤੇ ਲੋਕਾਂ ਦੇ ਕਹਿਣ-ਸੁਣਨ ਤੇ ਉਸਦੀ ਮਾਂ ਆਪਣੇ ਪਤੀ ਦੀ ਖਬਰ ਲੈਣ ਗਈ। ਇਕ ਦਿਨ ਜਦ ਗੁਲਚ ਘਰ ਆਇਆ ਤਾਂ ਉਸਨੂੰ ਮਾਂ

ਘਰ ਨਾ ਮਿਲੀ। ਪੁੱਛ-ਗਿੱਛ ਕਰਨ ਤੇ ਜਦ ਉਸਨੂੰ ਪਤਾ ਲੱਗਾ ਕਿ ਉਸਦੀ ਮਾਂ ਕਈ ਦਿਨਾਂ ਤੋਂ ਪਿਤਾ ਦੇ ਘਰ ਗਈ ਹੋਈ ਏ ਤਾਂ ਗ਼ੁੱਸੇ ਵਿਚ ਉਹ ਘਰੋਂ ਨਿਕਲ ਗਿਆ। ਪਿੰਡ ਦੇ ਲੋਕਾਂ ਨੂੰ ਕਹਿ ਗਿਆ — "ਮੈਂ ਹੁਣ ਮੁੜਕੇ ਨਹੀਂ ਆਉਂਦਾ। ਪਾਹੀ ਵਿਚ ਹੀ ਰਹਾਂਗਾ। ਮੇਰੀ ਮਾਂ ਨੂੰ ਕਹਿ ਦਿਓ ਕਿ ਹੁਣ ਉਸਨੂੰ ਹੋਰ ਇਥੇ ਆਉਣ ਦੀ ਲੋੜ ਨਹੀਂ ਹੈ। ਉਥੇ ਹੀ ਰਿਹਾ ਕਰੇ। ਉਸਦਾ ਵੱਡਾ ਪੁੱਤਰ ਏ, ਉਹੀ ਸੇਵਾ ਕਰੇਗਾ — ਡੰਗਰ ਵੱਛਾ ਮੈਂ ਨੇਪਾਲੀ ਨੂੰ ਸੌਂਪ ਜਾਵਾਂਗਾ ਦੇਖ ਭਾਲ ਕਰਨ ਲਈ।"

ਇਕ-ਦੋ'ਹ ਨੇ ਸਲਾਹ ਵੀ ਦਿੱਤੀ ਕਿ "ਕਿਸੇ ਤੇ ਹਮੇਸ਼ਾ ਗ਼ੁੱਸੇ ਨਹੀਂ ਰਹਿਣਾ ਚਾਹੀਦਾ। ਮਾਂ-ਪਿਉ ਜੇ ਆਪਣੀ ਔਲਾਦ ਤੇ ਗ਼ੁੱਸਾ ਨਹੀਂ ਕਰਨਗੇ ਤਾਂ ਕਿਸ ਤੇ ਕਰਨਗੇ ? ਤੂੰ ਵੀ ਜਾ — ਇਕ ਵਾਰ ਖਬਰ-ਸੁਰਤ ਲੈ ਆ।"

ਫਿਰ ਵੀ ਗੁਲਚ ਨਹੀਂ ਗਿਆ।

ਬੀਮਾਰ ਪਏ ਪਿਉ ਨੂੰ ਦੇਖਣ ਦੀ ਉਸਨੂੰ ਇਕ ਵਾਰ ਇੱਛਾ ਜਾਗੀ। ਪਰ ਉਹ ਆਪਣਾ ਵਚਨ ਨਹੀਂ ਤੋੜਨਾ ਚਾਹੁੰਦਾ ਸੀ। ਉਸ ਵੇਲੇ ਉਸਨੂੰ ਕੋਈ ਮਰਦ ਕਹੇਗਾ ? ਮਰਦ ਦੀ ਗੱਲ ਹੈ...।

ਉਸਦੀ ਮਾਂ ਉਸ ਨਾਲੋਂ ਚਲੀ ਗਈ, ਇਹ ਵੀ ਉਸਨੂੰ ਚੰਗਾ ਹੀ ਲੱਗਾ। ਉਸਦਾ ਇਕ ਵੱਡਾ ਫ਼ਿਕਰ ਮੁੱਕ ਗਿਆ। ਉਸਦਾ ਘਰ ਸੁੰਞਾ ਰਹੇਗਾ — ਫਿਰ ਉਸ ਵਿਚ ਹੈ ਵੀ ਕੀ ਸੀ ? ਮਾਂ ਨਾਲੋਂ ਵੱਧ ਫ਼ਿਕਰ ਸੀ ਉਸਨੂੰ ਡੰਗਰਾਂ ਦਾ। ਉਨ੍ਹਾਂ ਦਾ ਵੀ ਉਸਨੇ ਬੰਦੋਬਸਤ ਕਰ ਦਿੱਤਾ ਸੀ। ਨੇਪਾਲੀ ਪਿੰਡ ਦਾ ਸੂਰਮਾ ਉਸਦੇ ਡੰਗਰਾਂ ਨੂੰ ਸਾਂਭੇਗਾ। ਇਸ ਦੇ ਬਦਲੇ ਵਿਚ ਉਹ ਆਪਣੇ ਖੇਤਾਂ ਵਿਚ ਜੋਤਾ ਲਾ ਲਿਆ ਕਰੂਗਾ। ਵਾਹੁਣ ਵਾਲੀ ਜੋਗ ਹੈ — ਜੋਵੇਗਾ ਹੀ।

ਤਰਾ ਅਤੇ ਕਪਾਹੀ ਦੇ ਬਾਰੇ ਬਹੁਤਾ ਫ਼ਿਕਰ ਕਰਨ ਦੀ ਲੋੜ ਹੀ ਨਹੀਂ। ਕੁਝ ਨਾ ਕੁਝ ਤਾਂ ਹੋਵੇਗਾ ਹੀ। ਕਪਾਹੀ ਨੇ ਹੀ ਕੁਝ ਗੜਗੜ ਕਰ ਦਿੱਤੀ ਹੈ। ਪਰ ਫਿਰ ਵੀ ਉਸਦਾ ਉਸ ਨਾਲ ਬੜਾ ਪ੍ਰੇਮ ਹੈ। ਜੋ ਕਿਸਮਤ ਵਿਚ ਹੈ, ਹੋ ਕੇ ਰਹੇਗਾ।

ਕੱਤੇ ਦੇ ਅੱਧ ਦੀ ਗੱਲ ਹੈ। ਧਨਸ਼ਿਰੀ ਦਾ ਪਾਣੀ ਦਿਨੋਂ-ਦਿਨ ਘਟਦਾ ਜਾ ਰਿਹਾ ਸੀ। ਨਦੀ ਦੇ ਮੰਡ ਵਿਚ ਜ਼ਮੀਨ ਦੇ ਕਿਆਰੇ ਬਣੀ ਜਾ ਰਹੇ ਸਨ। ਇਨ੍ਹਾਂ ਵਿਚ ਆਲੂ, ਸਰ੍ਹੋਂ, ਮਿਰਚ, ਬੈਂਗਣ ਆਦਿ ਦੀ ਚੰਗੀ ਫ਼ਸਲ ਹੁੰਦੀ ਹੈ। ਸਾਉਣ ਤੇ ਭਾਦੋਂ ਦੇ ਮਹੀਨਿਆਂ ਵਿਚ ਨਦੀ ਦੇ ਕੰਢੇ ਵਾਲਾ ਜਿਹੜਾ ਘਾਹ-ਬੂਟ ਪਾਣੀ ਦੇ ਹੇਠਾਂ ਰਹਿੰਦਾ ਸੀ, ਉਹ ਉੱਪਰ ਨਿਕਲ ਆਇਆ ਹੈ। ਗੁਲਚ ਨੇ ਜਿਹੜੀ ਜ਼ਮੀਨ ਆਬਾਦ ਕੀਤੀ ਹੈ, ਉਸੇ ਵਿਚ ਹੀ ਲੱਗਭਗ ਚਾਰ ਏਕੜ ਦੇ ਕਰੀਬ ਜ਼ਮੀਨ ਨਿਕਲੀ ਹੈ। ਜ਼ਮੀਨ ਥੋੜ੍ਹੀ ਨੀਵੀਂ ਹੈ। ਪਰ ਜੇ ਨਦੀ ਦੇ ਪਾਸੇ ਵਲ ਮਿੱਟੀ ਪਾ ਕੇ ਉੱਚੀ ਵੱਟ ਕਰ ਦਿੱਤੀ ਜਾਏ ਤਾਂ ਇਹ ਜ਼ਮੀਨ ਵਰਖਾ ਰੁੱਤ ਵਿਚ ਪਾਣੀ ਹੇਠਾਂ ਨਹੀਂ ਆਏਗੀ। ਹੁਣ ਉਸ ਵਿਚ ਰਬੀ ਦੀ ਫ਼ਸਲ ਹੋਵੇਗੀ। ਵਰਖਾ ਰੁੱਤ ਦੀ ਬਾਓ-ਝੋਨੇ ਦੀ ਫ਼ਸਲ ਦੇ ਨਾਲ ਸ਼ਾਲੀ ਵੀ ਬੀਜੀ ਜਾ ਸਕਦੀ ਹੈ, ਪਰ ਜੇ ਹੜ੍ਹ

ਨਾ ਆਵੇ ਤਾਂ ।

ਵੱਡਾ ਹੜ੍ਹ ਆ ਜਾਏ, ਤਾਂ ਸਭ ਕੁਝ ਡੋਬ ਲੈਂਦਾ ਹੈ । ਇਹ ਵੱਖਰੀ ਗੱਲ ਹੈ ।

ਨਵੀਂ ਆਸ ਅਤੇ ਨਵੀਂ ਉਮੰਗ ਲੈ ਕੇ ਗੁਲਚ ਨਵੀਂ ਜ਼ਮੀਨ ਆਬਾਦ ਕਰਨ ਵਿਚ ਰੁਝ ਗਿਆ । ਸਵੇਰ ਤੋਂ ਸ਼ਾਮ ਤੱਕ ਉਸਨੂੰ ਕੋਈ ਹੋਰ ਚਿੰਤਾ ਹੀ ਨਹੀਂ ਸੀ । ਆਪਣੇ ਵੱਲੋਂ ਜੇ ਚਾਰ ਏਕੜ ਜ਼ਮੀਨ ਆਬਾਦ ਕਰਕੇ ਸਾਲਾਨਾ ਪਟਾ ਵੀ ਕਰਾ ਸਕਿਆ ਤਾਂ ਉਸਨੂੰ ਕੋਈ ਚਿੰਤਾ ਨਾ ਰਹੇਗੀ । ਉਸ ਹਾਲਤ ਵਿਚ ਜੇ ਬਾਪ ਵਾਲੀ ਜ਼ਮੀਨ ਦਾ ਫਿਕਰ ਹੀ ਛੱਡ ਦਿੱਤਾ ਜਾਏ ਤਾਂ ਵੀ ਖਾਣ-ਪੀਣ ਦੀ ਕੋਈ ਚਿੰਤਾ ਨਾ ਰਹੇਗੀ । ਕੁਦਾਲੀ, ਕੁਹਾੜੀ ਅਤੇ ਰੁੱਖ ਛਾਂਗਣ ਵਾਲੇ ਦਰਾਟ ਨਾਲ ਜੰਗਲ ਦੇ ਮਲ੍ਹੇ-ਬੇਰੀਆਂ ਛਾਂਗ ਕੇ ਉਹ ਜਿੰਨੀ ਜ਼ਮੀਨ ਸਾਫ ਕਰ ਸਕਿਆ, ਕਰਦਾ ਗਿਆ । ਹੱਥ ਭਰ ਜ਼ਮੀਨ ਨੂੰ ਸਾਫ ਕਰਕੇ ਵੀ ਉਸਨੂੰ ਖੁਸ਼ੀ ਹੁੰਦੀ ਹੈ । ਉਹ ਆਪ ਆਪਣੀ ਜ਼ਮੀਨ ਵਲ ਵੇਖ ਕੇ ਖਿੜ ਉਠਦਾ ਹੈ । ਨਦੀ ਉਸ ਨਾਲ ਹਮਦਰਦੀ ਜਤਾ ਕੇ ਹੀ ਇਹ ਜ਼ਮੀਨ ਉਸ ਲਈ ਵਿਹਲੀ ਕਰ ਗਈ ਹੈ ।

ਧਨਸ਼ਿਰੀ ਨਾਲ ਉਸਦਾ ਮੋਹ ਜਾਗ ਉੱਠਦਾ ਸੀ । ਹੜ੍ਹ ਵਿਚ ਵੀ ਇਹ ਜ਼ਮੀਨ ਪਾਣੀ ਦੀ ਮਾਰ ਹੇਠਾਂ ਨਾ ਆ ਜਾਏ, ਇਸ ਤਰ੍ਹਾਂ ਨਦੀ ਉਸਨੂੰ ਹੋਰ ਉਚਿਆਂ ਕਰ ਜਾਂਦੀ ।

ਧੁੱਪ ਵਿਚ ਪਸੀਨੇ ਨਾਲ ਗੜੁੱਚ ਹੋ ਕੇ ਉਹ ਸਿੰਬਲ ਹੇਠਾਂ ਬੈਠ ਜਾਂਦਾ ਹੈ । ਕੁਦਾਲੀ ਅਤੇ ਕੁਹਾੜੀ ਵਾਹ-ਵਾਹ ਕੇ ਉਸਦੇ ਹੱਥਾਂ ਨੂੰ ਚਾਂਡੀਆਂ ਪੈ ਗਈਆਂ ਹਨ । ਉਹ ਆਪਣੇ ਹੱਥ ਦੀਆਂ ਤਲੀਆਂ ਅੱਖਾਂ ਸਾਹਮਣੇ ਕਰਕੇ ਵੇਖਦਾ ਹੈ । ਸੁਣਿਆ ਹੈ, ਹੱਥ ਦੀਆਂ ਹਥੇਲੀਆਂ ਦੀਆਂ ਰੇਖਾਵਾਂ ਵਿਚ ਭਾਗ-ਰੇਖਾ ਹੁੰਦੀ ਹੈ । ਪਰ ਉਸ ਨੂੰ ਹੱਥ ਵੇਖਣਾ ਨਹੀਂ ਸੀ ਆਉਂਦਾ । ਹਥੇਲੀ ਤੇ ਕੁਝ ਟੇਢੀਆਂ-ਮੇਢੀਆਂ ਰੇਖਾਵਾਂ ਹਨ । ਕੌਣ ਇਨ੍ਹਾਂ ਦੇ ਅਰਥ ਜਾਣਦਾ ਹੈ ?

ਉਹ ਆਕਾਸ਼ ਵੱਲ ਵੇਖਦਾ ਹੈ । ਆਕਾਸ਼ ਬਿਲਕੁਲ ਨਿਰਮਲ ਸੀ । ਉਸਦਾ ਮਨ ਵੀ ਨਿਰਮਲ ਹੋਣ ਲਗਦਾ ਹੈ । ਉਥੋਂ ਥੋੜ੍ਹੀ ਦੂਰ ਤੇ ਦਿਸਦੇ ਪਾਹੀ ਵਿਚਲੇ ਆਪਣੇ ਮਕਾਨ ਨੂੰ ਦੇਖਦਾ ਹੈ । ਉਸੇ ਥਾਂ ਤੇ ਮਕਾਨ ਬਣਾਉਣਾ ਹੋਵੇਗਾ । ਵਾੜੀ ਉਸਨੇ ਪਹਿਲਾਂ ਤੋਂ ਹੀ ਤਿਆਰ ਕਰ ਰੱਖੀ ਹੈ । ਭੀਮ ਅਤੇ ਹੋਰ ਕਿਸਮਾਂ ਦੇ ਕੇਲਿਆਂ ਨੂੰ ਫਲ ਲੱਗਾ ਹੋਇਆ ਹੈ । ਸਾਉਲੇ ਰੰਗ ਦੀ ਸੇਮ ਸਾਰੇ ਮੈਦਾਨ ਤੇ ਫੈਲ ਗਈ ਹੈ । ਏਸ ਵਾਰੀ ਸਰ੍ਹੋਂ ਦੀ ਫ਼ਸਲ ਵੀ ਚੰਗੀ ਲੱਗੀ ਹੈ । ਐਤਕਾਂ ਜ਼ਰੂਰ ਬੱਚਤ ਹੋਵੇਗੀ ।

ਗੁਲਚ ਨੇ ਆਪਣੇ ਹੱਥਾਂ ਵੱਲ ਨਜ਼ਰ ਮਾਰੀ । ਸ਼ਾਇਦ ਉਹ ਖੂਬ ਕਾਲੇ ਹੋ ਗਏ ਸਨ । ਠੀਕ ਤਾਂ ਹੈ ਸਾਰੀ ਦਿਹਾੜੀ ਇਸ ਅੱਸੂ ਦੇ ਮਹੀਨੇ ਧੁੱਪ ਵਿਚ ਸੜਨਾ ਪੈਂਦਾ ਹੈ । ਕਾਲਾ ਕਿਉਂ ਨਹੀਂ ਹੋਵਾਂਗਾ !

ਜਿੱਥੇ ਬੈਠਾ ਸੀ, ਉਥੋਂ ਉਠਿਆ ਅਤੇ ਧਨਸ਼ਿਰੀ ਦੇ ਪਾਣੀ ਵਿਚ ਵੜ ਗਿਆ । ਇਸ ਵੇਲੇ ਇਸ ਦਾ ਪਾਣੀ ਬਿਲੌਰ ਵਾਂਗ ਚਿੱਟਾ ਹੈ । ਉਸ ਨੇ ਹੱਥ-ਮੂੰਹ ਚੰਗੀ ਤਰ੍ਹਾਂ ਧੋਤਾ । ਇਸਦੇ ਬਾਅਦ ਨਦੀ ਦੇ ਪਾਣੀ ਵਿਚ ਆਪਣਾ ਮੂੰਹ ਵੇਖਿਆ । ਹਾਂ, ਬੜੇ ਦਿਨਾਂ ਤੋਂ ਉਸਨੇ ਆਪਣਾ ਮੂੰਹ ਸ਼ੀਸ਼ੇ ਵਿਚ ਨਹੀਂ ਸੀ ਵੇਖਿਆ । ਉਸਨੂੰ

ਇਉਂ ਲੱਗਾ ਜਿਵੇਂ ਉਸਦਾ ਰੰਗ ਬਹੁਤਾ ਕਾਲਾ ਨਹੀਂ ਸੀ ਹੋਇਆ। ਹਾਂ ਉਸਨੇ ਹੱਡ ਜ਼ਿਆਦਾ ਭੰਨੇ ਹਨ, ਇਸ ਲਈ ਜ਼ਰਾ ਮਾੜਾ ਹੋ ਗਿਆ ਹੈ। ਆਪਣਾ ਹੱਥ ਗੱਲ੍ਹਾਂ ਤੇ ਫੇਰ ਕੇ ਵੇਖਿਆ। ਇਉਂ ਲੱਗਾ ਜਿਵੇਂ ਅੱਖਾਂ ਦੇ ਕੋਲੋਂ ਉਸ ਦੀਆਂ ਗੱਲ੍ਹਾਂ ਵਿਚ ਡੂੰਘ ਪੈ ਗਏ ਹਨ। ਰੋਟੀ ਵੀ ਵੇਲੇ ਸਿਰ ਨਹੀਂ ਮਿਲਦੀ। ਸਾਰੀ ਦਿਹਾੜੀ ਕੰਮ ਕਰਕੇ ਉਸ ਵਿਚ ਰੋਟੀ ਪਕਾਉਣ ਦਾ ਸਾਹ ਸੱਤ ਹੀ ਨਹੀਂ ਰਹਿ ਜਾਂਦਾ। ਭੁੱਖੇ ਨੂੰ ਜੋ ਕੁਝ ਲਭ ਜਾਏ, ਉਹੀ ਸੁਆਦੀ ਲਗਦਾ ਹੈ। ਪਰ, ਵਿਚ ਵਾਰ ਕਿਤੇ ਮਾਸ-ਮੱਛੀ, ਮੁਰਗਾ ਆਦਿ ਨਾ ਮਿਲਣ ਤੇ ਸਰੀਰ ਸਾਧ ਨਹੀਂ ਦੇ ਸਕਦਾ।

ਅੱਸੂ ਦੇ ਸੱਖਤ ਦਿਨ ਕਿਸ ਤਰ੍ਹਾਂ ਲੰਘਣ ?

ਘਰ ਵੀ ਇਕ ਕਮਰੇ ਨਾਲ ਕੰਮ ਨਹੀਂ ਸਰਨਾ, ਘੱਟੋ ਘੱਟ ਦੋ ਕਮਰੇ ਚਾਹੀਦੇ ਹਨ, ਰਸੋਈ ਵੱਖਰੀ ਖੜੀ ਕਰਨੀ ਪਵੇਗੀ। ਦੋ ਕਮਰੇ ਘੱਟੋ ਘੱਟ ਹੋਣ, ਇਕ ਰਹਿਣ ਲਈ, ਦੂਜਾ ਬੈਠਣ-ਉਠੱਣ ਲਈ।

ਕਈ ਕੰਮ ਪਏ ਹਨ — ਦਿਨ ਵੀ ਥੋੜੇ ਰਹਿ ਗਏ ਨੇ। ਚੜ੍ਹੇ ਮੱਘਰ ਹੀ ਹੱਥ ਵਿਚ ਕਹੀ-ਬੇਲਚਾ ਫੜਨਾ ਪਵੇਗਾ — ਇਕੱਲਾ ਆਦਮੀ ਦੋ ਹੱਥਾਂ ਨਾਲ ਕਿੰਨਾ ਕੁ ਨਬੇੜ ਲਊ ?

ਗੁਲਚ ਨੇ ਅੱਖਾਂ ਉਪਰ ਕਰਕੇ ਸਿੰਬਲ ਤੇ ਝਾਤੀ ਮਾਰੀ। ਲੱਗਭਗ ਸਾਰੇ ਪੱਤੇ ਪੱਕ ਕੇ ਝੜ ਗਏ ਸਨ। ਦੋ ਚਾਰ ਪੀਲੇ ਪੱਤੇ ਕੁਝ ਟਹਿਣਿਆਂ ਨਾਲ ਅਜੇ ਵੀ ਲੱਗੇ ਸਨ। ਉਸਨੇ ਦੇਖਿਆ ਕਿ ਇਕ ਟਹਿਣੀ ਤੇ ਕਿਸੇ ਚਿੜੀ ਨੇ ਆਲ੍ਹਣਾ ਬਣਾਇਆ ਸੀ। ਤੀਲਿਆਂ ਦਾ ਬਣਾਇਆ ਹੋਇਆ ਆਲ੍ਹਣਾ ਟਹਿਣੀ ਨਾਲ ਲਟਕ ਰਿਹਾ ਸੀ। ਉਸਨੂੰ ਹੋਰ ਵੀ ਆਲ੍ਹਣੇ ਨਜ਼ਰੀਂ ਆਏ। ਦੋ ਚਾਰ ਉਨ੍ਹਾਂ ਵਿਚ ਪੁਰਾਣੇ ਸਨ, ਸ਼ਾਇਦ ਏਸੇ ਵਿਸਾਖ ਵਿਚ ਬਣਾਏ ਸਨ। ਇਕ ਦੋ ਉਸਨੂੰ ਨਵੇਂ ਲੱਗੇ। ਇਕ ਇਕ ਤੀਲਾ ਇਕੱਠਾ ਕਰਕੇ ਚਿੜੀ ਆਪਣਾ ਸੁੰਦਰ ਅਤੇ ਸਿਰ ਲੁਕਾਉਣ ਵਾਲਾ ਆਲ੍ਹਣਾ ਬਣਾਉਂਦੀ ਹੈ।

ਗੁਲਚ ਵੀ ਬਣਾਏਗਾ।

ਪਰ ਘਰ ਬਣਾਉਣ ਤੋਂ ਪਹਿਲਾਂ ਉਹ ਕਿਸੇ ਨਾ ਕਿਸੇ ਤਰ੍ਹਾਂ ਦਰਿਆ ਦੇ ਕੰਢੇ ਵਾਲੀ ਕੁਝ ਜ਼ਮੀਨ ਤਿਆਰ ਕਰ ਲਏਗਾ। ਜ਼ਮੀਨ ਹੀ ਜੀਵਨ ਹੈ। ਕੋਈ ਕੁੜੀ ਉਸ ਦੇ ਘਰ ਆਵੇ ਤਾਂ ਕਿਹੜੀ ਹਉਂ ਤੇ ਆਵੇ।

ਡਾਲਿਮ ਪਿੰਡ ਵਿਚ ਜਾ ਕੇ ਉਹ ਇਕ ਦਿਨ ਚੰਦ੍ਰ ਨੂੰ ਮਿਲਿਆ। ਚੰਦ੍ਰ ਨੇ ਉਸਨੂੰ ਦਿਲਾਸਾ ਦਿੱਤਾ ਤੇ ਕਿਹਾ — "ਤੂੰ ਵੀ ਮੂਰਖ ਏਂ। ਤੂੰ ਏਲੋਨਲੀ ਦੀ ਦੁਨੀਆਂ ਦੇ ਸਾਰੇ ਕੰਮ ਕਰ ਸਕੇਂਗਾ ? ਮਨੀ ਹੈ ? ਰੁਪਿਆ ? ਦਸ-ਵੀਹ ਖਰਚ ਕਰਨੇ ਪੈਣਗੇ। ਲੇਬਰ ਲਾ। ਮੈਂ ਲਿਆ ਦੇਨਾ ਹਾਂ। ਤੂੰ ਉਨ੍ਹਾਂ ਨੂੰ ਕੰਮ ਵਿਚ ਲਾ ਕੇ ਬੁਹੜਾ ਸੁਪਰਵਾਈਜ਼ ਕਰਨਾ। ਹੋ ਸਕਿਆ ਤਾਂ ਮੈਂ ਵੀ ਆਵਾਂਗਾ। ਸਭ ਹੋ ਜਾਏਗਾ। ਡੂ ਨਾਟ ਆਫ੍ਰੇਡ।"

ਚੰਦ੍ਰ ਦੀ ਅੰਗਰੇਜ਼ੀ ਭਾਵੇਂ ਉਸ ਦੀ ਸਮਝ ਵਿਚ ਨਹੀਂ ਆਈ, ਉਸ ਦੀ ਗੱਲ ਉਹ ਸਮਝ ਗਿਆ। ਉਹਦੇ ਕੋਲ ਘੱਟੋ ਘੱਟ ਸਤਾਈ ਰੁਪੈ ਸਨ। ਕੇਲੇ-ਕਮਾਦ,

ਆਦਿ ਵੇਚ ਕੇ ਉਸਨੇ ਜੋੜੇ ਸਨ। ਰੁਪਿਆਂ ਦੀ ਲੋੜ ਹੀ ਕੀ ਹੈ ? ਮਿਕਿਰ ਪਿੰਡ ਦੇ ਕਾਮਿਆਂ ਨੂੰ ਲਾ ਕੇ ਜੇ ਜ਼ਮੀਨ ਠੀਕ ਕਰ ਲਈ ਜਾ ਸਕੇ ਤਾਂ ਚਿੰਤਾ ਨਹੀਂ ਹੈ।

ਉਸਨੇ ਇਹ ਗੱਲ ਕਪਾਹੀ ਨਾਲ ਵੀ ਕੀਤੀ।

ਪਰ ਕਪਾਹੀ ਨੇ ਕਿਹਾ — "ਬਚਾਅ ਕੇ ਰੱਖੀ ਰਕਮ ਸਾਰੀ ਖਰਚ ਕਰਕੇ ਪੱਲਾ ਝਾੜ ਕੇ ਬਹਿ ਜਾਣਾ ਵੀ ਚੰਗੀ ਗੱਲ ਨਹੀਂ।"

ਤਰਾ ਨੇ ਕਿਹਾ — "ਮੇਰੇ ਕੋਲ ਵੀ ਤਾਂ ਕੁਝ ਰੁਪੈ ਹਨ। ਭਾ ਜੀ ਨੂੰ ਨਾ ਦੇ ਦਿਆਂ। ਦੇ ਸਕੇਂ ਤਾਂ ਉਨ੍ਹਾਂ ਦੇ ਬਦਲੇ ਸਾਨੂੰ ਕਈ ਕੱਠੇ* ਜ਼ਮੀਨ ਹੀ ਦੇ ਦੇਵੇਗਾ...।"

"ਤੁਹਾਡੇ ਰੁਪਈਏ ਨਹੀਂ ਚਾਹੀਦੇ ਮੈਨੂੰ।" ਇਉਂ ਕਹਿ ਕੇ ਗੁਲਚ ਨੇ ਭਾਵੇਂ ਨਾਂਹ ਕਰ ਦਿੱਤੀ ਸੀ। ਫਿਰ ਵੀ ਕਪਾਹੀ ਅਤੇ ਤਰਾ ਦੇ ਸਮਝਾਉਣ ਤੇ ਉਸਨੇ ਪੰਦਰਾਂ ਰੁਪੈ ਲੈ ਲਏ। ਉਸਨੇ ਕਿਹਾ — "ਹਾਂ ਇਨ੍ਹਾਂ ਰੁਪਿਆਂ ਨਾਲ ਜਿਹੜੀ ਜ਼ਮੀਨ ਸਾਫ਼ ਕਰਾਵਾਂਗਾ, ਉਹ ਤੁਹਾਡੀ ਹੋਵੇਗੀ।"

ਕਪਾਹੀ ਨੇ ਹੱਸ ਕੇ ਕਿਹਾ — "ਤੂੰ ਕੀ ਤੇਰੀ-ਮੇਰੀ ਕਰ ਰਿਹਾ ਏਂ। ਅਸੀਂ ਤ੍ਰੀਮਤਾਂ ਕੀ ਜ਼ਮੀਨ ਨੂੰ ਚੱਕ ਮਾਰਾਂਗੀਆਂ ? ਉਹ ਜ਼ਮੀਨ ਸਾਡੀ ਹੋਵੇਗੀ ?"

ਇਸ਼ਾਰਾ ਸਮਝ ਕੇ ਗੁਲਚ ਮੁਸਕਰਾਇਆ। ਤਰਾ ਵੀ ਇਸ਼ਾਰਾ ਸਮਝ ਕੇ ਸ਼ਰਮ ਨਾਲ ਲਾਲ ਹੋ ਗਈ।

ਗੁਲਚ ਨੂੰ—'ਮੇਰੀ ਜ਼ਮੀਨ'—ਕਹਿਣਾ ਕੀ ਹੱਕ ਏ ? ਉਹ ਹੋਵੇਗੀ— "ਸਾਡੀ ਜ਼ਮੀਨ—।"

ਕਪਾਹੀ ਕੋਲੋਂ ਹੀ ਉਸ ਨੂੰ ਪਤਾ ਲੱਗਾ ਕਿ ਉਸ ਦੇ ਪਿਤਾ ਦੀ ਹਾਲਤ ਪਹਿਲਾਂ ਨਾਲੋਂ ਕੁਝ ਚੰਗੀ ਹੈ ਅਤੇ ਉਸ ਦੀ ਮਾਂ ਓਥੇ ਹੀ ਹੈ। ਉਸ ਦੀ ਮਾਂ ਦੀ ਸੇਵਾ ਅਤੇ ਜਤਨ ਦੇ ਕਾਰਨ ਹੀ ਬੁੱਢਾ ਨਵੀਂ ਜ਼ਿੰਦਗੀ ਪਾ ਸਕਿਆ ਹੈ। ਉਸ ਦੀ ਮਾਂ ਨੂੰ ਹੁਣ ਟੱਬਰ ਦਾ ਕੋਈ ਵੀ ਜੀਅ ਵੱਖਰਿਆਂ ਨਹੀਂ ਕਰਨਾ ਚਾਹੁੰਦਾ।

ਕਪਾਹੀ ਨੇ ਗੁਲਚ ਦੇ ਮਨ ਦੇ ਉਦਾਸੇਪਨ ਨੂੰ ਟੁੰਬਦਿਆਂ ਕਿਹਾ—"ਚੰਗਾ ਹੀ ਹੋਇਆ ਹੈ, ਤੇਰੀ ਮਾਂ ਆਪਣੇ ਆਦਮੀ ਨੂੰ ਛੱਡ ਕੇ ਕਦ ਤੱਕ ਇਸ ਤਰ੍ਹਾਂ ਰਹੇਗੀ ? ਮਰਦ ਅਤੇ ਤੀਵੀਂ ਦਾ ਝਗੜਾ ਹੁੰਦਾ ਹੈ।"

ਗੁਲਚ ਨੇ ਕਿਹਾ—"ਰੱਬ ਕਰੇ ਫਿਰ ਇਉਂ ਨਾ ਹੋਵੇ।"

ਕਪਾਹੀ ਨੇ ਹੱਸ ਕੇ ਕਿਹਾ—"ਇਕ ਹੋਰ ਚੇਨਿਮਾਈ ਨੂੰ ਤੂੰ ਕੱਢ ਕੇ ਲੈ ਜਾ— ਫਿਰ ਝਗੜਾ ਹੋ ਸਕਦਾ ਹੈ। ਪਰ, ਇਸ ਵਾਰੀ ਤੇਰੀ ਮਾਂ ਉਸ ਪਾਸੇ ਹੀ ਰਹੇਗੀ।"

ਗੁਲਚ ਦੇ ਮੂੰਹ ਵੱਲ ਤੱਕ ਕੇ ਕਪਾਹੀ ਹੱਸੀ। ਗੁਲਚ ਵੀ ਕਪਾਹੀ ਦੀ ਗੱਲ ਸੁਣ ਕੇ ਖੁਸ਼ ਹੋਇਆ। ਇਹ ਕੁੜੀ ਜਦੋਂ ਗੱਲਾਂ ਕਰਦੀ ਹੈ, ਤਾਂ ਜਾਨ ਕੱਢ ਲੈਂਦੀ।

ਤਰਾ ਨੇ ਆਪਣੇ ਮਨ ਵਿਚ ਹੀ ਕਿਹਾ—ਗੁਲਚ ਜੇ ਉਸ ਨੂੰ ਕੱਢ ਕੇ ਵੀ ਲੈ ਜਾਏ, ਤਾਂ ਉਸ ਨੂੰ ਕੋਈ ਉਜ਼ਰ ਨਹੀਂ ਹੈ। ਮਾਸੀ ਕਿਹੜੀ ਰਪਟਾ-ਰਪਟੀ ਕਰਨ

* ਕੱਠਾ — ਜ਼ਮੀਨ ਦਾ ਇਕ ਮਾਪ — ਪੰਜ ਹੱਥ ਚਾਰ ਉਂਗਲ।

ਲੱਗੀ ਹੈ ? ਸਾਡੇ ਵਰਗੇ ਗਰੀਬਾਂ ਦਾ ਵਿਆਹ ਕਿਹੜਾ ਤੰਬੂ-ਕਨਾਤਾਂ ਲਾ ਕੇ ਕੀਤਾ ਜਾਏਗਾ ? ਵਰਖਾ ਦੇ ਦਿਨ ਸਮਾਪਤ ਹੋ ਜਾਣ, ਉਹ ਜ਼ਮੀਨ ਤਿਆਰ ਕਰ ਲਏ, ਫ਼ਸਲ ਵਾੜੀ ਘਰ ਆ ਜਾਏ, ਜਦ ਗੁਲਚ ਦੇ ਦਿਲ ਦਾ ਪਤਾ ਲਗ ਜਾਏਗਾ, ਮੈਂ ਆਪ ਹੀ ਉਸ ਨਾਲ ਨਿਕਲ ਜਾਵਾਂਗੀ। ਕਿਹੜੀ ਅਨਹੋਣੀ ਹੋ ਜਾਏਗੀ ?

ਚੰਦਰ ਦੀ ਸਲਾਹ ਕੰਮ ਕਰ ਗਈ।

ਮਿਕਿਰ ਪਿੰਡ ਦੇ ਤੁਰੂ ਅਤੇ ਯਦੂ ਨੂੰ ਕੰਮ ਤੇ ਲਾਇਆ, ਨੇਪਾਲੀ ਪਿੰਡ ਦੇ ਕੇਲਾ ਨਾਂ ਦੇ ਨੇਪਾਲੀ ਨੂੰ ਵੀ ਲਾਇਆ ਗਿਆ। ਗੁਲਚ ਆਪ ਵੀ ਨਾਲ ਲੱਗਾ। ਲਗਾਤਾਰ ਸੱਤ ਦਿਨ ਜੰਗਲ ਆਦਿ ਨੂੰ ਕਟਵਾਇਆ। ਦੋ ਏਕੜ ਦੇ ਕਰੀਬ ਜ਼ਮੀਨ ਨਿਕਲੀ।

ਗੁਲਚ ਦਾ ਮਨ ਹੌਸਲੇ ਨਾਲ ਭਰ ਗਿਆ। ਤਿਆਰ ਕੀਤੀ ਜ਼ਮੀਨ ਨੂੰ ਦੇਖ ਕੇ ਉਸ ਨੂੰ ਬੜਾ ਮਾਣ ਹੁੰਦਾ ਹੈ। ਤਿੰਨ ਏਕੜ ਦੇ ਕਰੀਬ ਨਵੀਂ ਜ਼ਮੀਨ ਉਸ ਕੋਲ ਹੋ ਗਈ। ਇਸ ਦੇ ਪਹਿਲੋਂ ਵੀ ਉਸ ਕੋਲ ਜ਼ਮੀਨ ਸੀ। ਉਹ ਜ਼ਮੀਨ ਦਾ ਮਾਲਿਕ ਹੋ ਗਿਆ ਹੈ। ਉਸ ਨੂੰ ਹੋਰ ਕੁਝ ਨਹੀਂ ਚਾਹੀਦਾ ਜ਼ਰਖੇਜ਼ ਅਤੇ ਦਰਿਆ ਦੇ ਢਾਏ ਦੀ ਜ਼ਮੀਨ ਹੈ-ਕਿਤੇ ਹੜ੍ਹ ਨਾ ਆ ਜਾਵੇ—ਨਹੀਂ ਤਾਂ ਇਹ ਜ਼ਮੀਨ ਵੱਡੀ ਸੰਪਤੀ ਹੈ।

ਧਨਸ਼ਿਰੀ ਨੂੰ ਵੇਖ ਉਸ ਨੇ ਕਿਹਾ—"ਧਨਸ਼ਿਰੀ ਕੁਝ ਹਟ ਕੇ ਵਗੇ ਤਾਂ ਚੰਗਾ ਹੈ। ਫਿਰ ਇਸੇ ਪਾਸੇ ਮੇਰੀ ਜ਼ਮੀਨ ਦੇ ਕੋਲ ਨਵਾਂ ਚੱਕ ਬਣ ਜਾਏਗਾ। ਮੇਰੀ ਜ਼ਮੀਨ ਨੂੰ ਪਾਣੀ ਫਿਰ ਹੋਰ ਮਾਰ ਨਹੀਂ ਕਰੇਗਾ।"

ਉਸ ਨੂੰ ਇਉਂ ਲੱਗਾ ਕਿ ਜਿਵੇਂ ਪ੍ਰਤੱਖ ਉਸ ਦੇ ਸਾਮ੍ਹਣੇ ਧਨਸ਼ਿਰੀ ਉਸ ਦੀ ਜ਼ਮੀਨ ਤੋਂ ਦੂਰ ਹਟ ਕੇ ਵਗ ਰਹੀ ਹੋਵੇ। ਉਸ ਦੀ ਜ਼ਮੀਨ ਦਿਨੋ ਦਿਨ ਉੱਚੀ ਹੋ ਰਹੀ ਸੀ। ਬਾਓ, ਸ਼ਾਲੀ, ਆਹੂ,* ਆਦਿ ਫ਼ਸਲਾਂ ਨਾਲ ਉਸ ਦੇ ਖੇਤ ਲਹਿ ਲਹਾ ਰਹੇ ਸਨ।

ਸੁੰਦਰ, ਹਰੀਆਂ ਹਰੀਆਂ ਫ਼ਸਲਾਂ ਨਾਲ ਉਸ ਦਾ ਚੱਕ ਭਰ ਗਿਆ ਸੀ। ਤਰਾ ਕਟਾਈ ਦਾ ਕੰਮ ਕਰ ਰਹੀ ਸੀ। ਕਪਾਹੀ ਵੀ ਕਟਾਈ ਦਾ ਕੰਮ ਕਰ ਰਹੀ ਸੀ। ਉਹ ਝੋਨੇ ਦੇ ਮੱਕੜੇ ਬੰਨ੍ਹ ਰਿਹਾ ਸੀ ਅਤੇ ਮੋਢੇ ਤੇ ਰੱਖ ਕੇ ਘਰ ਲਿਜਾ ਰਿਹਾ ਸੀ। ਨਵੇਂ ਚੌਲਾਂ ਦੀ ਖੁਸ਼ਬੂ ਘਰ ਵਿਚ ਅਤੇ ਘਰ ਦੇ ਚਾਰੇ ਪਾਸੇ ਖਿੱਲਰ ਗਈ ਹੈ।

ਚਾਰੇ ਪਾਸੇ ਲਹਿ ਲਹਾ ਰਹੇ ਖੇਤਾਂ ਦੇ ਵਿਚਕਾਰ ਉਸ ਦਾ ਛੋਟਾ ਜਿਹਾ ਗੁਜ਼ਾਰੇ ਲਾਇਕ ਘਰ ਹੈ। ਬਾਹਰ ਬਹਿ ਕੇ ਭੱਤ ਖਾਣ ਦੇ ਯੋਗ ਉਸ ਦਾ ਵਿਹੜਾ ਹੈ। ਛੱਪੜ ਟੋਬੇ ਦੀ ਲੋੜ ਨਹੀਂ ਹੈ। ਧਨਸ਼ਿਰੀ ਜਦ ਤੱਕ ਹੈ, ਤਦ ਤੱਕ ਪਾਣੀ ਦਾ ਕੋਈ ਘਾਟਾ ਨਹੀਂ ਹੈ।

ਵਿਹੜੇ ਦੇ ਸਾਮ੍ਹਣੇ ਹੀ ਉਹ ਫੁੱਲਾਂ ਦੇ ਬੂਟੇ ਲਾਏਗਾ।

ਜ਼ਮੀਨ ਤਿਆਰ ਕਰਨ ਲਈ ਉਸ ਦੇ ਤੀਹ ਰੁਪਏ ਖਰਚ ਹੋਏ। ਉਨ੍ਹਾਂ ਵਿਚੋਂ ਅੱਧੇ ਰੁਪੈ ਤਰਾ ਦੇ ਹਨ। ਪਰ ਤਰਾ ਨੂੰ ਜ਼ਮੀਨ ਨਹੀਂ ਦਿੱਤੀ ਜਾਏਗੀ ਉਨ੍ਹਾਂ ਨੂੰ ਜ਼ਮੀਨ ਦੀ ਜ਼ਰੂਰਤ ਹੀ ਕੀ ਹੈ ? ਕੀ ਆਪ ਹਲ ਵਾਹ ਕੇ ਖੇਤੀ ਕਰਨਗੀਆਂ। ਜੇ

* ਝੋਨਾ ਕਮਾਦਿ ਆਦਿ।

ਉਹ ਖੇਤੀ ਕਰਨ ਵੀ, ਪੰਦਰਾਂ ਲਏ ਹਨ, ਵੀਹ ਕਰਕੇ ਦੇ ਦਿਆਂਗਾ, ਜ਼ਮੀਨ ਨਹੀਂ ਦਿਆਂਗਾ।

ਜ਼ਮੀਨ ਨਾਲ ਉਸ ਦਾ ਬੜਾ ਮੋਹ ਹੈ।

ਉਪਜਾਊ, ਨਰਮ ਅਤੇ ਕੋਮਲ ਜ਼ਮੀਨ ਹੈ। ਸਰੀਰ ਦੇ ਮਾਸ ਦਾ ਇਕ ਟੁਕੜਾ ਕੱਟ ਕੇ ਦਿੱਤਾ ਜਾ ਸਕਦਾ ਹੈ, ਜ਼ਮੀਨ ਨਹੀਂ।

ਦੂਜੇ ਪਾਸੇ ਤਰਾ ਅਤੇ ਉਸ ਦੀ ਮਾਂ ਨੇ ਵੀ ਜ਼ਮੀਨ ਦੇ ਬਾਰੇ ਕੁਝ ਨਹੀਂ ਕਿਹਾ। ਤਰਾ ਨੇ ਕੇਵਲ ਇਕ ਵਾਰ ਪੁੱਛਿਆ ਸੀ — "ਉਸ ਥਾਂ ਕਿਸੇ ਹੋਰ ਨੇ ਵੀ ਜ਼ਮੀਨ ਆਬਾਦ ਕੀਤੀ ਹੈ?"

"ਨਹੀਂ ਹੋਰ ਕਿੰਨ ਆਬਾਦ ਕਰਨੀ ਸੀ? ਉਹ ਸਾਰੀ ਜ਼ਮੀਨ ਸਾਡੀ ਹੈ। ਹੋਰ ਕੋਈ ਓਧਰ ਅੱਖ ਨਹੀਂ ਕਰ ਸਕਦਾ।" ਗੁਲਚ ਦੀ ਆਵਾਜ਼ ਵਿਚ ਇਕ ਜੇਤੂ ਸਮਰਾਟ ਦਾ ਆਤਮ ਅਭਿਮਾਨ ਸੀ। ਤਰਾ ਨੇ ਹੋਰ ਕੁਝ ਨਾ ਕਿਹਾ।

ਗੁਲਚ ਦੀ ਜ਼ਮੀਨ ਹੀ ਤਰਾ ਦੀ ਜ਼ਮੀਨ ਹੈ।

ਰੁਪਿਆ ਨਹੀਂ ਰਹਿੰਦਾ, ਪਰ ਜ਼ਮੀਨ ਕਿਤੇ ਨਹੀਂ ਜਾਂਦੀ। ਬਚਾਅ ਕੇ ਰੱਖੇ ਪੈਸਿਆਂ ਨਾਲ ਜ਼ਮੀਨ ਦੇ ਵਿਚ ਉਹ ਕੁਝ ਹਿੱਸਾ ਪਾ ਸਕੀ ਹੈ, ਇਸ ਲਈ ਉਹ ਖੁਸ਼ ਸੀ।

ਦੇਖਦਿਆਂ ਹੀ ਦੇਖਦਿਆਂ ਮੱਘਰ ਦਾ ਮਹੀਨਾ ਆ ਗਿਆ। ਛੇਤੀ ਹੋਣ ਵਾਲਾ ਧਾਨ ਪੱਕਣ ਲੱਗਾ। ਧਨਸ਼ਿਰੀ ਦੇ ਕਿਨਾਰੇ ਸਵੇਰ ਦੀ ਧੁੰਦ ਗਹਿਰੀ ਹੋਣ ਲਗ ਪਈ ਹੈ। ਦੁਪਹਿਰ ਦੀ ਧੁੱਪ ਮਿੱਠੀ ਲਗਦੀ ਹੈ, ਰਾਤ ਨੂੰ ਰਜਾਈ ਦਾ ਨਿੱਘ ਸੁਆਦਲਾ ਲਗਦਾ ਹੈ।

ਹੁਣ ਰਬੀ ਦੀ ਫ਼ਸਲ ਦਾ ਮੌਕਾ ਨਹੀਂ ਸੀ। ਫਿਰ ਵੀ ਗੁਲਚ ਨੇ ਨਵੀਂ ਜ਼ਮੀਨ ਵਿਚ ਕੁਦਾਲੀ ਨਾਲ ਜ਼ਮੀਨ ਤਿਆਰ ਕਰਕੇ, ਕੁਝ ਸਰ੍ਹੋਂ ਅਤੇ ਸਬਜ਼ੀ ਦੇ ਬੀ ਖਿਲਾਰ ਦਿੱਤੇ ਹਨ। ਇਹ ਹੁਣ ਵੀ ਉਗ ਪੈਣੇ ਹਨ। ਨਦੀ ਦੀ ਨਰਮ ਅਤੇ ਉਪਜਾਊ ਜ਼ਮੀਨ ਹੈ।

ਗੁਲਚ ਜ਼ਰਾ ਵੀ ਥੱਕਦਾ ਨਹੀਂ। ਕੰਮ ਕਰਕੇ ਉਸਨੂੰ ਆਨੰਦ ਮਹਿਸੂਸ ਹੁੰਦਾ ਹੈ। ਉਸਨੂੰ ਤੇ ਰਾਤ ਵੀ ਨੀਂਦ ਨਹੀਂ ਸੀ ਆਉਂਦੀ। ਖੇਤ ਵਿਚ ਕੰਮ ਕਾਰ ਲਈ ਜਾਣ ਤੋਂ ਪਹਿਲਾਂ ਉਹ ਮਕਾਨ ਬਣਾਉਣ ਲਈ ਕੋਈ ਨਾ ਕੋਈ ਜ਼ਰੂਰੀ ਕੰਮ ਕਰਦਾ ਹੈ।

ਲੱਕੜੀ ਦਾ ਕਾਲ ਨਹੀਂ ਹੈ। ਕਾਨੇ ਸਰਕੜਾ ਕਾਫੀ ਹਨ। ਧਨਸ਼ਿਰੀ ਦੇ ਕੰਢੇ ਜੰਗਲ ਵਿਚ ਪੱਕੇ ਬੁੱਢੇ ਬਾਂਸ ਦੇ ਰੁੱਖ ਹਨ। ਵਰਖਾ ਦੇ ਦਿਨਾਂ ਵਿਚ ਨਦੀ ਵਿਚ ਵੱਡੇ ਵੱਡੇ ਲਕੜੀ ਦੇ ਮੋਛੇ ਰੁੜ੍ਹ ਕੇ ਆ ਜਾਂਦੇ ਹਨ।

ਕਦੇ ਕਦੇ ਉਸਨੇ ਡਾਲਿਮ ਪਿੰਡ ਵਿਚ ਜਾ ਕੇ ਬਾਲੇ ਅਤੇ ਸ਼ਤੀਰੀਆਂ ਕੱਟ ਕੇ ਇਕੱਠੀਆਂ ਕੀਤੀਆਂ ਹਨ। ਡਾਲਿਮ ਦੇ ਪੱਛਮ ਵਿਚ ਵੱਡੇ ਜੰਗਲ ਵਿਚ ਚੰਗੀ ਲੱਕੜ ਮਿਲ ਜਾਂਦੀ ਹੈ। ਕਠਲੁਵਾ, ਨਾਹਰ, ਸਾਲ, ਸੋਨਾਰੂ, ਆਦਿ ਦੀ ਲੱਕੜ ਪਾਈ ਜਾਂਦੀ ਹੈ। ਜੰਗਲ ਦੇ ਅੰਦਰ ਜਾ ਕੇ ਉਸ ਨੇ ਚੁਣ-ਚੁਣ ਕੇ ਚੰਗੀਆਂ ਲੱਕੜਾਂ ਕੱਟੀਆਂ ਹਨ। ਜੇ ਮਕਾਨ ਬਣਾਉਣਾ ਹੀ ਹੈ ਤਾਂ ਜ਼ਰਾ ਮਜ਼ਬੂਤ ਬਣਾਵਾਂਗਾ।

ਬਿਜਾਈ ਦੇ ਸਮੇਂ ਜਿਸ ਤਰ੍ਹਾਂ ਕਾਹਲੀ ਕਰਨੀ ਪੈਂਦੀ ਹੈ, ਉਸ ਤਰ੍ਹਾਂ ਦੀ ਕਾਹਲੀ ਕਦੇ ਨਹੀਂ ਕਰਨੀ ਪੈਂਦੀ। ਧਾਨ ਪੱਕ ਕੇ ਝੜ ਜਾਣ ਤੋਂ ਪਹਿਲਾਂ ਹੀ ਵੱਢ ਲਿਆ ਜਾਵੇ ਤਾਂ ਠੀਕ ਹੈ। ਚਿੜੀਆਂ ਕਿੰਨਾ ਝੋਨਾ ਚੁੱਗ ਜਾਂਦੀਆਂ ਹਨ। ਹਰਨ ਜਾਂ ਜੰਗਲੀ ਸੂਅਰ ਜਾਂ ਹਾਥੀ ਫ਼ਸਲ ਤਬਾਹ ਨਾ ਕਰਨ ਤਾਂ ਸਮਝੋ ਗਨੀਮਤ। ਹਾਥੀ ਸਭ ਨਾਲੋਂ ਵਧੇਰੇ ਖਤਰਨਾਕ ਹੈ। ਇਕ ਪਾਸਿਓਂ ਤਬਾਹ ਕਰਦਾ ਜਾਂਦਾ ਹੈ। ਬਸ।

ਪਰ, ਇਸ ਪਾਰ ਹਾਥੀ ਕਦੇ ਨਹੀਂ ਆਉਂਦਾ। ਹਾਥੀ ਦਾ ਡਰ ਡਾਲਿਮ ਪਿੰਡ ਵਿਚ ਹੀ ਹੈ। ਵੱਡਾ ਜੰਗਲ ਉਸ ਨਾਲ ਭਰਿਆ ਹੋਇਆ ਹੈ।

ਗੁਲਚ ਦੀ ਜ਼ਮੀਨ ਬਹੁਤੀ ਨਹੀਂ ਹੈ। ਇਸ ਲਈ ਥੋੜ੍ਹੀ ਜ਼ਮੀਨ ਵਿਚ ਹੀ ਉਸਨੇ ਝੋਨੇ ਦੀ ਲਾਬ ਲਾਈ ਹੈ। ਉਹ ਦੂਜੇ ਦੀ ਜ਼ਮੀਨ ਹਿੱਸੇ ਤੇ ਵਾਹੁੰਦਾ ਹੈ। ਉਸ ਦੀ ਕਿਸਮਤ ਖੁਲ੍ਹੇ ਤਾਂ ਅਗਲੇ ਸਾਲ ਤੋਂ ਦੂਜੇ ਦੀ ਜ਼ਮੀਨ ਵਿਚ ਖੇਤੀ ਨਾ ਕਰਨ ਤੇ ਵੀ ਕੰਮ ਸਰ ਜਾਏਗਾ। ਇਕੱਲੀ ਜਿੰਦ ਹੈ, ਅਤੇ ਚਾਰ ਏਕੜ ਜ਼ਮੀਨ ਹੈ — ਏਹੀ ਬਹੁਤ ਹੈ। ਪਰ, ਇਸ ਵਾਰ ਤਾਂ ਮਾਂ ਨਾਲ ਨਹੀਂ ਹੈ। ਬਿਜਾਈ-ਕਟਾਈ ਵਿਚ ਮੁਸ਼ਕਿਲ ਹੋਵੇਗੀ। ਪਰ, ਇਸ ਤੋਂ ਪਹਿਲਾਂ ਹੀ ਬਿਜਾਈ ਦਾ ਕੰਮ ਕਰਨ ਵਾਲੀ ਘਰ ਆ ਜਾਏਗੀ। ਚਿੰਤਾ ਨਹੀਂ ਹੈ। ਚਿੰਤਾ ਕਾਹਦੀ, ਜ਼ਮੀਨ ਹੋਵੇ, ਬਿਜਾਈ ਕਰਨ ਵਾਲੀ ਆਪੇ ਹੀ ਆ ਜਾਏਗੀ।

ਦੋ ਹੋਰ ਘਾਟਾਂ ਹਨ, ਗੁਲਚ ਦੀ ਜ਼ਿੰਦਗੀ ਵਿਚ। ਇਕ ਧੋਤੀ ਦੀ ਅਤੇ ਇਕ ਨਵੀਂ ਕਮੀਜ਼ ਦੀ। ਏਨੇ ਦਿਨ ਉਹ ਆਪਣੀ ਮਾਂ ਦੀ ਉਣੀ ਹੋਈ ਮੋਟੀ ਅਤੇ ਘਟ ਚੜ੍ਹਾਈ ਵਾਲੀ ਧੋਤੀ ਨਾਲ ਹੀ ਗੁਜ਼ਾਰਾ ਕਰਦਾ ਆਇਆ ਹੈ। ਮਰ ਕੇ ਉਹਦੇ ਗੋਡਿਆਂ ਤਕ ਆਉਂਦੀ ਹੈ। ਧੋਤੀ ਕਾਹਦੀ ਏ ਪਰਨਾ ਈ ਲਪੇਟਿਆ ਸਮਝੋ। ਕਮੀਜ਼ ਵੀ ਘੱਟੋ ਘੱਟ ਤਿੰਨ ਸਾਲ ਪੁਰਾਣੀ ਹੈ। ਕਿਤਿਉਂ ਤਾਂ ਪਾਟ ਵੀ ਗਈ ਹੈ। ਪਾਜਾਮਾ ਘੱਟ ਹੀ ਪਾਉਂਦਾ ਹੈ। ਕਿਤੇ ਘੁੰਮਣ ਫਿਰਨ ਜਾਏ ਤਾਂ ਪਾਉਂਦਾ ਹੈ। ਮੋਢੇ ਤੇ ਪਰਨਾ ਹੀ ਕਾਫੀ ਹੈ।

ਜੇ ਸਰ੍ਹੋਂ ਵੇਚਣ ਜੋਗੀ ਹੋ ਗਈ ਤਾਂ ਇਸ ਵਾਰ ਉਹ ਇਕ ਚੌੜੀ ਧੋਤੀ ਅਤੇ ਕਮੀਜ਼ ਜ਼ਰੂਰ ਖਰੀਦੇਗਾ।

## ਨੌ

ਵੱਡੇ ਜੰਗਲ ਵਿਚ ਸੋਨਾ ਲਕੜੀ ਦੇ ਕੁਝ ਮੋਛੇ ਵੱਢ ਕੇ ਰੱਖੇ ਹੋਏ ਸਨ। ਉਨ੍ਹਾਂ ਨੂੰ ਠੀਕ ਕਰਨ ਲਈ ਗੁਲਚ ਕੁਹਾੜਾ ਲੈ ਕੇ ਨਿਕਲਿਆ ਸੀ। ਅੱਧ ਮੱਘਰ ਦਾ ਸਮਾਂ ਹੋਵੇਗਾ। ਝੋਨੇ ਦੀ ਵਾਢੀ ਲੱਗਭਗ ਹੋ ਚੁੱਕੀ ਸੀ। ਨੀਵੀਂ ਜ਼ਮੀਨ ਵਿਚ ਸ਼ਾਲੀ

ਮੇਥੀ ਦੀ ਫ਼ਸਲ ਅਜੇ ਤੱਕ ਪੱਕੀ ਨਹੀਂ ਸੀ। ਏਸੇ ਦੌਰਾਨ ਜੇ ਉਹ ਮਕਾਨ ਦਾ ਥੁਹੜਾ ਜਿਹਾ ਕੰਮ ਕਰ ਸਕੇ ਤਾਂ ਠੀਕ ਹੈ। ਜੰਗਲ ਵਿਚ ਮੋਛੇ ਸਾਫ਼ ਕਰਕੇ ਤੱਛ-ਤੁੱਛ ਕੇ ਗੱਡੇ ਤੇ ਲੱਦ ਕੇ ਉਨ੍ਹਾਂ ਨੂੰ ਨਦੀ ਦੇ ਕੰਢੇ ਲਿਆਉਣਾ ਸੀ। ਨਦੀ ਦੇ ਕੰਢੇ ਪਹੁੰਚ ਜਾਣ ਤਾਂ ਫਿਕਰ ਮੁੱਕ ਜਾਏ।

ਨੇਪਾਲੀ ਪਿੰਡ ਵਿਚ ਜਾ ਕੇ ਉਸਨੇ ਆਪਣੇ ਡੰਗਰਾਂ ਬਾਰੇ ਪੁੱਛ ਗਿੱਛ ਕੀਤੀ। ਉਹ ਠੀਕ-ਠਾਕ ਸਨ। ਵਾਹਵਾ ਰਾਜ਼ੀ ਸਨ। ਧਨਸ਼ਿਰੀ ਨਦੀ ਦੇ ਕੰਢੇ ਚਰਾਂਦ ਕਾਫੀ ਸੀ। ਸਿਰਫ਼ ਬਾਘ ਆਦਿ ਤੋਂ ਬਚਾਅ ਦੀ ਲੋੜ ਸੀ। ਅਗਲੇ ਸਾਲ ਤੋਂ ਉਹ ਨੇਪਾਲੀ ਕੋਲ ਨਹੀਂ ਰਹਿਣ ਦੇਵੇਗਾ। ਆਪ ਰੱਖੇਗਾ।

ਗੁਲਚ ਨੂੰ ਤੇਹ ਲੱਗੀ ਸੀ। ਡਾਲਿਮ ਪਿੰਡ ਵਿਚ ਅੱਜ ਉਸਦਾ ਆਪਣਾ ਘਰ ਨਹੀਂ ਸੀ। ਢੱਠਾ-ਢੁੱਠਾ ਘਰ ਉਸਦਾ ਅਜੇ ਵੀ ਹੈ। ਪਰ ਜਿੱਥੇ ਉਸਦੀ ਮਾਂ ਹੀ ਨਹੀਂ, ਓਥੇ ਜਾ ਕੇ ਉਸਨੇ ਕੀ ਕਰਨਾ ਹੈ ?

ਸਾਰੇ ਲੋਕ ਧਾਨ ਦੇ ਖੇਤਾਂ ਵਿਚ ਸਨ। ਪਿੰਡ ਵਿਚ ਚੁੱਪ-ਚਾਣ ਸੀ। ਰੋਟੀ-ਟੁੱਕ ਖਾ ਕੇ ਪਿੰਡ ਦੇ ਬਾਲ-ਬੱਚੇ, ਬਹੁ-ਬੇਟੀਆਂ ਸਾਰੇ ਖੇਤਾਂ ਵਿਚ ਸਨ। ਸਾਰੇ ਮਿਲ ਕੇ ਕੰਮ ਕਰਨ ਤਾਂ ਹੀ ਸਰਦਾ ਹੈ।

ਕਪਾਹੀ ਦੇ ਘਰ ਦਾ ਦਰਵਾਜ਼ਾ ਖੁਲਾ ਵੇਖ ਕੇ ਗੁਲਚ ਜ਼ਰਾ ਅੰਦਰ ਚਲਾ ਗਿਆ।

''ਦੀਦੀ —''

ਅੰਦਰੋਂ ਤਰਾ ਨਿਕਲ ਆਈ।

ਗੁਲਚ ਨੂੰ ਦੇਖ ਕੇ ਉਹ ਸੁੰਨ ਜਿਹੀ ਹੋ ਗਈ।

ਸਹਿਜੇ ਨਾਲ ਬੋਲੀ, ''ਆਓ — ਭਾ ਜੀ।''

''ਹਾਂ, ਸੱਚ ਤੇਰੀ ਮਾਸੀ ਘਰ ਨਹੀਂ ?''

''ਨਹੀਂ, ਧਾਨ ਦੇ ਖੇਤਾਂ ਵਿਚ ਗਈ ਹੈ।''

''ਕਿਹੜੇ ਖੇਤ ਵਿਚ ਗਈ ਹੈ ?'' ਮੂੜ੍ਹੇ ਤੇ ਬੈਠ ਕੇ ਤਰਾ ਦੇ ਮੂੰਹ ਵੱਲ ਤੱਕਦਿਆਂ ਉਸਨੇ ਪੁੱਛਿਆ।

''ਸਫੀਅਤ ਬੁੱਢੇ ਦੇ ਖੇਤ ਵਿਚ। ਕਿੱਥੋਂ ਆਏ ਹੋ ਭਾਜੀ !''

''ਪਾਹੀ ਤੋਂ। ਵੱਡੇ ਜੰਗਲ ਵਿਚ ਕੜੀਆਂ ਸ਼ਤੀਰੀਆਂ ਕਟਵਾ ਰਿਹਾ ਹਾਂ। ਸੱਚ ਮੈਨੂੰ ਤੇ ਤੇਹ ਬਹੁਤ ਲੱਗੀ ਹੈ। ਇਕ ਕਟੋਰਾ ਪਾਣੀ ਤਾਂ ਦੇ। ਤੇਰੀ ਮਾਸੀ ਕਦੋਂ ਆਵੇਗੀ ?''

''ਤੂੰ ਕਿਉਂ ਨਹੀਂ ਗਈ ?''

ਪਾਣੀ ਦੇ ਕਟੋਰੇ ਨੂੰ ਸਾਮ੍ਹਣੇ ਰੱਖ ਕੇ ਤਰਾ ਨੇ ਕਿਹਾ — ''ਮੈਂ ਨਹੀਂ ਗਈ।''

''ਕਿਉਂ ?''

''ਮੈਂ ਨਹੀਂ ਜਾਂਦੀ।''

''ਪਰ ਕਿਉਂ ਨਹੀਂ ਜਾਂਦੀ ?''

''ਤੈਨੂੰ ਨਹੀਂ ਪਤਾ ਕਿਉਂ ਨਹੀਂ ਜਾਂਦੀ ?''

''ਮੈਨੂੰ ਕੀ ਪਤਾ ? ਹੱਛਾ ਇਕ ਕਟੋਰਾ ਪਾਣੀ ਦਾ ਹੋਰ ਦੇ।''

"ਮੈਂ, ਚਾਹ ਬਣਾਉਂਦੀ ਹਾਂ ਭਾਜੀ — ਤੁਸੀਂ ਬੈਠੋ। ਏਨੀ ਠੰਡ ਵਿਚ ਠੰਡਾ ਪਾਣੀ ਨਹੀਂ ਪੀਣਾ ਚਾਹੀਦਾ।"

ਇਹ ਕਹਿ ਕੇ ਉਸਨੇ ਗੁਲਚ ਦੇ ਮੂੰਹ ਵੱਲ ਤੱਕਿਆ। ਗੁਲਚ ਨੇ ਵੀ ਤਰਾ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਤੱਕਿਆ। ਤਰਾ ਦਾ ਰੰਗ ਦਿਨੋ ਦਿਨ ਨਿੱਖਰਦਾ ਆ ਰਿਹਾ ਸੀ। ਉਸਦੀਆਂ ਦੋਵੇਂ ਗੱਲ੍ਹਾਂ ਗੁਲਾਬੀ ਹੋ ਗਈਆਂ ਸਨ। ਉਸ ਦਾ ਜੁੱਸਾ ਵੀ ਭਰਵਾਂ ਭਰਵਾਂ ਹੋ ਗਿਆ ਸੀ। ਦੁਪੱਟਾ ਉਸਦੇ ਅੰਗਾਂ ਨੂੰ ਚੰਗੀ ਤਰ੍ਹਾਂ ਢੱਕ ਨਹੀਂ ਸਕਦਾ ਸੀ।

ਕੁਝ ਚਿਰ ਦੋਵੇਂ ਇਕ ਦੂਜੇ ਵੱਲ ਤੱਕਦੇ ਰਹੇ — ਫਿਰ ਗੁਲਚ ਨੇ ਪੁੱਛਿਆ — "ਧਾਨ ਦੀ ਵਾਢੀ ਕਰਨ ਤੂੰ ਕਿਉਂ ਨਹੀਂ ਗਈ ਤਰਾ ?"

ਤਰਾ ਨੇ ਬਾਹਰ ਬੂਹੇ ਵਿਚ ਜਾ ਕੇ ਇਕ ਵਾਰ ਸਿਰ ਬਾਹਰ ਕੱਢ ਕੇ ਏਧਰ ਓਧਰ ਝਾਤੀ ਮਾਰੀ। ਵਿਹੜੇ ਵਿਚ ਦੁਪਹਿਰ ਦੀ ਕੋਮਲ ਧੁੱਪ ਛਿਟਕ ਰਹੀ ਸੀ। ਲਾਗੇ-ਪਾਸੇ ਕੋਈ ਵੀ ਨਹੀਂ ਸੀ। ਧਾਨ ਦੇ ਖੇਤਾਂ ਵਲੋਂ ਹਲਕੀ ਜਿਹੀ ਹਵਾ ਆ ਰਹੀ ਸੀ। ਹਵਾ ਵਿਚ ਪੱਕੀ ਬਾਸਮਤੀ ਦੀ ਖੁਸ਼ਬੋ ਮਿਲੀ ਹੋਈ ਸੀ।

ਤਰਾ ਗੁਲਚ ਦੇ ਨੇੜੇ ਆਈ। ਉਹ ਉਸਦੇ ਕੋਲ ਹੀ ਗੋਡਿਆਂ ਭਾਰ ਬਹਿ ਗਈ। ਅਤੇ ਉਸਦੇ ਨੇੜੇ ਢੁੱਕ ਕੇ ਉਸ ਨੇ ਕਿਹਾ — "ਮੈਂ ਤੈਨੂੰ ਕੀ ਦੱਸਾਂ ? ਤੂੰ ਜੇ ਕਦੀ ਆਉਂਦਾ ਵੀ ਏਂ ਤਾਂ ਮਾਸੀ ਕੋਲ ਹੁੰਦੀ ਹੈ। ਮੈਨੂੰ ਸਫੀਅਤ ਬੱਢੇ ਦੇ ਗੂੰਗੇ ਮੁੰਡੇ ਦੇ ਲੜ ਲਾਇਆ ਜਾਣ ਵਾਲਾ ਏ।"

"ਕਿਸਦੇ ਲੜ ?" ਗੁਲਚ ਨੇ ਗੱਜ ਕੇ ਕਿਹਾ।

"ਉੱਚੀ ਨਾ ਬੋਲੀਂ ਕੋਈ ਸੁਣ ਲਏਗਾ। ਉਸ ਗੂੰਗੇ ਨਾਲ ਵਿਆਹੀ ਗਈ ਤਾਂ ਮੈਂ ਦਰਿਆ ਵਿਚ ਛਾਲ ਮਾਰ ਕੇ ਮਰ ਜਾਵਾਂਗੀ।"

ਗੁਲਚ ਨੇ ਤਰਾ ਦਾ ਹੱਥ ਆਪਣੇ ਹੱਥ ਵਿਚ ਫੜ ਕੇ ਕਿਹਾ — "ਹੱਛਾ ਅੰਦਰ ਖਾਤੇ ਹੀ ਇਹ ਸਭ ਕੁਝ ਹੋ ਰਿਹਾ ਹੈ ? ਤੂੰ ਮੈਨੂੰ ਪਹਿਲਾਂ ਕਿਉਂ ਨਹੀਂ ਦੱਸਿਆ ?"

ਉਦਾਸ ਅੱਖਾਂ ਨੂੰ ਉਪਰ ਕਰਕੇ ਤਰਾ ਨੇ ਗੁਲਚ ਦੇ ਮੂੰਹ ਵੱਲ ਤੱਕਿਆ ਅਤੇ ਉਸਦੇ ਬਾਅਦ ਕਿਹਾ — "ਕਿਵੇਂ ਦਸਦੀ, ਮਾਸੀ ਹਰ ਵੇਲੇ ਸਾਮ੍ਹਣੇ ਨਹੀਂ ਹੁੰਦੀ ? ਫਿਰ ਤੂੰ ਵੀ ਉਸ ਨੂੰ ਕੀ ਕਹੇਂਗਾ ?"

"ਇਹ ਵੀ ਚੰਗਾ ਕੀਤਾ ਤੂੰ ਉਸਦੇ ਧਾਨ ਦੇ ਖੇਤਾਂ ਵਿਚ ਵਾਢੀ ਲਈ ਨਹੀਂ ਗਈ। ਬੜੇ ਜਿਗਰੇ ਵਾਲੀ ਏਂ। ਪਰ ਤੇਰੀ ਮਾਸੀ ਨੂੰ ਚਾਹੀਦਾ ਸੀ ਕਿ ਮੈਨੂੰ ਦਸਦੀ। ਉਹ ਕੀ ਕਹਿੰਦੀ ਏ ਭਲਾ ?"

"ਮਾਸੀ ਨੇ ਕੀ ਕਹਿਣਾ ? ਸਫੀਅਤ ਦੀ ਜ਼ਮੀਨ ਵਿਚ ਲਾਵੀ ਕਰਕੇ ਉਹ ਢਿੱਡ ਭਰਦੀ ਹੈ। ਆਪਣੀ ਕਿਹੜੀ ਜ਼ਮੀਨ ਜਾਂ ਥਾਂ ਥਿੱਥਾ ਹੈ ? ਹੋਰ ਸਾਡੇ ਬਾਰੇ ਸੋਚਣ ਵਾਲਾ ਈ ਕਿਹੜਾ ਏ ?"

"ਮੈਂ ਮਰ ਗਿਆਂ ? ਮੈਂ ਤੁਹਾਡਾ ਕੁਝ ਨਹੀਂ ਲਗਦਾ ? ਏਡੀ ਵੱਡੀ ਗੱਲ ਮੈਥੋਂ ਏਨੇ ਦਿਨ ਕਿਉਂ ਲੁਕਾ ਕੇ ਰੱਖੀ ? ਮੈਂ ਤੁਹਾਥੋਂ ਦੂਰ ਜੂ ਹੋਇਆ।"

ਗੁਲਚ ਦੀ ਆਵਾਜ਼ ਵਿਚ ਇਕ ਗਿਲਾ ਸੀ, ਇਕ ਨਿਹੋਰਾ ਸੀ, ਇਕ

ਸ਼ਿਕਾਇਤ ਸੀ ।

ਤਰਾ ਨੇ ਕਿਹਾ — "ਤਨੂੰ ਜੇ ਗੈਰ ਸਮਝਦੀ ਤਾਂ ਫਿਰ ਇਹ ਗੱਲ ਤੇਰੇ ਨਾਲ ਕਿਉਂ ਕਰਦੀ ? ਜੋ ਕੁਝ ਕਰਨਾ ਹੋਇਆ ਤਾਂ ਤੂੰ ਹੀ ਕਰ ਸਕੇਂਗਾ । ਹੋਰ ਸਾਡੇ ਲਈ ਕਿਨ ਕਰਨਾ ਹੈ ? ਮਾਸੀ ਹੋਈ ਵਿਚਾਰੀ ਤ੍ਰੀਮਤ । ਜੇ ਉਸਤੇ ਦਬਾਅ ਪਾਇਆ ਗਿਆ ਤਾਂ ਕਿਤੇ ਉਹ ਉਨ੍ਹਾਂ ਦੇ ਢਏ ਹੀ ਨਾ ਚੜ੍ਹ ਜਾਵੇ ।"

"ਦਬਾਅ ਪਾਇਆ ਗਿਆ ? ਕੌਣ ਪਾਊਗਾ ਦਬਾਅ ? ਆਹ ਕੁਹਾੜਾ ਵੇਖਨੀ ਏਂ — ਇੱਕੋ ਹੀ ਟੱਪ ਮਾਰ ਕੇ ਦੋ ਫਾੜ ਕਰ ਦੇਵਾਂਗਾ । ਉਸ ਕੰਜੂਸ ਮੱਖੀ ਚੂਸ ਬੁੱਢੇ ਕੋਲ ਚਾਰ ਟਕੇ ਨੇ, ਇਸ ਕਰਕੇ ਦਬਾਅ ਪਾ ਕੇ ਤੈਨੂੰ ਲੈ ਜਾਊ ? ਅਸੀਂ ਜਿਵੇਂ ਜੀਂਦੇ ਹੀ ਮਰ ਗਏ ਹਾਂ ।"

ਤਰਾ ਦੇ ਮੂੰਹ ਤੇ ਖੇੜਾ ਆ ਗਿਆ । ਉਸ ਦੇ ਮਨ ਵਿਚ ਆਸ ਦੀ ਕਿਰਨ ਜਾਗੀ । ਗੁਲਚ ਉਸਨੂੰ ਆਸਰਾ ਦੇਵੇਗਾ । ਉਸਦੀ ਰੱਖਿਆ ਕਰੇਗਾ । ਗੁਲਚ ਦੇ ਹੁੰਦਿਆਂ ਹੁਣ ਉਸਨੂੰ ਕਿਸੇ ਦਾ ਕੋਈ ਡਰ ਨਹੀਂ ਸੀ ।

ਉਹ ਬੈਠੀ ਬੈਠੀ ਖੜੀ ਹੋ ਗਈ ਅਤੇ ਬੋਲੀ — "ਭਾਜੀ ! ਤੁਸੀਂ ਬੁਰਾ ਨਾ ਮੰਨੋ — ਤੁਹਾਨੂੰ ਦੱਸਣ ਲਈ ਤਾਂ ਮੈਂ ਰੋਜ਼ ਸੋਚਦੀ ਸਾਂ, ਪਰ ਤੁਸੀਂ ਇਕੱਲੇ ਮਿਲਦੇ ਹੀ ਨਹੀਂ ਸੀ । ਮਾਸੀ ਦੇ ਹੁੰਦਿਆਂ ਮੈਂ ਇਹ ਗੱਲਾਂ ਕਿਵੇਂ ਕਰਦੀ ? ਤੁਸੀਂ ਬੈਠੋ, ਮੈਂ ਚਾਹ ਬਣਾਉਂਦੀ ਹਾਂ । ਕੀ ਤੁਸਾਂ ਰੋਟੀ ਖਾਧੀ ਹੈ ?"

"ਹੂੰ —"

ਤਰਾ ਰਸੋਈ ਵਿਚ ਗਈ ।

ਕੁਝ ਸੋਚ ਕੇ ਗੁਲਚ ਬੈਠਾ ਰਿਹਾ । ਉਸ ਵਿਚਾਰੀ ਨੂੰ ਮੈਨੂੰ ਦੱਸਣ ਦਾ ਮੌਕਾ ਹੀ ਨਹੀਂ ਮਿਲਦਾ ਰਿਹਾ । ਠੀਕ ਹੈ, ਪਰ ਕਪਾਹੀ ਨੇ ਅੱਜ ਤੱਕ ਇਹ ਗੱਲ ਮੇਰੇ ਨਾਲ ਕਿਉਂ ਨਹੀਂ ਕੀਤੀ ? ਪੈਸੇ ਵੱਟ ਕੇ ਉਸ ਗੂੰਗੇ ਦੇ ਹੱਥ ਦੇਣ ਦੀ ਸਲਾਹ ਬਣਾਈ ਬੈਠੀ ਏ ? ਤ੍ਰੀਮਤਾਂ ਦੇ ਮਨ ਦੀ ਹਾਥ ਨਹੀਂ ਆਉਂਦੀ । ਪੈਸਾ ਦੇਖ ਕੇ ਅੱਖਾਂ ਤੇ ਸਰ੍ਹੋਂ ਫੁੱਲ ਜਾਂਦੀ ਹੈ ।

"ਤਰਾ —" ਉਸ ਨੇ ਆਵਾਜ਼ ਮਾਰੀ ।

"ਕੀ ਗੱਲ ਏ — ਭਾਜੀ ।"

"ਤੈਨੂੰ ਰਤੀ ਡਰਨ ਦੀ ਲੋੜ ਨਹੀਂ । ਜੇ ਪੈਸੇ ਲੈ ਕੇ ਤੇਰੀ ਮਾਸੀ ਨੇ ਤੈਨੂੰ ਸਫੀਅਤ ਬੁੱਢੇ ਦੇ ਗੂੰਗੇ ਮੁੰਡੇ ਦੇ ਗਲ ਮੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਤੇਰੀ ਮਾਸੀ ਦਾ ਵੀ ਸਿਰ ਵੱਢੂੰਗਾ । ਵੇਖੀ ਜਾਊ ਜੋ ਹੋਵੇਗਾ ।"

ਇਸ ਵੇਲੇ ਤਰਾ ਜਿਹਾ ਕੋਈ ਸੁਖੀ ਨਹੀਂ । ਉਹ ਅੱਜ ਇਕੱਲੀ ਹੀ ਦੁਨੀਆ ਨਾਲ ਜੂਝ ਸਕੇਗੀ । ਹੁਣ ਉਹ ਹੋਰ ਜ਼ਿਆਦਾ ਹਾਰ ਨਹੀਂ ਮੰਨੇਗੀ । ਗੁਲਚ ਉਹਦੇ ਨਾਲ ਹੈ ।

ਨਵੇਂ ਧਾਨ ਦੇ ਚਿਉੜੇ ਦਾ ਇਕ ਛੰਨਾ ਤਰਾ ਨੇ ਲਿਆ ਕੇ ਗੁਲਚ ਦੇ ਸਾਹਮਣੇ ਰਖ ਦਿਤਾ । ਦੁੱਧ ਵੀ ਲੈ ਆਈ ਅਤੇ ਗੁੜ ਵੀ । ਫਿਰ ਉਹ ਇਕ ਛੰਨਾ ਚਾਹ ਦਾ ਵੀ ਬਣਾ ਲਿਆਈ । ਗੁਲਚ ਦੇ ਕੋਲ ਹੁੰਦਿਆਂ, ਅੱਜ ਉਹ ਬਿਲਕੁਲ ਨਿਡਰ ਹੈ ।

ਉਸਨੂੰ ਕਿਸੇ ਦਾ ਡਰ ਨਹੀਂ । ਕੋਈ ਚਿੰਤਾ ਨਹੀਂ । ਉਸਨੇ ਆਪਣੇ ਦਿਲ ਦੀ ਗੱਲ, ਅੱਜ ਖੁੱਲ੍ਹ ਕੇ ਗੁਲਚ ਨਾਲ ਕਰ ਦਿੱਤੀ ਹੈ ।

ਖਾਂਦਿਆਂ ਖਾਂਦਿਆਂ ਗੁਲਚ ਨੇ ਕਿਹਾ — "ਤੂੰ ਜ਼ਰਾ ਫਿਕਰ ਨਾ ਕਰ, ਤੈਨੂੰ ਪਤਾ ਈ ਏ, ਮੇਰਾ ਜ਼ਰਾ ਮਕਾਨ ਬਣ ਲੈਣ ਦੇ, ਤੁਹਾਨੂੰ ਮੈਂ ਆਪਣੇ ਘਰ ਲੈ ਜਾਵਾਂਗਾ । ਏਥੇ ਰੋਜ਼ ਰੋਜ਼ ਲੋਕਾਂ ਦੀਆਂ ਗੱਲਾਂ ਸੁਣ ਕੇ ਰਹਿਣ ਦੀ ਕੀ ਲੋੜ ਏ ? ਜ਼ਮੀਨ ਵੀ ਕੁਝ ਆਬਾਦ ਕਰ ਲਈ ਹੈ । ਮੇਰਾ ਹੋਰ ਹੈ ਹੀ ਕੌਣ ?"

ਗੁਲਚ ਦੇ ਲਈ ਤਰਾ ਦੇ ਮਨ ਵਿਚ ਪਿਆਰ ਠਾਠਾਂ ਮਾਰ ਉਠਿਆ ।

ਠੀਕ ਤਾਂ ਹੈ, ਗੁਲਚ ਦਾ ਅੱਜ ਸਭ ਕੁਝ ਹੁੰਦਿਆਂ ਵੀ ਕੁਝ ਨਹੀਂ ਹੈ । ਅੱਜ ਉਹ ਇਕੱਲਾ ਹੈ । ਉਹ ਵੀ ਇਕੱਲੀ ਹੈ । ਉਸਦੀ ਮਾਸੀ ਉਸਦੇ ਨਾਲ ਹੈ । ਏਸੇ ਲਈ ਤਾਂ ਉਸਨੂੰ ਹੌਂਸਲਾ ਏ । ਨਹੀਂ ਤੇ ਉਹਦੀ ਕੀ ਤਾਕਤ ਏ ?

ਹੋਰ ਕੋਈ ਜੁਆਬ ਨਾ ਅਹੁੜਦਿਆਂ ਤਰਾ ਨੇ ਕਿਹਾ — "ਹੋਰ ਲਿਆਵਾਂ ਚਿਉੜਾ ਰਤੀ ਕੁ ।"

"ਹੋਰ ਨਹੀਂ ਚਾਹੀਦਾ । ਬਸ ! ਹੈ ਤਾਂ ਇਕ ਬੀੜਾ ਪਾਨ ਦਾ ਲੈ ਆ ।"

ਤਰਾ ਨੇ ਪਾਨਦਾਨ ਵਿਚੋਂ ਇਕ ਬੀੜਾ ਪਾਨ ਦਾ ਦਿੱਤਾ । ਪਾਨ ਮੂੰਹ ਵਿਚ ਰਖ ਕੇ ਗੁਲਚ ਨੇ ਤਰਾ ਵਲ ਤੱਕਿਆ ਅਤੇ ਕਿਹਾ — "ਮੈਂ ਤੈਨੂੰ ਪਿਆਰ ਕਰਦਾ ਹਾਂ, ਤਰਾ । ਪਿੰਡ ਵਿਚ ਮੈਂ ਹੋਰ ਕਿਸੇ ਦੇ ਘਰ ਨਹੀਂ ਜਾਂਦਾ । ਸਿਰਫ ਤੁਹਾਡੇ ਘਰ ਆਉਂਦਾ ਹਾਂ ।"

ਆਪਣੇ ਪਿਆਰ ਦੀ ਗੱਲ ਉਸਨੇ ਇਸ ਤੋਂ ਵਧ ਕੇ ਹੋਰ ਚੰਗੀ ਤਰ੍ਹਾਂ ਕਰ ਸਕਣ ਦੀ ਜਾਚ ਨਹੀਂ ਸੀ ਸਿਖੀ ।

ਪਿਆਰ ਨਾਲ ਤਰਾ ਦੀਆਂ ਅੱਖਾਂ ਭਰ ਆਈਆਂ ।

"ਮੈਂ ਵੀ ਤੇਰੇ ਬਗੈਰ ਨਹੀਂ ਰਹਿ ਸਕਦੀ ।" — ਤਰਾ ਨੇ ਕਿਹਾ ।

ਦੁਪਹਿਰ ਦਾ ਇਹ ਸਮਾਂ ਦੋਹਾਂ ਦੇ ਦਿਲਾਂ ਦੀ ਸਾਂਝੀ ਧੜਕਣ ਦਾ ਗਵਾਹ ਸੀ । ਗੁਲਚ ਅਤੇ ਤਰਾ ਨੇ ਝੂਠ ਨਹੀਂ ਸੀ ਬੋਲਿਆ ।

"ਮੈਂ ਹੁਣ ਚਲਦਾ ਹਾਂ, ਤੂੰ ਫਿਕਰ ਨਾ ਕਰੀਂ । ਮਕਾਨ ਬਣਦਿਆਂ ਹੀ ਤੁਹਾਨੂੰ ਲੈ ਜਾਵਾਂਗਾ ।"

ਤਰਾ ਨੇ ਕੁਝ ਦੇਰ ਸੋਚ ਕੇ ਕਿਹਾ — "ਮੇਰੇ ਕੋਲ ਛੇ ਰੁਪੈ ਹੋਰ ਨੇ ।"

"ਹੈ ਨੇ ਤਾਂ ਠੀਕ ਹੈ । ਰਖ ਛੱਡ । ਕਿਥੋਂ ਲਏ ?"

"ਕਪੜਾ ਉਣ ਕੇ ਵੇਚਿਆ ਸੀ । ਇਕ ਦੋ ਰੁਪੈ ਦਾ ਦੁੱਧ ਵੇਚਿਆ ਸੀ ।"

"ਸਾਂਭ ਕੇ ਰਖ ਛੱਡ । ਔਖੀ ਘੜੀ ਕੰਮ ਆਉਣਗੇ ।"

"ਮੈਨੂੰ ਨਹੀਂ ਚਾਹੀਦੇ, ਤੂੰ ਹੀ ਲੈ ਜਾ ।"

"ਮੈਂ ? ਮੈਂ ਕਿਥੇ ਲੈ ਜਾਵਾਂ ? ਮੈਂ ਤੇ ਫਿਰਦਾ ਰਹਿਨਾ ਹਾਂ — ਪੈਸੇ ਕਿਥੇ ਰਖੂੰਗਾ ?"

"ਰਖਣ ਦੀ ਲੋੜ ਨਹੀਂ ਹੈ । ਤੂੰ ਇਕੱਲਾ ਕਿੰਨਾ ਕੁ ਕੰਮ ਕਰੇਂਗਾ ? ਖੇਤ ਵਿਚੋਂ ਧਾਨ ਲਿਆਏਂਗਾ, ਜ਼ਮੀਨ ਆਬਾਦ ਕਰੇਂਗਾ ਕਿ ਮਕਾਨ ਬਣਾਏਂਗਾ ? ਰੁਪੈ ਲੈ

ਜਾ, ਕਿਸੇ ਨੂੰ ਬਾਲੇ-ਸ਼ਤੀਰੀਆਂ ਚਿਰਾਈ ਲਈ ਦੇ। ਆਦਮੀ ਸਾਰੇ ਕੰਮ ਇਕੱਲਾ ਕਿਵੇਂ ਕਰ ਸਕਦਾ ਹੈ ?"

ਤਰਾ ਪੈਸੇ ਲਿਆਉਣ ਚਲੀ ਸੀ।

"ਤਰਾ" — ਗੁਲਚ ਨੇ ਘੂਰੀ ਵੱਟ ਕੇ ਕਿਹਾ।

ਉਸਨੇ ਮੁੜ ਕੇ ਦੇਖਿਆ।

"ਪਾਗਲ ਨਾ ਬਣ। ਜੇ ਮੈਂ ਆਪ ਨਾ ਕਰ ਸਕਿਆ ਤਾਂ ਹੋਰ ਆਦਮੀ ਲਾ ਲਵਾਂਗਾ। ਪੈਸਿਆਂ ਦਾ ਪ੍ਰਬੰਧ ਮੈਂ ਕਰ ਲਵਾਂਗਾ। ਪਰ ਤੇਰੇ ਪੈਸਿਆਂ ਦੀ ਲੋੜ ਨਹੀਂ ਹੈ। ਤੂੰ ਰਖ ਲੈ। ਹੱਥ ਝਾੜ ਕੇ ਨਹੀਂ ਬਹਿ ਜਾਣਾ ਚਾਹੀਦਾ।"

ਤਰਾ ਨੇ ਕਿਹਾ — "ਤੇਰੇ ਕਸ਼ਟ ਨੂੰ ਵੇਖ ਕੇ ਹੀ ਦੇਣਾ ਚਾਹਿਆ ਸੀ। ਤੂੰ ਜਦ ਲੈਣਾ ਹੀ ਨਹੀਂ ਚਾਹੁੰਦਾ ਤਾਂ ਮੈਂ ਕੀ ਕਰ ਸਕਦੀ ਹਾਂ। ਹੋ ਸਕਦਾ ਤਾਂ ਮੈਂ ਤੇਰੀ ਸਹਾਇਤਾ ਕਰਦੀ। ਪਰ ਤੂੰ ਤੇ ਧਨਸ਼ਿਰੀ ਤੋਂ ਪਾਰ ਰਹਿੰਦਾ ਹੋਇਆ।"

ਤਰਾ ਦੀ ਗਲ ਤੇ ਇਕ ਪੋਲੀ ਜਿਹੀ ਥਪਕੀ ਮਾਰ ਕੇ ਗੁਲਚ ਨੇ ਕਿਹਾ — "ਬੜੀ ਸਹਾਇਤਾ ਕਰਨ ਵਾਲੀ ਆਈ ਏਂ। ਕੀ ਕਰੇਂਗੀ ? ਬਾਲੇ-ਕੜੀਆਂ ਤਰਾਸ਼ ਸਕੇਂਗੀ ?"

ਤਰਾ ਹੱਸ ਪਈ।

ਗੁਲਚ ਨੇ ਕਿਹਾ — "ਅੱਜ ਮੈਂ ਹੋਰ ਲੱਕੜਾਂ ਵੀ ਨਹੀਂ ਕੱਟ ਸਕਿਆ। ਤੇਰੇ ਕੋਲ ਬੈਠਿਆਂ ਹੀ ਸਮਾਂ ਗੁਜ਼ਾਰ ਦਿੱਤਾ। ਹੁਣ ਮੈਂ ਚਲਦਾ ਹਾਂ।"

"ਕੰਮ ਦਾ ਹਰਜ ਹੁੰਦਾ ਏ ਤਾਂ ਆਉਂਦਾ ਹੀ ਕਿਉਂ ਏਂ ? ਨਾ ਆ।" ਤਰਾ ਨੇ ਕਿਹਾ।

"ਨਾ ਆਵਾਂ ਤੇ ਵਕਤ ਕਿਵੇਂ ਗੁਜ਼ਾਰਾਂ ?" ਗੁਲਚ ਨੇ ਖਿੜ ਕੇ ਹੱਸਦਿਆਂ ਕਿਹਾ।

ਜਾਂਦੇ ਸਮੇਂ ਤਰਾ ਨੇ ਕਿਹਾ — "ਕਦੇ-ਕਦੇ ਆਉਂਦੇ ਰਹਿਣਾ ਭਾਜੀ ! ਸਫੀਅਤ ਬੁੱਢਾ ਕੀ ਕਰੂਗਾ, ਕੁਝ ਪਤਾ ਨਹੀਂ। ਫਿਰ ਮੈਂ ਤੇ ਮਾਸੀ ਦਾ ਮਨ ਹੀ ਸਮਝ ਨਹੀਂ ਸਕੀ। ਮੈਨੂੰ ਕਿਸੇ ਬਿਲੇ ਲਾ ਕੇ ਉਹ ਨਿਸ਼ਚਿੰਤ ਹੋਣਾ ਚਾਹੁੰਦੀ ਏ।"

"ਸਭ ਨੂੰ ਟੋਟੇ-ਟੋਟੇ ਕਰ ਦੇਵਾਂਗਾ। ਤੂੰ ਡਰ ਨਾ। ਮੈਂ ਆਉਂਦਾ ਰਹੂੰਗਾ। ਉਸ ਗੂੰਗੇ ਦੀ ਜੇ ਦੂਜੀ ਅੱਖ ਵੀ ਨਾ ਕੱਢ ਦਿੱਤੀ ਤੇ...! ਚੰਗਾ ਚਲਦਾ ਹਾਂ।"

ਤਰਾ ਨੇ ਲਮਕਾ ਕੇ ਕਿਹਾ।

"ਚੰ — ਗਾ।"

ਗੁਲਚ ਨੂੰ ਹੋਰ ਕੁਝ ਦੇਰ ਰੁਕ ਜਾਣ ਲਈ ਕਹਿਣ ਦੀ ਉਸਨੂੰ ਇੱਛਾ ਸੀ। ਪਰ ਉਸਨੇ ਕਿਹਾ ਨਹੀਂ। ਇਸ ਤਰ੍ਹਾਂ ਗੱਲਾਂ ਮਾਰਦਿਆਂ ਕੀ ਫ਼ਾਇਦਾ ? ਜੰਗਲ ਵਿਚ ਉਹ ਇਕ-ਅੱਧ ਬਾਲਾ ਹੀ ਤੱਛ ਲਏਗਾ।

ਇਕੱਲੇ-ਕਾਰੇ ਗੁਲਚ ਲਈ ਉਸਦੇ ਮਨ ਵਿਚ ਪਿਆਰ ਭਰ ਆਇਆ।

## ਦਸ

ਮੱਘਰ ਦੀ ਅਠਾਈ ਤਾਰੀਖ਼ ਨੂੰ ਸਿਪਰੀਆ ਪਿੰਡ ਦੇ ਬੁੱਢੇ ਮੋਲੋਕਾ ਦੇ ਪੁੱਤਰ ਕੇਲਾਈ ਨਾਲ ਚੇਨਿਮਾਈ ਦਾ ਵਿਆਹ ਹੋ ਗਿਆ। ਚੇਨਿਮਾਈ ਸਵੀਅਤ ਦੇ ਛੋਟੇ ਭਰਾ ਦੀ ਧੀ ਹੈ। ਗੁਲਚ ਨਾਲ ਨਿਕਲ ਜਾਣ ਦੇ ਬਾਅਦ ਚੇਨਿਮਾਈ ਨੂੰ ਹੋਰ ਕਿਸੇ ਨਾਲ ਵਿਆਹ ਦੇਣ ਦਾ ਬੰਦੋਬਸਤ ਨਹੀਂ ਸੀ ਹੋ ਸਕਿਆ। ਬਦਨਾਮ ਕੁੜੀ ਨਾਲ ਵਿਆਹ ਕਰਕੇ ਕੌਣ ਰੋਜ਼ ਦੀਆਂ ਫਿਟਕਾਂ ਸੁਣੇ। ਫੇਰ ਵੀ ਦੋ-ਚਾਰ ਹੌਸਲਾ ਕਰ ਕੇ ਅੱਗੇ ਆਏ — ਕੋਈ ਰੰਡਾ ਸੀ ਤੇ ਕੋਈ ਅਧੇੜ ਛੜਾ। ਚੇਨਿਮਾਈ ਦੇ ਪਿਓ ਨੇ ਵਿਆਹ ਨਾ ਕੀਤਾ। ਨਿਕਲ ਗਈ ਸੀ ਤਾਂ ਕੀ ਹੋਇਆ। ਰਾਤੀਂ ਗਈ ਸੀ ਤੇ ਸਵੇਰੇ ਆ ਗਈ ਸੀ। ਕੋਈ ਨਾਜਾਇਜ਼ ਬੱਚਾ ਤੇ ਨਹੀਂ ਹੋਇਆ, ਗੁਲਚ ਨਾਲ ਨਿਕਲ ਜਾਣ ਕਰਕੇ ਸਾਡੀ ਕੁੜੀ ਸੁੱਟ ਦੇਣ ਯੋਗ ਨਹੀਂ ਹੋ ਗਈ।

ਇਸ ਬਾਰੇ ਵਧੇਰੇ ਚਿੰਤਾ ਹੋਈ ਸੀ, ਸਵੀਅਤ ਨੂੰ ਨਹੀਂ, ਚੇਨਿਮਾਈ ਦੇ ਪਿਤਾ ਦੀਦਾਰਤ ਨੂੰ ਹੀ। ਕੁੜੀ ਵੀ ਏਸੇ ਫ਼ਿਕਰ ਵਿਚ ਜ਼ਰਾ ਕਾਲੀ ਹੋ ਗਈ ਸੀ। ਪਰ ਉਹ ਖੇਤਾਂ ਵਿਚ ਕੰਮ ਨਹੀਂ ਕਰਦੀ ਸੀ — ਐਸੀ ਵੀ ਗੱਲ ਨਹੀਂ ਸੀ। ਫਿਰ ਪਿੰਡ ਦੀਆਂ ਵਧੇਰੇ ਬੁੱਢੀਆਂ-ਨੂੰਹਾਂ ਪਹਿਲਾਂ ਚੇਨਿਮਾਈ ਵਾਂਗ ਹੀ ਨਿਕਲ ਗਈਆਂ ਸਨ। ਏਸੇ ਲਈ ਚੇਨਿਮਾਈ ਨੂੰ ਕੋਈ ਵਾਧੀ-ਘਾਟੀ ਨਹੀਂ ਸੀ ਕਰ ਸਕਦਾ।

ਦੀਦਾਰਤ ਕਦੀ-ਕਦੀ ਇਕੱਲ ਵਿਚ ਪਛਤਾਉਂਦਾ ਸੀ — ਗੁਲਚ ਨਾਲ ਗਈ ਸੀ — ਉਸਦੇ ਨਾਲ ਹੀ ਵਿਆਹ ਦੇਣੀ ਚਾਹੀਦੀ ਸੀ। ਉਸਨੂੰ ਵੀ ਖਾਹ-ਮਖਾਹ ਦੁੱਖ ਦਿੱਤਾ ਅਤੇ ਕੁੜੀ ਦੇ ਜੀਵਨ ਨੂੰ ਵੀ ਬਰਬਾਦ ਕੀਤਾ। ਹੁਣ ਤਾਂ ਮੇਰੇ ਗਲ ਹੀ ਪੈ ਗਈ ਸਮਝੋ।

ਆਖ਼ਿਰ ਸਵੀਅਤ ਨੇ ਹੀ ਕਿਸੇ ਤਰ੍ਹਾਂ ਚੇਨਿਮਾਈ ਅਤੇ ਮੋਲੋਕਾ ਦੇ ਪੁੱਤਰ ਕੇਲਾਈ ਦੇ ਵਿਆਹ ਦਾ ਬੰਦੋਬਸਤ ਕੀਤਾ। ਮੋਲੋਕਾ ਦਾ ਪਰਿਵਾਰ ਗ਼ਰੀਬ ਹੈ। ਕੇਲਾਈ ਦੀ ਉਮਰ ਵੀ ਤੀਹਾਂ ਦੇ ਲੱਗਪਗ ਹੋਈ ਹੈ। ਬਹੁਤ ਦਿਨਾਂ ਤੋਂ ਉਹ ਖੰਘ ਦੀ ਬੀਮਾਰੀ ਵਿਚ ਮੁਬਤਲਾ ਹੋ ਕੇ ਦੁੱਖ ਭੋਗ ਰਿਹਾ ਸੀ। ਕੋਈ ਉਸਨੂੰ ਦਮੇ ਦਾ ਰੋਗੀ ਆਖਦਾ ਹੈ, ਕੋਈ ਕਹਿੰਦਾ ਹੈ ਉਸਨੂੰ ਐਸਥਮਾ ਹੈ। ਗੋਲਾਘਾਟ ਵਿਚ ਉਸਨੂੰ ਇਕ ਵਾਰ ਦਿਖਾਇਆ ਗਿਆ ਸੀ। ਹਸਪਤਾਲ ਵਾਲਿਆਂ ਦੱਸਿਆ ਸੀ ਕਿ ਉਸਨੂੰ ਟੀ. ਬੀ. ਨਹੀਂ ਹੈ।

ਐਲੋਪੈਥੀ ਦੇ ਇਲਾਜ ਦੀ ਉਸ ਵਿਚ ਹਿੰਮਤ ਨਹੀਂ ਸੀ ਅਤੇ ਪਿੰਡਾਂ ਵਿਚ ਐਸੇ ਇਲਾਜ ਦਾ ਕੋਈ ਪ੍ਰਬੰਧ ਵੀ ਨਹੀਂ। ਡਾਲਿਮ ਪਿੰਡ ਵਿਚ ਇਕ ਟੀਕੇ ਲਾਉਣ ਵਾਲਾ ਆਦਮੀ ਕਿਸੇ ਤਰ੍ਹਾਂ ਮਾਰ ਖਾਣ ਤੋਂ ਬਚ ਕੇ ਨਿਕਲ ਗਿਆ ਸੀ।

ਪਿੰਡ ਦੇ ਟੂਣੇ-ਤਵੀਤਾਂ ਅਤੇ ਮੰਤਰ-ਝਾੜੇ ਵਾਲਿਆਂ ਤੋਂ ਇਲਾਜ ਕਰਾ ਕੇ ਇਨ੍ਹਾਂ ਸਾਲਾਂ ਵਿਚ ਉਹ ਕਿਸੇ ਤਰ੍ਹਾਂ ਜੀਅ ਰਿਹਾ ਹੈ। ਬੀਮਾਰੀ ਨੂੰ ਨੱਪ ਕੇ ਰੱਖਣ

ਲਈ ਕੇਲਾਈ ਗਾਂਜਾ ਪੀਂਦਾ ਹੈ। ਗਾਂਜਾ ਪੀਵੇ ਤਾਂ ਉਸਨੂੰ ਖੰਘ ਕੁਝ ਘੱਟ ਆਉਂਦੀ ਹੈ।

ਕੇਲਾਈ ਦੀ ਮਾਂ ਮਰ ਚੁੱਕੀ ਹੈ, ਉਸਦਾ ਪਿਤਾ ਮੋਲੋਕਾ ਹੈ ਅਤੇ ਇਕ ਛੋਟਾ ਭਰਾ ਹੈ। ਬਸ ਤਿੰਨਾਂ ਜੀਆਂ ਦਾ ਟੱਬਰ ਹੈ।

ਕੇਲਾਈ ਗੋਰਾ ਨਹੀਂ ਹੈ, ਉਸਦਾ ਰੰਗ ਸਉਲਾ ਹੈ, ਪਰ ਬੀਮਾਰੀ ਕਰਕੇ ਉਸਦਾ ਖ਼ੂਨ ਘੱਟ ਗਿਆ ਹੈ ਅਤੇ ਇਸੇ ਲਈ ਉਹ ਥੋੜ੍ਹਾ ਪੀਲਾ ਪੈ ਗਿਆ ਹੈ। ਉਸ ਦਾ ਕੱਦ ਲੰਮਾ ਹੈ — ਬੀਮਾਰੀ ਦੇ ਕਾਰਨ ਉਹਦਾ ਸਰੀਰ ਕੁਝ ਸੁੱਕ ਗਿਆ ਹੈ, ਇਸ ਲਈ ਉਹ ਬਹੁਤ ਕਮਜ਼ੋਰ ਲਗਦਾ ਤੇ ਜ਼ਿਆਦਾ ਲੰਮਾ ਦਿਖਾਈ ਦਿੰਦਾ ਹੈ।

ਪੀਲੇ ਬੁਲ੍ਹ ਰਕਤਹੀਨ ਅੱਖਾਂ, ਸੜੇ-ਸੁੱਕੇ ਹੱਥ-ਪੈਰ, ਉਤੋਂ ਗੱਲ ਕਰਨ ਦੀ ਉਸ ਵਿਚ ਤਾਕਤ ਨਹੀਂ ਹੈ। ਰਾਤ ਅਕਸਰ ਜਾਗ ਕੇ ਕੱਟਦਾ ਹੈ। ਗਾਂਜਾ ਪੀਣ ਤੇ ਵੀ ਉਸਨੂੰ ਕੋਈ ਨਸ਼ਾ ਨਹੀਂ ਚੜ੍ਹਦਾ। ਇਕ ਤਰ੍ਹਾਂ ਨਾਲ ਉਹ ਬੇਕਾਰ ਹੀ ਸਮਝੋ — ਖੇਤ ਵਿਚ ਉਹ ਜਾ ਨਹੀਂ ਸਕਦਾ। ਘਰ ਦੇ ਬਾਹਰ-ਅੰਦਰ ਕੋਈ ਵੀ ਸਖ਼ਤ ਕੰਮ ਨਹੀਂ ਕਰ ਸਕਦਾ। ਅੱਗ ਅੱਗੇ ਬੈਠ ਕੇ ਰੋਟੀ ਪਕਾਉਣੀ, ਧੁੱਪ ਨਿਕਲ ਆਏ ਤਾਂ ਵਿਹੜੇ ਵਿਚ ਬਹਿ ਕੇ ਟੋਕਰੀ ਬਣਾ ਲਈ, ਡੰਗਰਾਂ ਨੂੰ ਚਾਰਨਾ ਆਦਿ ਕੰਮ ਹੀ ਉਹ ਕਰਦਾ ਹੈ, ਉਹ ਵੀ ਜੇ ਉਸਦੀ ਤਬੀਅਤ ਠੀਕ ਹੋਵੇ ਤਾਂ। ਪੁੰਨਿਆ ਜਾ ਮੱਸਿਆ ਤੇ ਉਸ ਦੀ ਖੰਘ ਵਧ ਜਾਂਦੀ ਹੈ। ਉਸ ਸਮੇਂ ਅੰਗਿਆਰੀਆਂ ਦੀ ਅੱਗ ਥੱਲੇ ਪਾ ਕੇ ਮੰਜੀ ਤੇ ਪਏ ਰਹਿਣ ਤੋਂ ਸਿਵਾ ਕੁਝ ਵੀ ਨਹੀਂ ਕਰ ਸਕਦਾ।

ਗੁਲਚ, ਕੇਲਾਈ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਗੁਲਚ ਦੀ ਪਾਹੀ ਵਾਲੀ ਜ਼ਮੀਨ ਸਿਪਰੀਆ ਪਿੰਡ ਦੇ ਦੱਖਣ-ਪੱਛਮੀ ਕੰਢੇ ਤੇ ਹੈ। ਉਸਦੇ ਘਰੋਂ ਕੇਲਾਈ ਦਾ ਘਰ ਇਕ ਮੀਲ ਤੋਂ ਵੀ ਵੱਧ ਦੂਰ ਹੈ। ਮੋਲੋਕਾ ਦੀ ਵੀ ਪਾਹੀ ਵਿਚ ਜ਼ਮੀਨ ਹੈ। ਕਦੀ-ਕਦੀ ਗੁਲਚ ਨੂੰ ਮੋਲੋਕਾ ਖੇਤਾਂ ਵਿਚ ਮਿਲ ਪੈਂਦਾ ਹੈ। ਲੱਕੜੀ ਦਾ ਕੰਮ ਕੇਲਾਈ ਚੰਗਾ ਕਰ ਸਕਦਾ ਹੈ।

ਪਰ, ਗੁਲਚ ਜਦ ਕਦੀ ਕੇਲਾਈ ਨੂੰ ਦੇਖਦਾ ਹੈ, ਉਹ ਸੋਚਦਾ ਹੈ ਕਿ ਕਿਸੇ ਵੀ ਵਕਤ ਇਹ ਚਾਲੇ ਪਾ ਸਕਦਾ ਹੈ, ਏਨਾ ਉਹ ਕਮਜ਼ੋਰ ਹੋ ਗਿਆ ਹੈ। ਗਾਂਜਾ ਅਤੇ ਸਰ੍ਹੋਂ ਦੇ ਤੇਲ ਦੇ ਕਾਰਨ ਉਸਦੇ ਸਰੀਰ ਵਿਚੋਂ ਜੋ ਦੁਰਗੰਧ ਆਉਂਦੀ ਹੈ, ਗੁਲਚ ਉਸਨੂੰ ਸਹਾਰ ਨਹੀਂ ਸਕਦਾ। ਜਵਾਨ ਆਦਮੀ ਹੈ, ਕੀ ਉਹ ਜ਼ਰਾ ਸਫ਼ਾਈ ਨਹੀਂ ਰਖ ਸਕਦਾ?

ਕੇਲਾਈ ਦੇ ਨਾਲ ਚੇਨਿਮਾਈ ਦੇ ਵਿਆਹ ਬਾਰੇ ਗੁਲਚ ਨੂੰ ਪਤਾ ਲੱਗਾ — ਚੰਦਰ ਅਤੇ ਕਪਾਹੀ ਕੋਲੋਂ। ਇਸ ਖਬਰ ਨੇ ਉਸਨੂੰ ਇਕ ਅਗਿਆਤ ਜਿਹਾ ਸਦਮਾ ਪਹੁੰਚਾਇਆ; ਉਸਦਾ ਹੌਸਲਾ ਜ਼ਰਾ ਪਸਤ ਹੋ ਗਿਆ।

ਉਸਦੇ ਮਨ ਦੀ ਅਵੱਸਥਾ ਦਾ ਅੰਦਾਜ਼ਾ ਲਾ ਕੇ ਹੀ ਸ਼ਾਇਦ ਇਕ ਦਿਨ ਕਪਾਹੀ ਨੇ ਕਿਹਾ — "ਚੇਨਿਮਾਈ ਦੇ ਵਿਆਹ ਬਾਰੇ ਜਾਣ ਕੇ ਹੀ ਤੇਰਾ ਦਿਲ ਢਹਿ ਗਿਆ ਹੈ। ਕਾਫ਼ੀ ਵੱਡੀ ਹੋ ਗਈ ਸੀ, ਉਸਦਾ ਵਿਆਹ ਨਾ ਕਰਦੇ ਤਾਂ ਘਰ ਬਿਠਾ ਛੱਡਦੇ।

ਤੇਰਾ ਜੇ ਉਸ ਨਾਲ ਵਿਆਹ ਕਰਨ ਦਾ ਇਰਾਦਾ ਸੀ ਤਾਂ ਤੈਨੂੰ ਕੁਝ ਕਰਨਾ ਚਾਹੀਦਾ ਸੀ...।''

ਬੇਲਾਗ ਜਿਹਾ ਹੋ ਕੇ ਤਾਨ੍ਹੇ ਦੇ ਲਹਿਜੇ ਵਿਚ ਗੁਲਚ ਨੇ ਕਿਹਾ — ''ਚੇਨਿਮਾਈ ਦੇ ਵਿਆਹ ਦਾ ਮੈਨੂੰ ਦੁੱਖ ਨਹੀਂ। ਦੁੱਖ ਹੈ ਤਾਂ ਇਹ ਕਿ ਕੇਲਾਈ ਦਮੇ ਦਾ ਰੋਗੀ ਹੈ, ਉਸ ਨਾਲ ਨਿਭਾ ਕਿਵੇਂ ਹੋਵੇਗਾ ? ਜਦ ਵੀ ਮੈਂ ਉਸਨੂੰ ਦੇਖਦਾ ਹਾਂ ਇਉਂ ਲੱਗਦਾ ਹੈ ਕਿ ਹੁਣ ਮੋਇਆ ਕਿ ਹੁਣ ਮੋਇਆ।''

ਕਪਾਹੀ ਨੇ ਹੋਰ ਦਿਲ ਲਗੀ ਨਾ ਕੀਤੀ। ਇਕ ਮੁਟਿਆਰ ਨੂੰ ਇਸ ਤਰ੍ਹਾਂ ਬਦਨਸੀਬੀ ਦੇ ਟੋਏ ਵਿਚ ਧੱਕਾ ਦਿੱਤੇ ਜਾਣ ਦੀ ਗੱਲ ਨੂੰ ਲੈ ਕੇ ਉਸਨੇ ਹੋਰ ਮਖੌਲ ਆਦਿ ਕਰਨਾ ਕਠੋਰ ਹਿਰਦੇ ਦੀ ਗੱਲ ਸਮਝਿਆ। ਕਪਾਹੀ ਦੇ ਮਨ ਵਿਚ ਵੀ ਚੇਨਿਮਾਈ ਲਈ ਹਮਦਰਦੀ ਜਾਗ ਉੱਠੀ।

ਪਰ ਉਸ ਵੇਲੇ ਕੁਝ ਵੀ ਨਹੀਂ ਸੀ ਕੀਤਾ ਜਾ ਸਕਦਾ। ਕੋਈ ਕਿਸੇ ਦਾ ਵਿਆਹ ਕਰਵਾ ਰਿਹਾ ਹੈ, ਇਸ ਮਾਮਲੇ ਵਿਚ ਨਾ ਕਿਸੇ ਨੇ ਗੁਲਚ ਦੀ ਸੁਣਨੀ ਸੀ ਅਤੇ ਨਾ ਕਪਾਹੀ ਦੀ ਹੀ।

ਗੁਲਚ ਨੇ ਭਾਵੇਂ ਮੂੰਹ ਖੋਲ੍ਹ ਕੇ ਕੁਝ ਨਾ ਕਿਹਾ, ਪਰ ਇਸ ਗੱਲ ਦਾ ਅਹਿਸਾਸ ਉਸਨੂੰ ਤੇਜ਼ੀ ਨਾਲ ਹੋਇਆ — ਚੇਨਿਮਾਈ ਦੀ ਇਸ ਤਬਾਹੀ ਦਾ ਕਾਰਨ ਮੈਂ ਹੀ ਹਾਂ। ਉਸਨੂੰ ਜੇ ਕੱਢ ਕੇ ਨਾ ਖੜਦਾ, ਤਾਂ ਉਹ ਬਦਨਾਮ ਨਾ ਹੁੰਦੀ। ਫਿਰ ਉਸਦਾ ਕਿਸੇ ਵੀ ਨੌਜਵਾਨ ਮੁੰਡੇ ਨਾਲ ਵਿਆਹ ਹੋ ਜਾਂਦਾ।

ਬਹੁਤ ਕੁਝ ਸੋਚ ਕੇ ਉਸਨੇ ਆਪਣੇ ਆਪ ਨੂੰ ਤਸੱਲੀ ਦਿੱਤੀ। ''ਜੇ ਮੈਂ ਹੀ ਮੁਜਰਮ ਹਾਂ, ਤਾਂ ਵੀ ਪੂਰਾ ਮੁਜਰਮ ਨਹੀਂ ਹਾਂ। ਮੈਂ ਕੱਢ ਕੇ ਉਸਨੂੰ ਇਸ ਲਈ ਲੈ ਗਿਆ ਸਾਂ ਕਿ ਉਸ ਨਾਲ ਵਿਆਹ ਕਰਾਂਗਾ। ਮੇਰੇ ਬੁੱਢੇ ਨੇ ਅਤੇ ਉਸਦੇ ਪਿਓ ਨੇ ਹੀ ਇਸ ਜੋੜ ਨੂੰ ਤੋੜ ਦਿੱਤਾ। ਮੇਰਾ ਕੀ ਕਸੂਰ ਹੈ ?''

ਪਰ ਚੇਨਿਮਾਈ ਲਈ ਉਸਨੂੰ ਫਿਰ ਵੀ ਦੁੱਖ ਹੋਇਆ। ਵਿਚਾਰੀ ਨੂੰ ਉਸ ਗਾਂਜਾ ਫੂਕਣ ਵਾਲੇ ਅਤੇ ਪੁਰਾਣੇ ਰੋਗੀ ਨਾਲ ਹੀ ਕੱਟਣੀ ਪਵੇਗੀ।

ਗੁਲਚ ਨੇ ਆਪਣੇ ਆਪ ਨੂੰ ਮੁਜਰਮ ਮਹਿਸੂਸ ਕੀਤਾ। ਉਹ ਇਕ ਅਕਹਿ ਅੰਤਰ ਵੇਦਨਾ ਦੀ ਭੱਠੀ ਵਿਚ ਸੜਨ ਲੱਗਾ।

ਪਰ ਉਸਨੂੰ ਕੇਲਾਈ ਦੇ ਉਤੇ ਵੀ ਰਹਿਮ ਆਉਣ ਲੱਗਾ। ਵਿਚਾਰੇ ਜਵਾਨ ਆਦਮੀ ਨੂੰ ਇਸ ਉਮਰ ਵਿਚ ਕੈਸੀ ਬੀਮਾਰੀ ਨੇ ਆ ਦਬੋਚਿਆ ਹੈ। ਉਹ ਏਨਾ ਠੰਡੇ ਅਤੇ ਹਲੀਮ ਸੁਭਾ ਦਾ ਹੈ। ਉਸਦੇ ਪੀਲੇ ਚਿਹਰੇ ਨੂੰ ਚੇਤੇ ਕਰਕੇ ਗੁਲਚ ਨੂੰ ਉਸ ਤੇ ਰਹਿਮ ਆ ਗਿਆ।

ਵਿਆਹ ਹੋ ਜਾਏ ਤਾਂ ਕੇਲਾਈ ਨੂੰ ਜ਼ਰਾ ਆਰਾਮ ਮਿਲੂਗਾ — ਚੇਨਿਮਾਈ ਕੋਲੋਂ।

ਆਪਣੇ ਮਨ ਦੀ ਅਵੱਸਥਾ ਨੂੰ ਉਸਨੇ ਕਪਾਹੀ ਦੇ ਸਾਹਮਣੇ ਖੋਲ੍ਹਣ ਦਾ ਜਤਨ ਕੀਤਾ —

''ਚੇਨਿ ਕੀ ਮੈਨੂੰ ਸਰਾਪ ਦੇਵੇਗੀ ? ਮੈਂ ਉਸਨੂੰ ਆਪ ਥੋੜ੍ਹਾ ਛੱਡਿਆ, ਉਸਦੇ

ਪਿਓ ਨੇ ਹੀ ਉਸਨੂੰ ਮੇਰੇ ਕੋਲੋਂ ਖੋਹ ਲਿਆ ਸੀ ?''

ਕਪਾਹੀ ਨੇ ਕਿਹਾ — ''ਚੱਲ ਛੱਡ ਹੁਣ, ਜੋ ਹੋ ਗਿਆ ਸੋ ਹੋ ਗਿਆ, ਦੂਜਿਆਂ ਦੀ ਗੱਲ ਕਰਨ ਦਾ ਕੀ ਫਾਇਦਾ। ਮੱਘਰ ਬੀਤ ਗਿਆ ਹੈ। ਮਾਘ ਵਿਚ ਆਪਣਾ ਘਰ ਵਸਾਉਣ ਦਾ ਬੰਦੋਬਸਤ ਕਰ। ਮਕਾਨ ਸਿਰੇ ਚੜ੍ਹਿਆ ਹੈ ਕਿ ਨਹੀਂ ?''

ਗੁਲਚ ਅਜੇ ਤਕ ਚੇਨਿਮਾਈ ਦੇ ਖ਼ਿਆਲਾਂ ਵਿਚ ਡੁੱਬਾ ਹੋਇਆ ਸੀ। ਉਹ ਬੋਲਿਆ — ''ਮੇਰਾ ਖ਼ਿਆਲ ਹੈ ਕਿ ਕੇਲਾਈ ਦੇ ਘਰ-ਵਾਲਿਆਂ ਨੂੰ ਮੇਰੇ ਬਾਰੇ ਸਭ ਕੁਝ ਪਤਾ ਨਹੀਂ। ਜੇ ਪਤਾ ਹੁੰਦਾ ਤਾਂ ਸ਼ਾਇਦ ਵਿਆਹ ਹੀ ਨਾ ਕਰਾਉਂਦਾ।''

''ਇਨ੍ਹਾਂ ਗੱਲਾਂ ਦਾ ਕਿੰਨਿਆਂ ਕੁ ਨੂੰ ਪਤਾ ਹੈ ? ਕੌਣ ਇਨ੍ਹਾਂ ਗੱਲਾਂ ਨੂੰ ਫੋਲਦਾ ਹੈ ? ਡਾਲਿਮ ਦੇ ਲੋਕਾਂ ਨੇ ਹੀ ਕਦੇ ਇਸ ਬਾਰੇ ਨਹੀਂ ਚਰਚਾ ਕੀਤੀ। ਕੌਣ ਇਨ੍ਹਾਂ ਗੱਲਾਂ ਨੂੰ ਉਥੱਲਦਾ ਏ। ਫਿਰ ਸਿਪਰੀਆ ਪਿੰਡ ਦੇ ਲੋਕਾਂ ਨੂੰ ਕਾਹਦੀ ਪਈ ਹੈ ?''

ਸੱਚ ਹੋਵੇ ਜਾਂ ਝੂਠ ਹੋਵੇ — ਕਪਾਹੀ ਦੀ ਗੱਲ ਨੇ ਗੁਲਚ ਨੂੰ ਜ਼ਰਾ ਦਿਲਾਸਾ ਦਿੱਤਾ। ਚੇਨਿਮਾਈ ਦੀ ਬਦਨਾਮੀ ਬਾਰੇ ਮੋਲੋਕਾ ਨੂੰ ਨਾ ਹੀ ਪਤਾ ਹੋਵੇ ਤਾਂ ਠੀਕ ਹੈ। ਨਹੀਂ ਤੇ ਵਿਚਾਰੀ ਗਾਲ੍ਹਾਂ ਹੀ ਸੁਣਦੀ ਰਹੇਗੀ। ਉਹ ਪੁਰਾਣਾ ਰੋਗੀ ਵੀ ਉਸਨੂੰ ਤੰਗ ਕਰਦਾ ਰਹੇਗਾ।

ਹੋਰ ਉਨ੍ਹਾਂ ਗੱਲਾਂ ਦੇ ਬਾਰੇ ਉਸਨੂੰ ਪਤਾ ਨਾ ਹੋਵੇ ਤਾਂ ਉਹ ਆਪ ਵੀ ਕਦੇ-ਕਦੇ ਜਾ ਕੇ ਉਹਦੇ ਬਾਰੇ ਪੁੱਛ-ਪੜਤਾਲ ਕਰ ਆਵੇਗਾ। ਉਸਦੇ ਮਕਾਨ ਤੋਂ ਚੇਨਿ ਦਾ ਮਕਾਨ ਬਹੁਤੀ ਦੂਰ ਨਹੀਂ ਹੈ। ਆਪਣੇ ਆਪ ਨੂੰ ਪਿੰਡ ਦਾ ਹੀ ਦਸ ਕੇ ਉਹ ਬਿਨਾ ਰੋਕ-ਟੋਕ ਆ ਜਾ ਸਕੇਗਾ। ਹੋ ਸਕਦਾ ਹੈ, ਉਸਨੂੰ ਦੇਖ ਕੇ ਵਿਚਾਰੀ ਨੂੰ ਹੌਸਲਾ ਹੋਵੇ।

ਚੇਨਿਮਾਈ ਦਾ ਵਿਆਹ ਹੋ ਜਾਣ ਤੇ, ਕਈ ਦਿਨਾਂ ਤਕ ਗੁਲਚ ਦਾ ਮਨ ਭਾਰਾ ਭਾਰਾ ਰਿਹਾ। ਪਕੇ ਹੋਏ ਧਾਨ ਦੇ ਖੇਤ ਕਟਾਈ ਦੇ ਸਮੇਂ ਵੀ ਉਹ ਚੇਨਿਮਾਈ ਦੀ ਗੱਲ ਭੁੱਲ ਨਾ ਸਕਿਆ। ਉਸ ਵਿਚਾਰੀ ਦਾ ਜੀਵਨ ਵਿਅਰਥ ਹੋ ਗਿਆ ਹੈ ਅਤੇ ਅੱਗੋਂ ਵੀ ਔਖਾ ਹੀ ਲੰਘੇਗਾ। ਉਸ ਬੀਮਾਰ ਆਦਮੀ ਦੀ ਸੇਵਾ ਕਰਨ ਦੇ ਸਿਵਾ ਵਿਆਹੇ ਜੀਵਨ ਦਾ ਕੋਈ ਵੀ ਆਨੰਦ ਅਤੇ ਕੋਈ ਵੀ ਆਰਾਮ ਉਹ ਨਹੀਂ ਭੋਗ ਸਕੇਗੀ। ਕੇਲਾਈ ਜਦ ਤੱਕ ਮਰਦਾ ਨਹੀਂ, ਓਨਾ ਚਿਰ ਵਿਚਾਰੀ ਨੂੰ ਏਸੇ ਜੀਉਂਦੀ ਲਾਸ਼ ਨਾਲ ਦਿਨ ਕੱਟਣੇ ਪੈਣਗੇ।

ਉਸਨੇ ਕਈ ਵਾਰ ਆਪਣੇ ਆਪ ਨੂੰ ਕੋਸਦਿਆਂ ਕਿਹਾ — ''ਮੈਂ ਆਪ ਹੀ ਤਾਂ ਬੇਇਨਸਾਫੀ ਦਾ ਜ਼ਿੰਮੇਦਾਰ ਹਾਂ। ਮੇਰੀ ਖਾਤਿਰ ਹੀ ਤਾਂ ਚੇਨਿ ਸਭ ਕੁਝ ਭੁਗਤ ਰਹੀ ਹੈ। ਚੇਨਿ ਨਿਸਚੇ ਹੀ ਮੈਨੂੰ ਮੁਆਫ਼ ਨਹੀਂ ਕਰੇਗੀ।''

''ਮੈਂ ਜੇ ਹੁਣ ਚੇਨਿ ਨੂੰ ਮਿਲਣ ਜਾਂਦਾ ਹਾਂ ਅਤੇ ਉਹ ਮੈਨੂੰ ਅਪਮਾਨਿਤ ਕਰਕੇ ਕੱਢ ਦੇਵੇ ਤਾਂ ਕੋਈ ਹੈਰਾਨੀ ਵਾਲੀ ਗੱਲ ਨਹੀਂ।''

''ਮੈਂ ਹੀ ਦੋਸ਼ੀ ਹਾਂ। ਹਾਂ — ਹਾਂ — ਮੇਰਾ ਹੀ ਦੋਸ਼ ਹੈ।'' ਗਿਲਾਨੀ ਭਰੇ ਅੰਦਾਜ਼ ਵਿਚ ਉਸਨੇ ਕਈ ਵਾਰ ਦੁਹਰਾਇਆ।

# ਗਿਆਰਾਂ

ਪੋਹ ਦੇ ਅਖ਼ੀਰ ਵਿਚ ਧਾਨ ਦੀ ਕਟਾਈ ਸਮਾਪਤ ਹੋ ਜਾਂਦੀ ਹੈ। ਮਾਘ ਦੀ ਬਿਹੁ ਲਈ ਬਹੁਤੇ ਦਿਨ ਨਹੀਂ ਰਹਿ ਗਏ। ਗੁਲਚ ਦੀ ਫ਼ਸਲ ਕੋਈ ਜ਼ਿਆਦਾ ਨਹੀਂ ਸੀ। ਇਸ ਲਈ ਉਸਦਾ ਕੰਮ ਛੇਤੀ ਮੁੱਕਿਆ ਹੈ। ਉਸਨੇ ਥੋੜ੍ਹੀ ਬਹੁਤ ਕਾਹਲੀ ਵੀ ਕੀਤੀ ਹੈ ਕਿਉਂਕਿ ਉਸਨੇ ਆਪਣਾ ਮਕਾਨ ਬਣਾਉਣਾ ਸੀ।

ਥੋੜ੍ਹੇ ਦਿਨਾਂ ਵਿਚ ਹੀ ਉਸਨੇ ਮਕਾਨ ਵੀ ਖੜਾ ਕਰ ਲਿਆ। ਮਕਾਨ ਦੇ ਬਾਲੇ ਸ਼ਤੀਰੀਆਂ ਲੱਕੜੀ ਦੇ ਹਨ। ਮਕਾਨ ਉਸਦਾ ਛੋਟਾ ਹੀ ਹੈ, ਤਿੰਨ ਹੀ ਛੋਟੇ-ਛੋਟੇ ਕਮਰੇ ਹਨ। ਅੱਗੇ ਉਸਨੇ ਕਾਫ਼ੀ ਚੌੜਾ ਬਰਾਂਡਾ ਬਣਾਇਆ ਹੈ। ਸਮਾਂ ਮਿਲਣ ਤੇ ਉਹ ਕਾਫ਼ੀ ਕੰਮ ਕਰ ਸਕਦਾ ਹੈ। ਉਸਨੇ ਵਿਹੜਾ ਵੀ ਤਿਆਰ ਕੀਤਾ ਹੈ, ਪਰ ਫੁੱਲਾਂ ਦੇ ਜਿਹੜੇ ਬੂਟੇ ਉਹ ਲਾਉਣਾ ਚਾਹੁੰਦਾ ਸੀ, ਉਹ ਉਸਨੂੰ ਢੂੰਢਣ ਤੇ ਵੀ ਕਿਤਿਉਂ ਲਾਗਿਉਂ ਪਾਸੋਂ ਨਹੀਂ ਮਿਲੇ। ਉਸਨੇ ਸੋਚਿਆ ਫਿਰ ਲਾ ਲਵਾਂਗਾ। ਸਣੇ ਗੁੱਦੀ ਜੇ ਧਾਨ ਨੂੰ ਰਖਿਆ ਜਾਏ ਤਾਂ ਵੱਡੀ ਕੋਠੀ ਦੀ ਲੋੜ ਹੋਵੇਗੀ। ਵੱਡੀ ਕੋਠੀ ਉਹ ਅਗਲੇ ਸਾਲ ਬਣਾਏਗਾ। ਇਸ ਸਾਲ ਉਸਨੇ ਇਕ ਬੁਖਾਰੀ ਜੇਹੀ ਬਣਾਈ ਹੈ। ਉਸਦਾ ਅਨਾਜ ਹੀ ਕਿੰਨਾ ਕੁ ਹੋਵੇਗਾ। ਪੁਰਾਣੀ ਬੈਠਕ ਨੂੰ ਢਾਹ ਕੇ ਉਸਨੇ ਗਊਸ਼ਾਲਾ ਬਣਾਈ। ਭਾਵੇਂ ਅਜੇ ਲੋੜ ਨਹੀਂ ਸੀ, ਪਰ ਵਰਖਾ ਸ਼ੁਰੂ ਹੁੰਦਿਆਂ ਹੀ ਉਹ ਆਪਣਾ ਮਾਲ-ਡੰਗਰ ਲੈ ਆਏਗਾ। ਮਹੀਆਂ-ਗਾਈਆਂ ਅਤੇ ਬਲਦ ਨਾ ਹੋਣ ਤਾਂ ਕਾਹਦਾ ਘਰ ਹੁੰਦਾ ਹੈ? ਕੁਕੜੀਆਂ ਅਤੇ ਬੱਤਖਾਂ ਲਈ ਵੀ ਕੋਈ ਬੰਦੋਬਸਤ ਕਰਨਾ ਹੋਵੇਗਾ। ਜਦ ਤਕ ਘਰ ਵਿਚ ਬਾਲ-ਬੱਚਾ ਨਾ ਹੋਵੇ, ਜਦ ਤਕ ਕੁਕੜੀਆਂ ਬੱਤਖਾਂ ਨਾ ਹੋਣ, ਵੱਛੇ-ਕਟੀਆਂ ਨਾ ਹੋਣ, ਵਿਹੜਾ ਹੀ ਸੁੰਞਾ-ਸੁੰਞਾ ਲੱਗਦਾ ਹੈ। ਪਰ ਮੁਰਗੀਆਂ ਅਤੇ ਬੱਤਖਾਂ ਦਾ ਅਜੇ ਬੰਦੋਬਸਤ ਨਾ ਵੀ ਹੋਵੇ ਤਾਂ ਕੋਈ ਹਰਜ ਨਹੀਂ। ਸਉਣ ਦੇ ਕਮਰੇ ਵਿਚ ਕਿਸੇ ਟੋਕਰੀ ਆਦਿ ਦੇ ਹੇਠਾਂ ਤਾੜਨ ਨਾਲ ਵੀ ਕੰਮ ਚਲ ਜਾਏਗਾ। ਅੱਜ-ਕੱਲ੍ਹ ਗਿੱਦੜ ਜਾਂ ਦੂਜੇ ਜਾਨਵਰ ਵੀ ਬਹੁਤ ਨਹੀਂ ਨਿਕਲਦੇ।

ਦੋ ਚੌਕੀਆਂ* ਦੀ ਜ਼ਰੂਰਤ ਪਵੇਗੀ, ਸ਼ਾਇਦ ਤੀਜੀ ਦੀ ਵੀ ਲੋੜ ਪੈ ਜਾਏ। ਇਕ ਤੇ ਤਰਾ ਤੇ ਉਹ ਸੌਣਗੇ, ਦੂਜੀ ਤੇ ਕਪਾਹੀ ਸੌਏਗੀ, ਤੀਜੀ ਦੀ ਤਾਂ ਲੋੜ ਪਏਗੀ, ਜੇ ਕੋਈ ਪਰਾਹੁਣਾ ਆਦਿ ਆ ਜਾਏ। ਉਂਜ ਤਾਂ ਜ਼ਮੀਨ ਤੇ ਵੀ ਸੁੱਤਾ ਜਾ ਸਕਦਾ ਹੈ, ਪਰ ਵਿਆਹ ਕਰਕੇ, ਘਰ ਵਹੁਟੀ ਲਿਆ ਕੇ ਭੁੰਜੇ ਸੁੱਤਾ ਜਾਏ, ਚੰਗੀ ਗੱਲ ਨਹੀਂ। ਸਫੀਅਤ ਦੇ ਘਰ ਦੇ ਲੋਕ ਤਾਂ ਪਲੰਘਾਂ ਤੇ ਸੌਂਦੇ ਹਨ। ਸੌਣ ਦਿਓ, ਉਹ ਅਮੀਰ ਆਦਮੀ ਹੈ — ਸਾਡੀ ਵੀ ਕਦੇ ਸੁਣੀ ਜਾਏਗੀ।

ਡਾਲਿਮ ਪਿੰਡ ਦੇ ਘਰ ਵਿਚ ਦੋ ਚੌਕੀਆਂ ਹਨ। ਇਕ ਤਾਂ ਕੁਝ ਪੁਰਾਣੀ ਹੈ,

---

* ਤਖਤ ਜਾਂ ਦੀਵਾਨ (ਲਕੜੀ ਦਾ)

ਉਸਦੇ ਪਾਵੇ ਕੁਝ ਢਿੱਲੇ ਹੋ ਗਏ ਹਨ। ਦੂਜੀ ਅਜੇ ਨਵੀਂ ਹੈ, ਜਿਹੜੀ ਉਸਨੇ ਆਪ ਛੇਆਂ ਰੁਪਿਆਂ ਦੀ ਖ਼ਰੀਦੀ ਸੀ। ਦੋਵੇਂ ਲਿਆਉਣੀਆਂ ਪੈਣਗੀਆਂ। ਏਥੋਂ ਤੱਕ ਲਿਆਉਣਾ ਹੀ ਤਾਂ ਮੁਸ਼ਕਿਲ ਕੰਮ ਹੈ। ਗਡੇ, ਕਿਸ਼ਤੀ ਅਤੇ ਮੋਢੇ ਤੇ — ਜਿਸ ਤਰ੍ਹਾਂ ਹੋ ਸਕਿਆ, ਲਿਆਉਣੀਆਂ ਪੈਣਗੀਆਂ। ਇਕ ਨਵਾਂ ਘਰ ਵਸਾਉਣ ਲਈ ਕੁਝ ਤਕਲੀਫ ਸਹਿਣੀ ਹੀ ਪਵੇਗੀ।

ਸਿਰਫ ਇਕ ਮੁਸ਼ਕਿਲ ਸੀ ਜਿਸ ਦਾ ਗੁਲਚ ਨੂੰ ਕੋਈ ਹੱਲ ਨਾ ਲੱਭਾ। ਨਜ਼ਦੀਕ ਕੋਈ ਤਲਾਅ ਨਹੀਂ ਸੀ। ਘਰ ਤੋਂ ਨਦੀ ਵੀ ਕੁਝ ਦੂਰ ਪੈਂਦੀ ਸੀ — ਡੇਢ-ਦੋ ਫਰਲਾਂਗ ਹੋਵੇਗੀ। ਪਾਣੀ ਭਰਦਿਆਂ ਹੀ ਵਿਚਾਰੀ ਮੁੜ੍ਹਕੋ-ਮੁੜ੍ਹਕੀ ਹੋ ਜਾਏਗੀ। ਘਰ ਦੀਆਂ ਕੰਧਾਂ ਦੀ ਚਿਣਾਈ ਲਈ ਜੋ ਪਾਣੀ ਆਦਿ ਲਈ ਟੋਆ ਪੁੱਟਿਆ ਸੀ, ਜੇ ਉਸਨੂੰ ਡੂੰਘਾ ਕੀਤਾ ਜਾਏ ਤਾਂ ਪਾਣੀ ਨਿਕਲ ਸਕਦਾ ਹੈ — ਪਰ ਉਹ ਇਕੱਲਾ ਮਕਾਨ ਬਣਾਊਗਾ ਕਿ ਤਲਾਅ ਖੋਦੇਗਾ? ਬੜੀ ਮੁਸੀਬਤ ਖੜੀ ਹੋ ਗਈ ਏ। ਪਰ ਘਰ ਦੇ ਕੋਲ ਪਾਣੀ ਹੋਣਾ ਹੀ ਚਾਹੀਦਾ ਹੈ।

ਇਸਦਾ ਮਤਲਬ ਇਹ ਨਹੀਂ ਹੈ ਕਿ ਉਹ ਨਦੀ ਨੂੰ ਘਰ ਦੇ ਕੋਲ ਹੀ ਲਿਆਉਣਾ ਚਾਹੁੰਦਾ ਹੈ। ਨਦੀ ਭਾਵੇਂ ਹੋਰ ਦੂਰ ਚਲੀ ਜਾਵੇ, ਉਸਦੀ ਜਮੀਨ ਨੂੰ ਪਾਣੀ ਤੋਂ ਨੁਕਸਾਨ ਨਹੀਂ ਹੋਣਾ ਚਾਹੀਦਾ। ਧਨਸ਼ਿਰੀ ਨਾਲ ਪਿਆਰ ਹੋਣ ਦੇ ਕਾਰਨ ਹੀ ਉਹ ਨਦੀ ਦੇ ਕੰਢੇ ਆਪਣਾ ਸੰਸਾਰ ਵਸਾ ਰਿਹਾ ਹੈ। ਧਨਸ਼ਿਰੀ ਅਜੇ ਵੀ ਉਸ ਨਾਲ ਦੁਸ਼ਮਨੀ ਕਰੇਗੀ?

ਧਾਨ ਦੇ ਖੇਤਾਂ ਵਿਚੋਂ ਦੀ ਹੁੰਦਾ ਹੋਇਆ ਗੁਲਚ ਇਕ ਦਿਨ ਮੋਲੋਕਾ ਦੇ ਘਰ ਦੇ ਕੋਲ ਪਹੁੰਚ ਗਿਆ ਸੀ। ਪਰ ਉਹ ਮੋਲੋਕਾ ਦੇ ਘਰ ਨਹੀਂ ਗਿਆ। ਮੋਲੋਕਾ ਦਾ ਛੋਟਾ ਪੁੱਤਰ ਤਿਖਰ ਉਸਨੂੰ ਰਾਹ ਵਿਚ ਹੀ ਮਿਲ ਗਿਆ ਸੀ।

''ਭਾਜੀ, ਤੁਸੀਂ ਕਿੱਧਰ ਆਏ ਹੋ?'' — ਉਸਨੇ ਪੁੱਛਿਆ ਸੀ।

''ਕੁਝ ਬੈਂਤਾਂ ਦੀ ਲੋੜ ਸੀ। ਸੁਣਿਆ ਹੈ ਏਧਰ ਜਰਧ ਦੇ ਘਰ ਹਨ। — ਹਾਂ ਸੱਚ ਸਭ ਰਾਜ਼ੀ-ਖੁਸ਼ੀ ਹਨ?''

''ਹਾਂ, ਰਾਜ਼ੀ-ਖੁਸ਼ੀ ਸਮਝੋ। ਸਿਰਫ਼ ਵੱਡੇ ਭਾਜੀ ਦੀ ਤਬੀਅਤ ਕੁਝ ਠੀਕ ਨਹੀਂ ਹੈ। ਤੁਹਾਡਾ ਮਕਾਨ ਤਿਆਰ ਹੋ ਗਿਆ — ਭਾਜੀ?''

''ਖੜਾ ਤੇ ਕੀਤਾ ਹੈ — ਇਕੱਲੀ ਜਾਨ ਹੈ।''

''ਆਓ ਜ਼ਰਾ ਬਹਿ ਤੇ ਜਾਓ —।'' ਤਿਖਰ ਨੇ ਕਿਹਾ।

''ਬਹਿ ਤੇ ਜਾਂਦਾ, ਕਾਫੀ ਦੇਰ ਹੋ ਗਈ ਏ। ਮੈਂ ਕਹਿਨਾ — ਹੋ ਸਕੇ ਤੇ ਜਰਧ ਦੇ ਘਰੋਂ ਬੈਂਤ ਲੈ ਚੱਲਾਂ। ਫੇਰ ਕਿਤੇ ਆਵਾਂਗਾ।''

''ਹਾਂ ਸੱਚ ਮੈਂ ਵੀ ਤੁਹਾਡੀ ਵਲ ਆਉਣ ਦੀ ਸੋਚ ਰਿਹਾ ਸਾਂ। ਸੋਚਿਆ ਤੁਹਾਡੀ ਕੁਝ ਸਹਾਇਤਾ ਕਰ ਸਕਦਾ ਤਾਂ ਚੰਗਾ ਹੋਵੇ — ਅੱਛਾ ਕਿਸੇ ਦਿਨ ਆਵਾਂਗਾ —।''

ਪੁੱਛਣ ਨਾ ਪੁੱਛਣ ਵਾਂਗ ਗੁਲਚ ਨੇ ਪੁੱਛਿਆ, ''ਤੇਰੀ ਭਾਬੀ ਦਾ ਕੀ ਹਾਲ ਹੈ?''

''ਹਾਂ ਠੀਕ ਹੈ। ਪਤਾ ਏ ਭਾਜੀ, ਭਾਬੀ ਦੇ ਆਉਣ ਨਾਲ ਮੈਂ ਬਚ ਗਿਆ। ਰੋਟੀ ਪਕਾਉਂਦੇ ਪਕਾਉਂਦੇ ਦੀ ਮੇਰੀ ਕਮਰ ਟੇਢੀ ਹੋ ਗਈ ਸੀ।''

ਗੁਲਚ ਨੇ ਹੋਰ ਕੁਝ ਨਾ ਪੁੱਛਿਆ। ਬੈਂਤ ਦੀ ਭਾਲ ਵਿਚ ਉਹ ਪਿੰਡ ਦੇ ਅੰਦਰ ਚਲਾ ਗਿਆ। ਪਿੰਡ ਦੇ ਇਕ ਪਾਸੇ ਵਲੋਂ ਪਿੰਡ ਵਿਚ ਵੜਦਿਆਂ ਹੀ ਰਾਹ ਵਿਚ ਮੋਲੋਕਾ ਦਾ ਮਕਾਨ ਹੈ।

ਤਿਖਰ ਦੇਖਣ ਨੂੰ ਬੁਰਾ ਨਹੀਂ ਲਗਦਾ। ਉਸਦੀ ਸਿਹਤ ਵੀ ਚੰਗੀ ਹੈ। ਪਰ ਰੰਗ ਕੁਝ ਕਾਲਾ ਹੈ, ਅਤੇ ਗੱਲਬਾਤ ਕਰਨ ਵਿਚ ਬੜੀ ਹਲੀਮੀ ਨਾਲ ਬੋਲਦਾ ਹੈ। ਰੋਟੀ ਪਕਾਉਣ ਅਤੇ ਪਾਣੀ ਭਰਨ ਦਾ ਕੰਮ ਕਰਦਿਆਂ ਕਰਦਿਆਂ ਉਸ ਦਾ ਸੁਭਾਅ ਇਸਤਰੀਆਂ ਵਰਗਾ ਹੋ ਗਿਆ ਹੈ। ਹਮੇਸ਼ਾ ਆਪੇ ਪਕਾ ਕੇ ਆਪੇ ਪਰੋਸ ਕੇ ਖਾਣ ਕਰਕੇ ਉਹ ਜ਼ਰਾ ਪੇਟੂ ਅਤੇ ਮੋਟਾ ਹੋ ਗਿਆ ਹੈ। ਉਹ ਵੀ ਜਵਾਨ ਹੈ। ਉਮਰ ਤੇਈ-ਚੌਵੀ ਵਰ੍ਹਿਆਂ ਦੀ ਹੋਵੇਗੀ।

ਗੁਲਚ ਨੇ ਸੋਚਿਆ — ਮਕਾਨ ਤੇ ਛੱਤ ਪਾਉਣ ਸਮੇਂ ਉਹ ਤਿਖਰ ਨੂੰ ਬੁਲਾਏਗਾ। ਛੱਤ ਭਾਵੇਂ ਨਾ ਹੀ ਪਾ ਸਕੇ, ਪਰ ਛੱਤ ਤੇ ਵਿਛਾਉਣ ਲਈ ਕਾਨੇ ਸਿਰਕੀਆਂ ਤਾਂ ਉਪਰ ਚੜ੍ਹਾ ਹੀ ਸਕੇਗਾ। ਕੁਝ ਤੇ ਮਦਦ ਕਰੇਗਾ। ਛੱਤ ਤੇ ਕਾਨੇ ਸਿਰਕੀਆਂ ਵਿਛਾਉਣ ਦਾ ਕੰਮ ਇਕੱਲਿਆਂ ਨਹੀਂ ਕੀਤਾ ਜਾ ਸਕਦਾ। ਸਿਪਰੀਆ ਪਿੰਡ ਦੇ ਦੋ-ਚਾਰ ਜਵਾਨਾਂ ਨੂੰ ਸੱਦਣਾ ਪਏਗਾ। ਅੱਜ ਕਲ ਚੰਦ੍ਰ ਦਾ ਪਤਾ ਨਹੀਂ ਕਿੱਥੇ ਘੁੰਮਦਾ ਫਿਰਦਾ ਹੈ। ਉਹ ਮਿਲ ਜਾਏ ਤਾਂ ਉਸ ਕੋਲੋਂ ਕਾਫੀ ਮਦਦ ਮਿਲ ਸਕਦੀ ਹੈ। ਪਰ ਉਹ ਤਾਂ ਐਵੇਂ ਹੀ ਗਾਲ੍ਹਾਂ ਕੱਢਦਾ ਫਿਰਦਾ ਹੈ।

ਵਿਆਹ ਮਗਰੋਂ ਚੇਨਿਮਾਈ ਦੇ ਚਿਹਰੇ ਦੀ ਕੀ ਦਸ਼ਾ ਹੋ ਗਈ ਹੈ, ਇਹ ਵੇਖਣ ਨੂੰ ਗੁਲਚ ਦਾ ਬੜਾ ਜੀ ਕਰਦਾ ਸੀ। ਪਰ, ਉਨ੍ਹਾਂ ਦੇ ਘਰ ਸਾਮ੍ਹਣੇ ਪਹੁੰਚ ਕੇ ਉਸਦਾ ਹੌਸਲਾ ਟੁੱਟ ਗਿਆ। ਕੇਲਾਈ ਉਸਨੂੰ ਜਾਣਦਾ ਹੈ ਅਤੇ ਉਸ ਨਾਲ ਉਸ ਦੀ ਗੱਲਬਾਤ ਵੀ ਹੋਈ ਹੈ। ਮੋਲੋਕਾ ਨੂੰ ਵੀ ਕਈ ਵਾਰ ਮਿਲ ਚੁਕਿਆ ਹੈ। ਤਿਖਰ ਵੀ ਉਸਤੋਂ ਨਾਵਾਕਫ ਨਹੀਂ ਹੈ। ਪਰ ਜੇ ਉਹ ਆਪਣੇ ਆਪ ਆ ਕੇ ਚੇਨਿਮਾਈ ਦੇ ਬਾਰੇ ਪੁੱਛੇ ਤਾਂ ਕੀ ਪਤਾ ਕਿਹੜਾ ਕੀ ਕਹੇ? ਚੇਨਿਮਾਈ ਵੀ ਕੀ ਸੋਚੇਗੀ? ਉਹ ਉਂਜ ਘੱਟ ਗੱਲਬਾਤ ਕਰਨ ਵਾਲੀ ਕੁੜੀ ਹੈ। ਚੇਨਿਮਾਈ ਦੇ ਮਨ ਵਿਚ ਦੁੱਖਾਂ ਦੀ ਪੰਡ ਹੋਵੇ, ਪਰ ਗੰਢ ਨਹੀਂ ਖੋਲ੍ਹੇਗੀ। ਜੇ ਇਉਂ ਨਾ ਹੁੰਦਾ ਤਾਂ ਆਪਣੇ ਪਿਓ ਨੂੰ ਕੁਝ ਨਾ ਕਹਿੰਦੀ? ਅਤੇ ਜਦੋਂ ਉਸਨੂੰ ਇਸ ਪੁਰਾਣੇ ਰੋਗੀ ਨਾਲ ਨੱਥੀ ਕਰਨ ਲੱਗੇ ਸਨ, ਉਹ ਉਦੋਂ ਵੀ ਕੁਝ ਨਾ ਕਹਿੰਦੀ? ਉਸਦੀ ਵੱਡੀ ਬਿਮਾਰੀ ਉਸਦੀ ਚੁੱਪ ਹੈ।

ਵਿਹੜੇ ਵਿਚ ਬੈਠਾ ਗੁਲਚ ਬੈਂਤ ਕੱਟ ਰਿਹਾ ਸੀ ਅਤੇ ਚੇਨਿਮਾਈ ਦੇ ਬਾਰੇ ਸੋਚ ਰਿਹਾ ਸੀ। ਵਿਚਾਰੀ ਦੀ ਮਾਂ ਨਹੀਂ ਹੈ। ਉਸਦੀ ਤੇ ਮਤਰੇਈ ਮਾਂ ਹੈ — ਉਸ ਦੀ ਮਤਰੇਈ ਮਾਂ ਦੀ ਜ਼ਬਾਨ ਕੈਂਚੀ ਵਾਂਗ ਚਲਦੀ ਹੈ। ਉਸਦਾ ਪਿਤਾ ਅਤੇ ਤਾਇਆ, ਦੋਵੇਂ ਜਮਦੂਤਾਂ ਵਾਂਗ ਹਨ। ਬੱਚੇ ਨੂੰ ਖ਼ੂਨੀ ਬਾਘ ਸਮਝਦੇ ਹਨ। ਐਸੇ ਪਰਿਵਾਰ ਵਿਚ ਹੀ ਵੱਡੀ ਹੋ ਕੇ ਚੇਨਿਮਾਈ ਨੇ ਚੁੱਪ ਵੱਟ ਕੇ, ਮਨ੍ਹੇਰੇ ਉਠ ਕੇ ਰਾਤ ਦੇ ਸਮੇਂ ਤਕ ਘਰ ਦਾ ਕੰਮ ਕਰਨਾ ਹੀ ਸਿਖਿਆ। ਚੌਲ ਛੜਨੇ, ਪਾਣੀ ਭਰਨਾ, ਬਿਜਾਈ-ਵਾਢੀ ਦਾ ਕੰਮ ਕਰਨਾ, ਮੁੱਗਾ ਸਿਲਕ ਦਾ ਸੂਤ ਕੱਤਣਾ, ਕਪੜਾ ਉਣਨਾ — ਉਸ ਦੇ ਹੱਥਾਂ ਨੂੰ ਆਰਾਮ ਹੀ ਨਹੀਂ ਮਿਲਦਾ। ਉਸਨੂੰ ਤੇ ਗੱਲ ਕਰਨ ਦੀ ਵੀ ਵਿਹਲ ਨਹੀਂ ਸੀ।

ਏਸ ਰੁਝੇਵੇਂ ਭਰੇ ਜੀਵਨ ਵਿਚ ਹੀ ਉਸ ਦੀ ਗੁਲਚ ਨਾਲ ਜਾਣ ਪਛਾਣ ਹੋਈ ਸੀ। ਗੁਲਚ ਵੀ ਬਹੁਤੀ ਗੱਲ ਨਹੀਂ ਕਰਦਾ। ਉਹ ਵਧੇਰੇ ਸੋਚਦਾ ਹੈ। ਉਸਦੀ ਮਾਂ ਵੀ ਵਧੇਰੇ ਕੰਮ ਕਰਦੀ ਹੈ। ਜਦ ਇਹ ਆਪਣੇ ਪਿਤਾ ਦੇ ਨਾਲ ਰਹਿੰਦਾ ਸੀ, ਉਸ ਵੇਲੇ ਹੋਰ ਲੋਕ ਹੀ ਉਸ ਦਾ ਕੰਮ ਕਰ ਦਿੰਦੇ ਸਨ। ਉਹ ਕੇਵਲ ਭੱਤ ਖਾਣ ਲਈ ਹੀ ਘਰ ਆਉਂਦਾ ਸੀ। ਇਸ ਦੇ ਮਗਰੋਂ, ਖੇਤਾਂ, ਮੈਦਾਨਾਂ, ਜੰਗਲ, ਪਨਘਟ, ਸਬਜ਼ੀ ਦੇ ਖੇਤਾਂ ਆਦਿ ਵਿਚ ਘੁੰਮਦਾ ਰਹਿੰਦਾ ਸੀ। ਲੋਕਾਂ ਤੋਂ ਦੂਰ ਦੂਰ ਰਹਿਣ ਦੇ ਕਾਰਨ ਹੀ ਉਸ ਦਾ ਮਨ ਕੋਮਲ ਹੋ ਗਿਆ ਸੀ। ਉਹ ਕਦੀ ਕਿਸੇ ਨਾਲ ਗੁੱਸੇ ਨਹੀਂ ਸੀ ਹੋਇਆ — ਐਸੀ ਗੱਲ ਨਹੀਂ ਸੀ — ਸਗੋਂ ਆਕਾਸ਼ ਵੱਲ ਵੇਖ ਕੇ, ਜੰਗਲਾਂ, ਝਾੜੀਆਂ ਵਲ ਤੱਕ ਕੇ, ਨਦੀ ਵੱਲ ਨਜ਼ਰ ਜਾਣ ਤੇ — ਉਹ ਛੋਟਾ ਕਾਕਾ ਲਗਦਾ ਸੀ। ਉਸਦਾ ਮਨ ਪਿਘਲ ਜਾਂਦਾ ਸੀ, ਉਹ ਇਕ ਟੱਕ ਵੇਖਦਾ ਰਹਿੰਦਾ, ਉਸਨੂੰ ਖਾਣਾ ਪੀਣਾ ਵੀ ਭੁਲ ਜਾਂਦਾ ਸੀ।

ਧਨਸ਼ਿਰੀ ਵਿਚ ਵਰਖਾ ਦੇ ਕਾਰਨ ਜਿਸ ਦਿਨ ਪਾਣੀ ਵੱਧ ਜਾਂਦਾ ਸੀ, ਉਹ ਨਦੀ ਦੇ ਕੰਢੇ ਖੁਸ਼ੀ ਨਾਲ ਭੰਗੜਾ ਪਾਉਣ ਲਗ ਜਾਂਦਾ ਸੀ। ਫੱਗਣ ਦੇ ਮਹੀਨੇ ਵਿਚ ਹਵਾ ਸਹਿਜੇ ਸਹਿਜੇ ਵਗਣ ਕਰਕੇ ਉਹ ਇਕੱਲਾ ਹੀ ਨੱਚਦਾ ਹੈ। ਹੋਰ, ਤੇ ਹੋਰ, ਸਾਉਣ ਦੇ ਮਹੀਨੇ ਹੜ੍ਹ ਜ਼ੋਰ ਦਾ ਆ ਜਾਣ ਕਰਕੇ ਉਹ ਘਰ ਆਉਣ ਦੀ ਬਜਾਏ, ਬਾਹਰ ਨਿਕਲ ਆਉਂਦਾ ਹੈ, ਹੱਸਦਾ ਹੈ, ਕਿਲਕਾਰੀਆਂ ਮਾਰਦਾ ਹੈ। ਉਹ ਮਨ ਹੀ ਮਨ ਵਿਚ ਗੁਣ ਗੁਣਾਉਂਦਾ ਹੈ। ਐਸਾ ਗੀਤ ਛੁਹੰਦਾ ਹੈ, ਜਿਸਦਾ ਨਾ ਆਦਿ ਹੈ ਨਾ ਅੰਤ। ਉਹ ਆਪਣੇ ਆਪ ਨਾਲ ਕਈ ਕਹਾਣੀਆਂ ਪਾਉਂਦਾ ਹੈ ਅਤੇ ਕਹਿੰਦਾ ਹੈ — ਆਪਣੇ ਮਨ ਦੀ ਆਸ-ਨਿਰਾਸ ਦੀ ਕਥਾ ਦੁਖ-ਦਰਦ ਦੀ ਕਹਾਣੀ। ਉਹ ਇਕੱਲਾ ਹੀ ਘੁੰਮੀ ਜਾਂਦਾ ਹੈ — ਆਪਣੀ ਹੀ ਧੁਨ ਵਿਚ।

ਇਨ੍ਹਾਂ ਹਾਲਤਾਂ ਵਿਚ ਹੀ ਉਸਦੀ ਚੇਨਿਮਾਈ ਨਾਲ ਗੱਲਬਾਤ ਹੋਈ ਸੀ। ਚੇਨਿਮਾਈ ਉਸਨੂੰ ਸੁਹਣੀ ਲਗੀ ਸੀ। ਚੇਨਿਮਾਈ ਵੀ ਉਸਨੂੰ ਪ੍ਰੇਮ ਕਰਦੀ ਸੀ — ਇਹ ਠੀਕ ਹੈ ਕਿ ਆਪਣਾ ਇਹ ਪ੍ਰੇਮ ਉਹ ਮੂੰਹ ਨਾਲ ਪ੍ਰਗਟ ਕਰਨਾ ਨਹੀਂ ਜਾਣਦੀ ਸੀ। ਉਨ੍ਹਾਂ ਦੇ ਮਨਾਂ ਦਾ ਮਿਲਾਪ ਹੋਇਆ ਸੀ। ਦੁਹਾਂ ਨੇ ਆਪਣਾ ਘਰ ਵਸਾਉਣ ਦਾ ਸੁਪਨਾ ਦੇਖਿਆ ਸੀ ਅਤੇ ਇਸ ਬਾਰੇ ਵਿਚ ਨਿੰਮੀ ਆਵਾਜ਼ ਵਿਚ ਇਕ ਦੂਜੇ ਨੇ ਵਚਨ ਦਿੱਤਾ ਸੀ। ਪਰ ਦੋਹਾਂ ਪਰਿਵਾਰਾਂ ਦੇ ਬੁੱਢਿਆਂ ਦੀ ਜ਼ਰਾ ਖਾਰਬਾਜ਼ੀ ਸੀ — ਗੁਲਚ ਨਾਲ ਚੇਨਿਮਾਈ ਦਾ ਵਿਆਹ ਕਰਨੋਂ ਇਨਕਾਰ ਕਰ ਦਿੱਤਾ।

ਇਕ ਰਾਤ ਨੂੰ ਦੋਵੇਂ ਘਰੋਂ ਨਿਕਲ ਤੁਰੇ। ਰਾਤ ਨੂੰ ਚੇਨਿਮਾਈ ਨੂੰ ਦੋਹਾਂ ਹੱਥਾਂ ਨਾਲ ਆਲਿੰਗਨ ਕਰਕੇ ਗੁਲਚ ਨੇ ਉਸਦੇ ਅੰਤਰਮਨ ਵਿਚ ਛਿਪੇ ਹੋਏ ਪਿਆਰ ਦਾ ਅਨੁਭਵ ਕੀਤਾ ਸੀ। ਪਰ ਇਹ ਆਲਿੰਗਨ ਹੀ ਪ੍ਰਥਮ ਸੀ ਅਤੇ ਇਹ ਅੰਤਿਮ ਸੀ।

ਚੇਨਿਮਾਈ ਨੇ ਕੁਝ ਨਹੀਂ ਸੀ ਕਿਹਾ।

ਗੁਲਚ ਹੋਰ ਕਿਸੇ ਨਾਲ ਤੇ ਟੱਕਰ ਨਾ ਲੈ ਸਕਿਆ, ਕੇਵਲ ਉਸਨੇ ਆਪਣੇ ਪਿਤਾ ਨਾਲ ਸੰਬੰਧ ਤੋੜ ਲਏ। ਕਿਸਦੀ ਜਿੱਤ ਹੋਈ, ਕਿਸਦੀ ਹਾਰ ਹੋਈ — ਕਿਸੇ ਨੂੰ

ਵੀ ਇਸ ਦੀ ਸਮਝ ਨਾ ਆਈ ।

ਚੇਨਿਮਾਈ ਦਾ ਵਿਆਹ ਕੇਲਾਈ ਦੇ ਨਾਲ ਹੋ ਗਿਆ, ਸ਼ਾਇਦ ਗੁਲਚ ਵੀ ਕਿਸੇ ਇਕ ਕੁੜੀ ਨੂੰ ਵਹੁਟੀ ਬਣਾ ਲਿਆਏਗਾ । ਦੋਵੇਂ ਕੋਲੋਂ ਕੋਲ ਹੀ ਰਹਿਣਗੇ । ਪਰ ਦੋਵੇਂ ਦੋ ਪਰਿਵਾਰਾਂ ਦੇ ਰੂਪ ਵਿਚ । ਦੋਵੇਂ ਇਕ ਦੂਜੇ ਤੋਂ ਅਜਨਬੀ ਜੇਹੇ ਹੋ ਕੇ । ਪਹਿਲੇ ਦੀ ਜਾਣ ਪਛਾਣ ਉਨ੍ਹਾਂ ਨੂੰ ਵਿੱਸਰ ਜਾਣੀ ਪਵੇਗੀ । ਗੁਲਚ ਨੂੰ ਵੀ, ਚੇਨਿਮਾਈ ਨੂੰ ਵੀ ।

ਗੁਲਚ ਦਾ ਮਨ ਭਾਰਾ ਭਾਰਾ ਹੋ ਗਿਆ ।

## ਬਾਰਾਂ

ਨਦੀ ਦੇ ਕੰਢੇ ਦੇ ਸਿੰਬਲ ਨੂੰ ਲਾਲ-ਲਾਲ ਫੁੱਲ ਨਿਕਲਣ ਦਾ ਸਮਾਂ ਹੋ ਗਿਆ ਸੀ । ਜਿਨ੍ਹਾਂ ਰੁਖਾਂ ਦੇ ਪੱਤੇ ਝੜ ਗਏ ਸਨ, ਉਹ ਨਵੇਂ ਪੱਤਿਆਂ ਦੇ ਆਉਣ ਦਾ ਰਾਹ ਵੇਖ ਰਹੇ ਸਨ ।

ਧਨਸ਼ਿਰੀ ਵਿਚ ਪਾਣੀ ਬਹੁਤ ਘਟ ਗਿਆ ਸੀ । ਪਾਣੀ ਦਾ ਰੰਗ ਵੀ ਨੀਲਾ ਹੋ ਗਿਆ ਸੀ । ਪਾਣੀ ਏਨਾ ਘੱਟ ਗਿਆ ਹੈ ਕਿ ਕੰਢੇ ਸੁਕੇ ਖਲੋਤੇ ਸਨ — ਜਿਵੇਂ ਇਨ੍ਹਾਂ ਦਾ ਸੰਘ ਸੁੱਕ ਗਿਆ ਹੋਵੇ । ਧਨਸ਼ਿਰੀ ਦੀ ਗੋਦ ਇਕ ਦਿਨ ਭਰ ਆਏਗੀ, ਉਸਦੀ ਸੁੱਕੀ ਛਾਤੀ ਉੱਭਰ ਕੇ ਠਾਠਾਂ ਮਾਰਨ ਲਗ ਜਾਏਗੀ ।

ਨਦੀ ਦੀ ਰੇਤ ਤੇ ਪਾਣੀ ਦੀ ਖੋਜ ਵਿਚ ਆਉਣ ਵਾਲੇ ਜੰਗਲੀ ਹਿਰਨਾਂ ਦੇ ਖੁਰਾਂ ਦਾ ਖੋਜ ਨਜ਼ਰੀਂ ਆ ਜਾਂਦਾ ਹੈ । ਉਹ ਸਮੂਹ ਵਿਚ ਆਉਂਦੇ ਹਨ । ਪਾਣੀ ਪੀਂਦੇ ਹਨ ਅਤੇ ਚਲੇ ਜਾਂਦੇ ਹਨ । ਖੰਭਾਂ ਨੂੰ ਹਿਲਾਏ ਬਿਨਾ ਗਿੱਧੇ ਦੀਆਂ ਡਾਰਾਂ ਆਕਾਸ਼ ਵਿਚ ਉਡਦੀਆਂ ਰਹਿੰਦੀਆਂ ਹਨ । ਉਨ੍ਹਾਂ ਦੀਆਂ ਅੱਖਾਂ ਹੇਠਾਂ ਰੇਤ ਤੇ ਲੱਗੀਆਂ ਰਹਿੰਦੀਆਂ ਹਨ, ਕਿਤੇ ਉਹਨਾਂ ਦਾ ਸ਼ਿਕਾਰ ਤੇ ਨਹੀਂ ਨਿਕਲਿਆ ਹੈ !

ਜੰਗਲ ਵਿਚ ਜੰਗਲੀ ਚਿੜੀਆਂ ਆਪਣੀ ਖੁਸ਼ੀ ਵਿਚ ਗਾਉਂਦੀਆਂ ਫਿਰਦੀਆਂ ਹਨ । ਉਹਨਾਂ ਦੇ ਕੰਠਾਂ ਵਿਚ ਬਸੰਤ ਦੇ ਸੁਆਗਤ ਲਈ ਸਹਿਜ ਉਤਸ਼ਾਹ ਹੈ, ਸ਼ਾਂਤ ਦੁਪਹਿਰ ਵਿਚ ਜੰਗਲੀ ਕਬੂਤਰਾਂ ਦਾ ਜੋੜਾ ਆਪਣੀ ਇਕ ਸੁਰ ਆਵਾਜ਼ ਦਾ ਆਲਾਪ ਕਰਦਾ ਹੈ — ਜਿਵੇਂ ਦੁਨੀਆਂ ਵਿਚ ਹੋਰ ਕੋਈ ਵੱਸਦਾ ਨਹੀਂ । ਉਹ ਦੋਵੇਂ ਹੀ ਵੱਸਦੇ ਹੋਣ । ਕੋਈ ਬਿਰਹੁੰ-ਕੁੱਠਾ ਜੁਆਨ ਦਿਲ ਦਰਦੀਲੀ ਸੁਰ ਵਿਚ ਕਿਸੇ ਲੋਕ ਗੀਤ ਦੀ ਧੁਨ ਛੇੜਦਾ ਹੈ — ਗੀਤ ਕਾਹਦਾ ਛੇੜਦਾ ਹੈ — ਆਪਣੇ ਦੁੱਖ ਦੀ ਕਹਾਣੀ ਅਲਾਪਦਾ ਹੈ, ਸੜੇ-ਭੁੱਜੇ ਕਲੇਜੇ ਦੀ ਕਥਾ ਕਹਿੰਦਾ ਹੈ, ਉਸਦੇ ਗੀਤ ਦੀਆਂ ਸੁਰਾਂ ਵਿਚ ਬਹਿਬਲਤਾ ਹੈ ।

ਨਵੀਂ ਫ਼ਸਲ ਦਾ ਅਨਾਜ ਖਾ ਕੇ ਗੱਭਰੂ ਬਣੀਆਂ ਹੋਈਆਂ ਕੁੜੀਆਂ ਖਿੜਖੜਾ ਕੇ ਹੱਸਦੀਆਂ ਹਨ। ਉਹਨਾਂ ਦੇ ਹਾਸੇ ਵਿਚ ਫੱਗਣ ਦਾ ਕੱਚਾ ਅਸਰ ਹੈ। ਉਹਨਾਂ ਦੇ ਮਨ ਵਿਚ ਅਪਾਰ ਉਤਸ਼ਾਹ ਹੈ, ਉਹਨਾਂ ਦੇ ਮਨ ਤੇ ਸਰੀਰ ਫੜਕਦੇ ਰਹਿੰਦੇ ਹਨ। ਇਕ ਦੂਜੀ ਨੂੰ ਛੇੜਦੀਆਂ ਹਨ, ਇਕ ਦੂਜੀ ਨੂੰ ਚੂੰਢੀਆਂ ਵੱਢਦੀਆਂ ਹਨ, ਕੁਤਕਤਾਰੀਆਂ ਕੱਢਦੀਆਂ, ਹਸਾ ਹਸਾ ਮਾਰ ਦੇਂਦੀਆਂ ਹਨ। ਪਿੰਡ ਦੇ ਝੁਰੜੀਆਂ ਵਾਲੇ ਤੇ ਢਿਲਕਦੇ ਮਾਸ ਵਾਲੇ ਬੁੱਢਿਆਂ ਨਾਲ ਇਕ ਦੂਜੀ ਦਾ ਸੰਬੰਧ ਜੋੜ ਕੇ ਉਹਨਾਂ ਨੂੰ ਚਿੜ੍ਹਾਉਂਦੀਆਂ ਹਨ। ਹੱਸ ਹੱਸ ਕੇ ਲੋਟ-ਪੋਟ ਹੋ ਜਾਂਦੀਆਂ ਹਨ। ਮਨ ਵਿਚ ਭਰੇ ਹੋਏ ਆਨੰਦ ਦੇ ਕਾਰਨ, ਉਹਨਾਂ ਦੀਆਂ ਅੱਖਾਂ ਝਿਲਮਿਲਾਉਂਦੀਆਂ ਹਨ, ਬੁਲ੍ਹਾਂ ਵਿਚੋਂ ਹਾਸੇ ਨਿਕਲ ਤੁਰਦੇ ਹਨ।

ਗੁਲਚ ਦੇ ਮਨ ਦਾ ਮੋਰ ਵੀ ਪੈਲਾਂ ਪਾਉਂਦਾ ਹੈ, ਉਸ ਦਾ ਮਨ ਵੀ ਗੱਲਾਂ ਕਰਨ ਲਗ ਪੈਂਦਾ ਹੈ। ਉਸ ਦੇ ਅੰਦਰ ਸੱਤਾਂ ਸੁਰਾਂ ਦਾ ਵਾਜਾ ਵੱਜਣ ਲਗ ਜਾਂਦਾ ਹੈ।

ਉਹ ਚੇਨਿਮਾਈ ਦੀ ਗੱਲ ਨਹੀਂ ਸੋਚਦਾ, ਨਾ ਹੀ ਕਪਾਹੀ ਜਾਂ ਤਰਾ ਦੀ ਗੱਲ ਸੋਚਦਾ ਹੈ। ਉਸਦਾ ਅਸ਼ਾਂਤ ਮਨ ਕੁਝ ਵੀ ਨਾ ਸੋਚ ਕੇ ਸਾਰੀਆਂ ਗੱਲਾਂ ਦੇ ਬਾਰੇ ਇਕੋ ਵਾਰ ਸੋਚਣਾ ਚਾਹੁੰਦਾ ਹੈ। ਚੀਲ ਦੇ ਸਫੈਦ ਪੰਖਾਂ ਵਿਚ ਉਹ ਆਪਣੇ ਅਸ਼ਾਂਤ ਮਨ ਦੀ ਕੰਬਣੀ ਮਹਿਸੂਸ ਕਰਦਾ ਹੈ, ਧਨਸ਼ਿਰੀ ਦੇ ਕੰਢੇ ਇਕੱਲਾ ਬਹਿ ਕੇ ਉਹ ਆਪਣੇ ਦਿਲ ਸਮੁੰਦਰ ਦੇ ਘਾਟ ਤੇ ਕਿਸੇ ਅਸਤਾਗਿਰੀ ਦੇ ਸੌਦਾਗਰ ਦੀ ਕਿਸ਼ਤੀ ਲੱਗਣ ਦਾ ਸਪਨਾ ਦੇਖਦਾ ਹੈ। ਸੌਦਾਗਰ ਦੀ ਕਿਸ਼ਤੀ ਵਿਚ ਸੱਤਾਂ ਰਾਜਿਆਂ ਦੇ ਖਜ਼ਾਨਿਆਂ ਦੇ ਹੀਰੇ-ਜਵਾਹਰਾਤ ਹਨ। ਜਿਵੇਂ ਉਸਨੂੰ ਨਿਮੰਤ੍ਰਣ ਦੇ ਰਿਹਾ ਹੋਵੇ ਕਿ ਆ ਕੇ ਹੀਰੇ ਜਵਾਹਰਾਤ ਇਕੱਠੇ ਕਰ ਲਵੇ।

ਧਨਜੜ* ਦੀਆਂ ਟਹਿਣੀਆਂ ਨਾਲ ਦੁਪਹਿਰ ਦੀ ਮਿੱਠੀ ਧੁੱਪ ਕਲੋਲ ਕਰਦੀ ਹੈ। ਸ਼ਾਮ ਦਾ ਕੋਰਾ ਖਰ** ਦੀਆਂ ਜੜ੍ਹਾਂ ਨੂੰ ਲੋਰੀਆਂ ਦੇਂਦਾ ਹੈ। ਰਾਤ ਦੇ ਟਿਮਟਿਮਾਉਂਦੇ ਤਾਰੇ ਧਨਸ਼ਿਰੀ ਦੀ ਗੋਦ ਵਿਚ ਜਲਦੇਵੀ ਦੀਆਂ ਦਹਿਲੀਜ਼ਾਂ ਖੋਜਦੇ ਹਨ। ਵਿਹੜੇ ਦੇ ਸਾਹਮਣੇ ਪੁਆਲ ਦੇ ਰੁੱਖਾਂ ਤੇ ਧੁੱਪ ਦੀ ਗਰਮੀ ਆ ਕੇ ਇਕੱਠੀ ਹੋ ਕੇ ਠਹਿਰ ਜਾਂਦੀ ਹੈ।

ਡਾਲਿਮ ਪਿੰਡ, ਅਤੇ ਸਿਪਰੀਆ ਪਿੰਡ ਵਿਚ ਧਨਸ਼ਿਰੀ ਦੇ ਕੰਢੇ ਨਵੇਂ ਸਿਰੇ ਤੋਂ ਤਿਆਰ ਕੀਤੀ ਗਈ ਜ਼ਮੀਨ ਨੂੰ ਪਾਲੇ ਦੀ ਹਵਾ ਦਾ ਆਖਰੀ ਝੋਕਾ ਲਗਦਾ ਹੈ।

ਦੁੱਧ ਪੀਣ ਵਾਲੇ ਵੱਛੀ-ਵੱਛਿਆਂ ਦੇ ਮੂੰਹੋਂ ਝਗ ਡਿਗਦੀ ਹੈ; ਉਹਨਾਂ ਦੀਆਂ ਮਾਵਾਂ ਉਹਨਾਂ ਨੂੰ ਚੱਟ ਕੇ ਉਹਨਾਂ ਦੇ ਸਰੀਰ ਦਿਆਂ ਵਾਲਾਂ ਨੂੰ ਉੱਥਲ ਪੁੱਥਲ ਕਰ ਦੇਂਦੀਆਂ ਹਨ। ਵੱਛੇ-ਵੱਛੀਆਂ ਪੂਛਲਾਂ ਚੁਕੀ ਏਧਰ ਓਧਰ ਦੌੜਦੇ ਫਿਰਦੇ ਹਨ।

ਗੁਲਚ ਦਾ ਮਨ ਵੀ ਪੂਛ ਚੁੱਕੀ ਦੌੜਦਾ ਫਿਰਦਾ ਹੈ।

ਉਸਨੂੰ ਆਪਣੇ ਵਿਹੜੇ ਦੀ ਮਿੱਟੀ ਵੀ ਕੋਮਲ ਕੋਮਲ ਜਿਹੀ ਲਗਦੀ ਹੈ।

---

* ਰੁੱਖ

** ਕਾਨਿਆਂ ਵਰਗਾ ਬੂਟਾ ।

ਕਦੇ ਕਦੇ ਉਸਦਾ ਸਾਰਾ ਸਾਰਾ ਦਿਨ ਹੀ ਇਸ ਤਰ੍ਹਾਂ ਬੀਤ ਜਾਂਦਾ ਹੈ। ਜਦ ਮਨ ਨਹੀਂ ਕਰਦਾ, ਉਹ ਕੰਮ ਕਰਨ ਦੀ ਜ਼ਰੂਰਤ ਨਹੀਂ ਸਮਝਦਾ — ਬਸ — ਅਸੀਂ ਕਿਸੇ ਦੇ ਗੁਲਾਮ ਥੋੜ੍ਹੇ ਹੀ ਆਂ ? ਤਰਾ ਅਤੇ ਉਸਦੇ ਪਰਿਵਾਰ ਦੇ ਆਉਣ ਤੇ ਉਹ ਰਸੋਈ ਵਿਚ ਨਹੀਂ ਜਾਇਆ ਕਰੇਗਾ। ਜਦੋਂ ਮਾਂ ਸੀ — ਉਸਨੂੰ ਰੋਟੀ ਪਕਾਉਣ ਦੀ ਵੀ ਲੋੜ ਨਹੀਂ ਸੀ। ਪਰ ਜਦ ਚੌਲ ਉਬਲਣ ਲਗਦੇ ਹਨ, ਦੇਖਦੇ ਰਹਿਣ ਵਿਚ ਇਕ ਆਨੰਦ ਆਉਂਦਾ ਹੈ, ਬੁੜ-ਬੁੜ, ਭੁਤ ਭੁਤ। ਇਕ ਵਧੀਆ ਜਿਹੀ ਖੁਸ਼ਬੂ ਆ ਕੇ ਨੱਕ ਦੇ ਅੰਦਰ ਧਸ ਜਾਂਦੀ ਹੈ। ਚੌਲਾਂ ਦੀ ਪਿਛ ਕੜਾਹੀ ਉਪਰੋਂ ਦੀ ਛਲਕ ਕੇ ਅੱਗ ਉਤੇ ਡਿਗਦੀ ਹੈ, ਦੇਖ ਕੇ ਗੁਲਚ ਨੂੰ ਬੜਾ ਚੰਗਾ ਲਗਦਾ ਹੈ।

ਬਹੁਤ ਸਾਰੇ ਕੰਮਾਂ ਨੂੰ ਝੱਟ ਕਰ ਲੈਣ ਨੂੰ ਉਸ ਦਾ ਜੀ ਕਰਦਾ ਹੈ। ਕੁਝ ਨਾ ਕਰੇ ਤਾਂ ਉਸਦਾ ਵਿਹਲੇ ਫਿਰਨ ਨੂੰ ਮਨ ਕਰਦਾ ਹੈ।

ਇਕ ਦਿਨ ਉਹ ਚੰਦਰ ਦੀ ਭਾਲ ਵਿਚ ਡਾਲਿਮ ਗਿਆ।

ਚੰਦਰ ਘਰ ਨਹੀਂ ਸੀ। ਪਤਾ ਲੱਗਾ 'ਮੋਲਾਂ' ਪਿੰਡ ਗਿਆ ਹੋਇਆ ਸੀ। ਤਿੰਨ ਦਿਨ ਹੋ ਗਏ ਸਨ। ਇਸ ਦੌਰਾਨ ਉਹ ਇਕੱਠ ਕਰ ਕੇ ਕੁੜੀਆਂ ਨੂੰ ਪੜ੍ਹਨਾ ਚਾਹੀਦਾ ਹੈ, ਇਸ ਬਾਰੇ ਪ੍ਰਚਾਰ ਕਰ ਰਿਹਾ ਸੀ। ਉਸ ਨੂੰ ਜ਼ਰਾ ਸ਼ਰਮ ਨਹੀਂ ਮਹਿਸੂਸ ਹੁੰਦੀ। ਮੁੰਡੇ ਤਾਂ ਇਕ ਦੋ ਜਮਾਤਾਂ ਪੜ੍ਹ ਹੀ ਲੈਂਦੇ ਹਨ। ਇਹ ਚੰਗੀ ਗੱਲ ਵੀ ਹੈ। ਕਦੀ ਕੁੜੀਆਂ ਵੀ ਪੜ੍ਹਦੀਆਂ ਹਨ। ਸ਼ਹਿਰ ਦੀ ਹਵਾ ਲੱਗੀ ਹੋਈ ਹੈ ਚੰਦਰ ਨੂੰ। ਪਿੰਡਾਂ ਦੀ ਉਹ ਕੀ ਹਾਲਤ ਕਰ ਦੇਵੇਗਾ, ਰੱਬ ਹੀ ਜਾਣੇ। ਪਿੰਡ ਦੇ ਪਹੁੰਚ ਮਾਰਗ ਨੂੰ ਸਰਕਾਰ ਬਣਾਵੇ — ਇਸ ਬਾਰੇ ਉਸਨੇ ਦਰਖਾਸਤ ਦੇ ਰਖੀ ਹੈ। ਡਾਕਘਰ ਬਾਰੇ ਵੀ ਉਸਨੇ ਅਰਜ਼ੀ ਲਿਖੀ ਹੈ, ਉਸਨੇ ਪਿੰਡ ਵਿਚ ਹੀ ਹਸਪਤਾਲ ਦੀ ਜ਼ਰੂਰਤ ਉਤੇ ਵੀ ਜ਼ੋਰ ਦਿੱਤਾ ਹੈ। ਉਸਦਾ ਦਿਮਾਗ ਖਰਾਬ ਹੋ ਗਿਆ ਹੈ, ਪਰ ਉਹ ਜਿਗਰੇ ਵਾਲਾ ਮੁੰਡਾ ਹੈ। ਉਸਨੇ ਪਿੰਡ ਦੇ ਕੁਝ ਨੌਜੁਆਨਾਂ ਨੂੰ ਹਮਖਿਆਲ ਬਣਾ ਲਿਆ ਹੈ। ਹੋਲੀ ਦੇ ਮੌਕੇ ਤੇ ਕਹਿੰਦਾ ਹੈ — ਕਿ ਡਰਾਮਾ ਕਰੇਗਾ — ਇਹ ਤਾਂ ਪਿੰਡ ਵਿਚ ਨਵੀਂ ਗੱਲ ਹੈ। ਡਾਲਿਮ ਪਿੰਡ ਵਿਚ ਜੇ ਕਦੇ ਗੋਸਾਈਂ ਜਾਂ ਮਠ ਦਾ ਸੁਆਮੀ ਆਵੇ ਤਾਂ ਮਾਉਨਾ (ਨਾਟਕ) ਖੇਡਿਆ ਜਾਂਦਾ ਹੈ। ਜਦ ਨਾਟਕ (ਮਾਓਨਾ) ਹੋ ਚੁਕਦਾ ਹੈ ਤਾਂ ਲੜਕੇ ਪਾਤਰਾਂ ਦੀਆਂ ਨਕਲਾਂ ਉਤਾਰ ਉਤਾਰ ਕੇ ਵਾਰਤਾਲਾਪਾਂ ਨੂੰ ਉੱਚੀ ਉੱਚੀ ਦੁਹਰਾਉਂਦੇ ਹਨ : "ਤੂੰ ਕੌਣ ਏਂ ? ਬਦਮਾਸ਼ ! ਐਤਕੀਂ ਨਹੀਂ ਤੂੰ ਬਚ ਸਕਦਾ।"

ਪਰ ਡਰਾਮਾ ?

ਚੰਦਰ ਪਾਗਲ ਨਾ ਬਣੇ ਤਾਂ ਠੀਕ ਹੈ।

ਸੁਣਿਆ ਹੈ ਇਕ ਦੋ ਕੁੜੀਆਂ ਵੀ ਉਸ ਦੀਆਂ ਹਮਖਿਆਲ ਹਨ। ਸਾਰੀ ਦੁਨੀਆਂ ਡੁੱਬ ਜਾਏਗੀ।

ਗੁਲਚ ਨੂੰ ਚੰਦਰ ਨਹੀਂ ਮਿਲਿਆ।

ਪਰ ਚੰਦਰ ਦੇ ਵਿਹੜੇ ਵਿਚ ਬਹਾਦੁਰ ਮਾਂਦਰੀ ਮਿਲ ਗਿਆ ਸੀ। ਮਾਂਦਰੀ ਬੀਮਾਰੀਆਂ ਦਾ ਇਲਾਜ ਕਰਦਾ ਹੈ, ਭੂਤ-ਪ੍ਰੇਤਾਂ ਨੂੰ ਕੱਢਦਾ ਹੈ, ਜੋਤਸ਼ ਲਾ ਕੇ

ਗੁਆਚੀਆਂ ਚੀਜ਼ਾਂ ਲੱਭ ਦਿੰਦਾ ਹੈ ਅਤੇ ਹੱਥ ਵੇਖ ਕੇ ਕਰਮਾਂ ਦੀਆਂ ਗੱਲਾਂ ਦਸ ਦਿੰਦਾ ਹੈ। ਗੁਲਚ ਵੀ ਹੱਥ ਅਗੇ ਕਰਕੇ ਮਾਂਦਰੀ (ਓਝਾ) ਦੇ ਸਾਹਮਣੇ ਬਹਿ ਗਿਆ।

"ਤੈਨੂੰ ਕੀ ਹੋਇਆ ਏ ?" ਬਹਾਦੁਰ ਮਾਂਦਰੀ ਨੇ ਪੁੱਛਿਆ।

ਚੰਦਰ ਦੀ ਮਾਂ ਬੋਲੀ, "ਨੌਜੁਆਨ ਹੈ, ਹੋਰ ਕੀ ਹੋਇਆ ਹੈ ? ਇਕ ਵਾਰ ਦੀ ਸ਼ਾਦੀ ਟੁੱਟ ਗਈ ਹੈ। ਹੁਣ ਰੰਡਾ ਹੋ ਗਿਆ ਹੈ — ਇਸ ਦਾ ਨਵਾਂ ਘਰ ਕਦੋਂ ਵਸੇਗਾ ਦੇਖ ਦਿਓ ?"

"ਦੋ ਆਨੇ ਦੇਣੇ ਪੈਣਗੇ।" ਓਝਾ ਕੇ ਕਿਹਾ।

ਗੁਲਚ ਦਾ ਮੂੰਹ ਜ਼ਰਾ ਖੁਸ਼ਕ ਹੋ ਗਿਆ। ਉਸਦੇ ਹੱਥ ਵਿਚ ਪੈਸਾ ਹੈ ਨਹੀਂ ਸੀ। ਉਹ ਜ਼ਰਾ ਸਸ਼ੋਪੰਜ ਵਿਚ ਪੈ ਗਿਆ।

"ਹੱਛਾ, ਦੇਖ ਦਿਓ, ਸੱਚ ਨਿਕਲੇ ਤਾਂ ਮੈਂ ਹੀ ਦੇ ਦਿਆਂਗੀ — ਚਾਰ ਆਨੇ" — ਚੰਦਰ ਦੀ ਮਾਂ ਨੇ ਕਿਹਾ।

ਗੁਲਚ ਦਾ ਮੂੰਹ ਖਿੜ ਉਠਿਆ। ਚੰਦਰ ਦੀ ਮਾਂ ਬੜੀ ਚੰਗੀ ਹੈ।

ਹੱਥ ਦੀਆਂ ਰੇਖਾਵਾਂ ਨੂੰ ਦੇਰ ਤੱਕ ਦੇਖ ਕੇ ਬੜੇ ਗੰਭੀਰ ਸੁਰ ਵਿਚ ਓਝਾ ਨੇ ਕਿਹਾ — "ਤੇਰਾ ਹੱਥ ਵੀ ਮਾੜਾ ਨਹੀਂ ਹੈ, ਲਗਦਾ ਹੈ ਤੂੰ ਕੁਝ ਕਰਕੇ ਵਿਖਾਏਂਗਾ। ਟੱਬਰ-ਕਬੀਲਾ ਵੀ ਹੋਵੇਗਾ, ਆਹ ਵੇਖਿਆ ਜੇ ? ਇਹ ਰੇਖਾ ਹੈ — ਜਲਦੀ ਹੀ ਹੋਣ ਵਾਲੀ ਹੈ — ਕੁੜੀ ਕਾਹਦੀ ਹੈ, ਲੱਛਮੀ ਹੈ — ਲੱਛਮੀ, ਪਰ ਜ਼ਰਾ ਸਾਵਧਾਨ ਰਹਿਣਾ ਕਿਤੇ ਧੋਖਾ ਨਾ ਖਾ ਜਾਈਂ, — ਹਾਂ ਹਾਂ ।ਕਤੇ ਡਰੀਂ ਨਾ — ਦਿਨ ਬਹੁਤ ਚੰਗਾ ਹੈ, ਜ਼ਮੀਨ — ਜਾਇਦਾਦ ਨਾਲ ਰੰਗ ਲਗ ਜਾਣਗੇ।"

ਮਾਂਦਰੀ ਨੇ ਹੋਰ ਵੀ ਕਈ ਕੁਝ ਕਿਹਾ। ਗੁਲਚ ਨੂੰ ਚੰਗਾ ਚੰਗਾ ਲੱਗਾ। ਪਰ ਉਸਨੂੰ ਸਪਸ਼ਟ ਕੁਝ ਨਾ ਪਤਾ ਲੱਗਾ ਕਿ ਮਾਂਦਰੀ ਕੀ ਕਹਿ ਰਿਹਾ ਹੈ। ਵਿਚਾਰੇ ਮਾਂਦਰੀ ਦੀਆਂ ਗੱਲਾਂ ਵੀ ਐਸੀਆਂ ਸਨ।

ਚੰਦਰ ਦੀ ਮਾਂ ਨੇ ਪੁੱਛਿਆ — "ਇਸ ਦੀ ਸ਼ਾਦੀ ਕਦੋਂ ਹੋਵੇਗੀ ?"

ਮਾਂਦਰੀ ਨੇ ਥੋੜ੍ਹਾ ਹੱਸ ਕੇ ਕਿਹਾ — "ਜੁਆਨ ਮੁੰਡੇ ਦੀ ਸ਼ਾਦੀ ! ਜਦ ਵਹੁਟੀ ਲੈ ਆਏਗਾ ਸ਼ਾਦੀ ਹੋ ਜਾਂਦੀ ਹੈ, ਇਸਦੀ ਕਾਹਦੀ ਚਿੰਤਾ ਹੈ ?"

ਗੁਲਚ ਸ਼ਰਮਾ ਗਿਆ।

"ਵਹੁਟੀ ਲਿਆਉਣ ਤੇ ਹੀ ਸ਼ਾਦੀ ਹੋਵੇਗੀ। ਹਾਂ, ਠੀਕ ਤਾਂ ਹੈ। ਸ਼ਾਦੀ ਦੀ ਲੋੜ ਹੀ ਕੀ ਹੈ। ਕੁੜੀ ਘਰ ਲੈ ਆਓ, ਬਸ ਕੰਮ ਪੂਰਾ ਹੋ ਗਿਆ।"

ਘੁੰਮ ਫਿਰ ਕੇ ਸ਼ਾਮ ਨੂੰ ਉਹ ਕਪਾਹੀ ਦੇ ਘਰ ਪਹੁੰਚਦਾ ਹੈ।

ਮਾਵਾਂ-ਧੀਆਂ ਦੋਵੇਂ ਘਰ ਹਨ — ਤਰਾ ਨੇ ਚਾਦਰ ਦੀ ਉਣਾਈ ਦਾ ਕੰਮ ਆਰੰਭਿਆ ਹੋਇਆ ਹੈ। ਸ਼ਾਮ ਤਕ ਖੱਡੀ ਤੇ ਉਣਾਈ ਕਰਦੀ, ਹੁਣੇ ਹੁਣੇ ਉਠ ਕੇ ਆਈ ਸੀ। ਗੁਲਚ ਨੂੰ ਵੇਖ ਕੇ ਅੰਦਰ ਆ ਗਈ। ਤਰਾ ਨੇ ਪਹਿਲ ਕਰਦਿਆਂ ਕਿਹਾ — "ਭਾਜੀ, ਕਿਤੇ ਗਏ ਸੀ ?"

"ਜਾਣਾ ਕਿੱਥੇ ਏ ? ਕਿਤੇ ਕੰਮ ਤੋਂ ਵਿਹਲ ਮਿਲਦੀ ਏ ? ਤੁਸੀਂ ਤਾਂ ਠੀਕ-ਠਾਕ

ਹੋ ?''

''ਹਾਂ — ਠੀਕ ਹੀ ਸਮਝੋ'' — ਕਪਾਹੀ ਨੇ ਕਿਹਾ। ''ਕੀ ਤੇਰਾ ਮਕਾਨ ਤਿਆਰ ਹੋ ਗਿਆ ਏ ?''

''ਹੋ ਹੀ ਗਿਆ ਸਮਝੋ — ਤਰਾ ਜ਼ਰਾ ਪਾਣੀ ਤੇ ਪਿਆ — ਅੱਜ ਬਹੁਤ ਫਿਰਨਾ ਪਿਆ ਹੈ।''

ਕਪਾਹੀ ਨੇ ਕਿਹਾ — ''ਆਪਣੇ ਭਾਜੀ ਲਈ ਵੀ ਚੌਲ ਰਿੰਨ੍ਹ ਲੈ, ਰਾਤ ਨੂੰ ਏਥੇ ਹੀ ਰੋਟੀ ਖਾਏਗਾ।''

ਤਰਾ ਨੂੰ ਹੋਰ ਬੈਠਣ ਦਾ ਮੌਕਾ ਹੀ ਨਾ ਮਿਲਿਆ। ਇਕ ਦੀਵਾ ਜਗਾ ਕੇ ਉਸਨੇ ਦੁਆਖੇ ਤੇ ਰਖਿਆ ਅਤੇ ਰਸੋਈ ਵਿਚ ਚਲੀ ਗਈ।

ਇਕ ਕਟੋਰਾ ਪਾਣੀ ਲਿਆ ਕੇ ਕਪਾਹੀ ਨੇ ਗੁਲਚ ਨੂੰ ਦਿਤਾ ਅਤੇ ਉਸਨੂੰ ਬੈਠਣ ਲਈ ਪੀੜ੍ਹਾ ਦੇ ਕੇ ਖੁਦ ਵੀ ਇਕ ਪੀੜ੍ਹੇ ਤੇ ਉਸ ਦੇ ਕੋਲ ਹੋ ਕੇ ਬਹਿ ਗਈ।

''ਘਰ ਬਣ ਗਿਆ ਕਿ ਨਹੀਂ ?''

''ਦੀਵਾਰਾਂ ਕੱਢ ਲਈਆਂ ਹਨ। ਕੇਵਲ ਛੱਤਾਂ ਦਾ ਕੰਮ ਬਾਕੀ ਹੈ। ਕੁਝ ਹੀ ਦਿਨਾਂ ਵਿਚ ਬਣ ਜਾਏਗਾ। — ਹਾਂ ਸੱਚ ਕੁਝ ਦਾਣੇ ਵਗੈਰਾ ਆਏ ਕਿ ਨਹੀਂ ਘਰ।''

''ਹਾਂ!'' ਕਪਾਹੀ ਨੇ ਅੰਦਰ ਵਲ ਝਾਤੀ ਮਾਰ ਕੇ ਕਿਹਾ। ਫਿਰ ਕਿਹਾ —

''ਏਧਰ ਫਿਰ ਕਦੀ ਗੱਡਾ ਲਿਆਏਂਗਾ ?''

''ਗੱਡਾ ? ਹਾਂ ਹਾਂ ਗੱਡਾ ਲਿਆਉਣਾ ਹੀ ਪਏਗਾ। ਏਥੇ ਆਪਣੇ ਘਰ ਚੋਂ ਚੌਂਕੀਆਂ ਅਤੇ ਕੁਝ ਹੋਰ ਚੀਜ਼ਾਂ ਵਸਤਾਂ ਹਨ। ਏਥੇ ਪਈਆਂ ਤਾਂ ਖਰਾਬ ਹੋ ਜਾਣਗੀਆਂ।''

''ਖੇਤ ਵਿਚੋਂ ਜੋ ਧਾਨ ਮਿਲਿਆ ਹੈ, ਉਸ ਨੂੰ ਬੋਰੀਆਂ ਵਿਚ ਪਾ ਕੇ ਹੀ ਰਖ ਦਿਤਾ ਹੈ। ਗੱਡੇ ਤੇ ਲੱਦ ਕੇ ਪਹਿਲਾਂ ਹੀ ਛੱਡ ਆਉਣਾ।''

ਗੁਲਚ ਦਾ ਮਨ ਖੁਸ਼ੀ ਨਾਲ ਖਿੜ ਉਠਿਆ। ਕਪਾਹੀ ਨਾਲ ਉਸਨੂੰ ਨਵਾਂ ਪ੍ਰੇਮ ਜਾਗਣ ਲੱਗਾ — ''ਹੋਰ ਵੀ ਕੁਝ ਹੈ ?''

''ਏਥੇ ਵੀ ਕੁਝ ਏਧਰ ਓਧਰ ਦੀਆਂ ਚੀਜ਼ਾਂ ਹਨ। ਇਕ ਗੱਡੇ ਦਾ ਸਾਮਾਨ ਹੋਵੇਗਾ। ਚੀਜ਼ਾਂ ਵਸਤਾਂ ਜੇ ਭੇਜ ਦਿਆਂਗੀ ਤਾਂ ਸਾਡੇ ਦੋ ਜਣੀਆਂ ਦੀ ਕਾਹਦੀ ਚਿੰਤਾ ਹੈ।''

ਗੁਲਚ ਚੁੱਪ ਰਿਹਾ।

ਕੰਧ ਦੇ ਪਰਲੇ ਪਾਸੇ ਉਹਨਾਂ ਦੀ ਗੱਲਬਾਤ ਤਰਾ ਨੇ ਵੀ ਸੁਣੀ ਹੋਵੇਗੀ। ਉਸ ਪਾਸੇ ਤੋਂ ਰਤੀ ਭਰ ਖੜਾਕ ਨਹੀਂ ਆ ਰਿਹਾ ਸੀ।

ਕਪਾਹੀ ਨੇ ਕਿਹਾ — ''ਕੋਈ ਵਧੇਰੇ ਚਿੰਤਾ ਦੀ ਗੱਲ ਨਹੀਂ ਹੈ। ਸਾਨੂੰ ਕਿਸੇ ਨੂੰ ਪੁੱਛਣ ਦੀ ਲੋੜ ਨਹੀਂ — ਜੇ ਅਸੀਂ ਆਪਣੇ ਇਰਾਦੇ ਦੇ ਪੱਕੇ ਹਾਂ ਤਾਂ ਠੀਕ ਹੈ।''

ਗੁਲਚ ਇਸ ਵਾਰ ਵੀ ਕੋਈ ਜਵਾਬ ਨਾ ਦੇ ਸਕਿਆ।

ਉਸਦਾ ਆਪਣਾ ਇਰਾਦਾ ਤਾਂ ਪੱਕਾ ਹੀ ਹੈ । ਕਪਾਹੀ ਆਦਿ ਦੀ ਚਿੰਤਾ ਸੀ, ਅਤੇ ਉਹ ਚਿੰਤਾ ਵੀ ਦੂਰ ਹੋ ਗਈ । ਮੌਕਾ ਪਾ ਕੇ ਤਰਾ ਆਦਿ ਨੂੰ ਆਪਣੇ ਘਰ ਲੈ ਜਾਣਾ ਹੀ ਠੀਕ ਹੋਵੇਗਾ ।

ਦੋਵਾਂ ਨੇ ਕਈ ਵਿਸ਼ਿਆਂ ਤੇ ਗੱਲਬਾਤ ਕੀਤੀ । ਤਰਾ ਨੇ ਉਨ੍ਹਾਂ ਦੀ ਗੱਲਬਾਤ ਵਿਚ ਕੋਈ ਹਿੱਸਾ ਨਾ ਲਿਆ; ਉਸਨੂੰ ਸ਼ਰਮ ਮਹਿਸੂਸ ਹੋਈ ਸੀ ।

ਪਰ ਤਰਾ ਨੇ ਇਕ ਗੱਲ ਤੇ ਜ਼ਰੂਰ ਕੰਨ ਖੜੇ ਕੀਤੇ ਸਨ — ਏਧਰ ਕੁਝ ਦਿਨਾਂ ਤੋਂ ਗੁਲਚ ਅਤੇ ਕਪਾਹੀ ਦੇ ਹਾਵਭਾਵ ਅੱਡਰੇ ਹੀ ਦਿਖਾਈ ਦੇ ਰਹੇ ਹਨ । ਪਹਿਲਾਂ ਵਾਂਗ ਗੁਲਚ ਨੇ ਕਪਾਹੀ ਨੂੰ ਦੀਦੀ ਕਹਿ ਕੇ ਸੰਬੋਧਿਤ ਨਹੀਂ ਕੀਤਾ ਹੈ । ਕਪਾਹੀ ਅਜ ਗੁਲਚ ਨੂੰ "ਤੂੰ-ਤੇਰਾ" ਕੁਝ ਵੀ ਨਹੀਂ ਕਹਿੰਦੀ । ਉਸਦਾ ਨਾਂ ਤੱਕ ਨਹੀਂ ਲੈਂਦੀ । ਉਹ ਇਕ ਵਿਲੱਖਣ ਬੋਲੀ ਬੋਲਦੀ ਹੈ । ਹੋ ਸਕਦਾ ਹੈ, ਉਨ੍ਹਾਂ ਦੇ ਆਪਸੀ ਸੰਬੰਧਾਂ ਵਿਚ ਹੇਰ-ਫੇਰ ਹੋਣ ਵਾਲਾ ਹੈ । ਇਸੇ ਕਰਕੇ ਸੰਬੋਧਨ ਵਿਚ ਤਬਦੀਲੀ ਹੋ ਰਹੀ ਹੈ ।

ਤਰਾ ਨੂੰ ਚੰਗਾ ਚੰਗਾ ਮਹਿਸੂਸ ਹੋਇਆ ।

ਉਸਨੂੰ ਸ਼ਰਮ ਵੀ ਮਹਿਸੂਸ ਹੋਈ । ਗੁਲਚ ਨੂੰ 'ਭਾਜੀ' ਕਹਿ ਕੇ ਬੁਲਾਉਣ ਵਿਚ ਉਸਨੂੰ ਵੀ ਅੱਜ ਸੰਕੋਚ ਜੇਹਾ ਮਹਿਸੂਸ ਹੋ ਰਿਹਾ ਹੈ । ਪਰ ਉਹ ਉਸ ਲਈ ਹੋਰ ਕਿਹੜਾ ਸੰਬੋਧਨ ਚੁਣੇ ?

ਖਾਣਾ ਪਰੋਸਦੇ ਸਮੇਂ ਤਰਾ ਨੇ ਗੁਲਚ ਦਾ ਚਿਹਰਾ ਇਕ ਵਾਰ ਚੰਗੀ ਤਰ੍ਹਾਂ ਵੇਖਿਆ । ਉਸਦਾ ਚਿਹਰਾ ਖਿੜ ਉਠਿਆ ਸੀ । ਠੀਕ ਹੈ, ਸ਼ਾਦੀ ਤੋਂ ਪਹਿਲਾਂ ਮਨ ਦੇ ਖੇੜੇ ਦੀ ਇਹੀ ਹਾਲਤ ਹੁੰਦੀ ਹੈ । ਪਰ ਉਹ ਉਸ ਨਾਲ ਬੜਾ ਗੰਭੀਰ ਹੋ ਕੇ ਰਹਿੰਦਾ ਹੈ ਠੀਕ ਹੈ, ਮਾਸੀ ਦੇ ਸਾਮ੍ਹਣੇ ਕੋਈ ਮਾੜਾ ਮੋਟਾ ਚੁਹਲ ਕਰਨਾ ਠੀਕ ਨਹੀਂ ਹੈ ।

ਭਾਂਡੇ ਮਾਂਜਣ ਲਈ ਤਰਾ ਪਿਛਵਾੜੇ ਗਈ—ਕਪਾਹੀ ਗੁਲਚ ਦੇ ਕੋਲ ਆਈ ਤੇ ਸਹਿਜੇ ਨਾਲ ਕਿਹਾ — "ਚੀਜ਼ਾਂ ਵਸਤਾਂ ਏਥੋਂ ਪਹਿਲਾਂ ਹੀ ਲੈ ਜਾਣੀਆਂ ਪੈਣਗੀਆਂ । ਬਿਹੁ ਦੇ ਮਗਰੋਂ ਉਸ ਪਿੰਡ ਦੀ ਮਸੀਤ ਵਿਚ ਲੰਗਰ ਦਾ ਪ੍ਰਬੰਧ ਹੋਵੇਗਾ । ਉਸ ਸਮੇਂ ਇਸ ਪਾਸੇ ਵਲ ਲੋਕਾਂ ਦਾ ਆਉਣਾ ਜਾਣਾ ਘੱਟ ਹੋਵੇਗਾ । ਸਾਡੇ ਜਾਣ ਦਾ ਕਿਸੇ ਨੂੰ ਪਤਾ ਹੀ ਨਹੀਂ ਲੱਗੇਗਾ ।"

ਗੁਲਚ ਨੇ ਸੰਖੇਪ ਵਿਚ ਕਿਹਾ — "ਹੱਛਾ, ਠੀਕ ਹੈ ।"

ਇਸ ਦੇ ਬਾਅਦ ਉਸ ਨੇ ਹੌਸਲਾ ਕਰ ਕੇ ਪੁੱਛਿਆ — "ਤਰਾ ਇਸ ਗੱਲ ਨੂੰ ਜਾਣਦੀ ਹੈ, ਕਿ ਨਹੀਂ ?"

"ਉਹ ਜਾਣਦੀ ਹੋਵੇ ਜਾਂ ਨਾ ਹੋਵੇ, ਇਸ ਨਾਲ ਕੀ ਹੁੰਦਾ ਹੈ ? ਅੱਜ ਕਲ ਦੀ ਲੜਕੀ ਹੈ, ਕਿਹੜੀ ਗੱਲ ਨਹੀਂ ਜਾਣਦੀ ? ਉਸ ਦੇ ਬਾਰੇ ਚਿੰਤਾ ਦੀ ਕੋਈ ਜ਼ਰੂਰਤ ਨਹੀਂ ਹੈ ।"

ਗੁਲਚ ਨੇ ਕਪਾਹੀ ਦੇ ਚਿਹਰੇ ਵਲ ਮੂੰਹ ਚੁੱਕ ਕੇ ਦੇਖਿਆ ।

ਕਪਾਹੀ ਬੜੀ ਸੁੰਦਰ ਲਗ ਰਹੀ ਸੀ । ਉਸਦਾ ਚਿਹਰਾ ਗੁਲਾਬ ਵਾਂਗ ਲਾਲ ਹੋ ਗਿਆ ਸੀ । ਉਸ ਦੀ ਹਿੱਕ ਬੜੀ ਸੁੰਦਰ ਲਗ ਰਹੀ ਸੀ ।

ਥੋੜ੍ਹਾ ਅੱਗੇ ਵੱਲ ਝੁਕ ਕੇ ਆਪਣਾ ਮੂੰਹ ਗੁਲਚ ਦੇ ਮੂੰਹ ਕੋਲ ਲਿਆ ਕੇ ਕਪਾਹੀ ਨੇ ਹੱਸ ਕੇ ਪੁੱਛਿਆ — "ਕੀ ਦੇਖ ਰਹੇ ਓ ?"

ਇਸਦੇ ਬਾਅਦ ਆਪਣੇ ਹੱਥਾਂ ਨਾਲ ਉਸਦੀਆਂ ਅੱਖਾਂ ਨੂੰ ਢੱਕ ਕੇ ਉਸ ਨੇ ਕਿਹਾ — "ਤਰਾ ਦੇ ਆਉਣ ਦਾ ਸਮਾਂ ਹੋ ਗਿਆ ਹੈ, ਅੱਜ ਜਾਓ — ਮੇਰੇ ਮੂੰਹ ਵੱਲ ਤੱਕ ਕੇ ਬੈਠੇ ਰਹਿਣ ਦੀ ਕੋਈ ਲੋੜ ਨਹੀਂ ਹੈ ।"

ਅੱਖਾਂ ਤੋਂ ਕਪਾਹੀ ਦਾ ਹੱਥ ਹਟਾ ਕੇ ਗੁਲਚ ਨੇ ਫਿਰ ਉਸਦੇ ਚਿਹਰੇ ਵੱਲ ਤੱਕ ਕੇ ਕਿਹਾ — "ਤਾਂ ਫਿਰ ਵੱਡੇ ਭੋਜ ਵਾਲੇ ਦਿਨ ?"

"ਹਾਂ, ਜ਼ਰਾ ਰਾਤ ਹੋਵੇ ਤਾਂ ਠੀਕ ਹੋਵੇਗਾ ।"

ਤਰਾ ਆ ਗਈ ।

ਉਸਨੂੰ ਬੁਲਾ ਕੇ ਗੁਲਚ ਜਾਣ ਲੱਗਾ ਸੀ ।

ਥੋੜ੍ਹਾ ਹੌਸਲਾ ਕਰ ਕੇ ਤਰਾ ਨੇ ਕਿਹਾ — "ਹੋ ਸਕੇ ਤਾਂ ਬਿਹੁ ਦੇ ਪਹਿਲੋਂ ਇਕ ਵਾਰ ਆ ਜਾਣਾ ਭਾ ਜੀ ।"

"ਕਿਉਂ ?"

"ਕੋਈ ਗੱਲ ਹੈ, ਆਉਣ ਤੇ ਦਸਾਂਗੀ ਨਾ ।"

ਗੁਲਚ ਨੇ ਸਿਰਫ਼ ਏਨਾ ਹੀ ਕਿਹਾ — "ਚੰਗਾ ਹੁਣ ਚਲਦਾ ਹਾਂ ।"

## ਤੇਰ੍ਹਾਂ

ਮਾਘੀ ਦੇ ਤਿੰਨ ਦਿਨ ਪਹਿਲਾਂ ਹੀ ਬਾਰਿਸ਼ ਹੋ ਗਈ ।

ਸ਼ੁਰੂ ਵਿਚ ਜ਼ੋਰ ਦੀ ਬਾਰਿਸ਼ ਹੋਈ, ਇਸ ਦੇ ਬਾਅਦ ਇਸਦਾ ਜ਼ੋਰ ਘੱਟ ਹੋਣ ਲੱਗਾ — ਅਤੇ ਇਸਦੇ ਬਾਦ ਝੜੀ ਘਟ ਹੋਣ ਲੱਗੀ । ਰਾਤ ਤੇ ਦਿਨ ਲਗਾਤਾਰ ਬਹੁਤ ਜ਼ੋਰ ਦੀ ਠੰਡ ਹੈ । ਠੰਡੀ ਹਵਾ ਦੇ ਕਾਰਨ ਕਾਂਬਾ ਛਿੜ ਰਿਹਾ ਸੀ । ਚੰਦੋੜਿਕੇ ਵਜਦੇ ਸਨ । ਸਰਦੀ ਦਾ ਆਖਰੀ ਜ਼ੋਰ ਮੇਜੀ (ਅਗਨੀ ਪੂਜਾ ਦੀ ਵੇਦੀ) ਵਿਚ ਅੱਗ ਦੇ ਨਾਲ ਹੀ ਨਾਲ ਘਟ ਹੋਣ ਲਗ ਪਿਆ ।

ਇਸੇ ਦੌਰਾਨ ਗੁਲਚ ਦੇ ਮਕਾਨ ਦੀ ਛੱਤ ਵੀ ਪੈ ਗਈ ਸੀ । ਉਸ ਦੇ ਮਨ ਵਿਚ ਅਪਾਰ ਖੁਸ਼ੀ ਸੀ । ਵਰਖਾ ਤੋਂ ਪਹਿਲਾਂ ਜੇ ਉਸਦਾ ਮਕਾਨ ਨਾ ਬਣਦਾ ਤਾਂ ਬਹੁਤ ਕਸ਼ਟ ਹੁੰਦਾ । ਮਕਾਨ ਦੀ ਨੀਂਹ ਹੇਠ ਸਲ੍ਹਾਬਾ ਹੀ ਰਹਿੰਦਾ । ਠੰਡ ਵਿਚ ਕੰਬ ਕੰਬ ਕੇ ਛੱਤ ਰਹਿਤ ਦੀਵਾਰਾਂ ਨਾਲ ਲਗ ਲਗ ਕੇ ਦਿਨ ਕੱਟਣੇ ਪੈਂਦੇ ।

ਪੁਰਾਣੀ ਚਾਦਰ ਉਤੇ ਲੈ ਕੇ ਗੁਲਚ ਬੈਠਾ ਸੀ । ਸਿਪਰੀਆ ਪਿੰਡ ਤੋਂ ਚੰਦਰ ਆ ਗਿਆ — ਨਾਲ ਉਸਦੇ ਸੀ ਤਿਖਰ ।

ਦੋਵੇਂ ਵਰ੍ਹਦੇ ਮੀਂਹ ਵਿਚ ਭਿੱਜ ਕੇ ਆਏ ਸਨ।

ਗੁਲਚ ਨੇ ਇਕ ਵੱਡੀ ਧੂਣੀ ਲਾ ਦਿੱਤੀ। ਤਿੰਨੇ ਅੱਗ ਅੱਗੇ ਘੇਰਾ ਪਾ ਕੇ ਬਹਿ ਗਏ। ਹੱਥਾਂ ਪੈਰਾਂ ਨੂੰ ਸੇਕਣ ਲੱਗੇ।

''ਤੂੰ ਇਕ ਦਿਨ ਮੈਨੂੰ ਲੱਭਣ ਗਿਆ ਸੀ ?'' ਚੰਦ੍ਰ ਨੇ ਪੁੱਛਿਆ।

''ਇਕ ਦਿਨ ਦੀ ਗੱਲ ਕਰਨਾ ਏਂ ? ਮੈਂ ਕਈ ਦਿਨ ਲਭਦਾ ਰਿਹਾ। ਅੱਜ ਕਲ ਤੈਨੂੰ ਕੀ ਪਰ ਲੱਗ ਗਏ ਨੇ ? ਤੇਰਾ ਤੇ ਪਰਛਾਵਾਂ ਵੀ ਲੱਭਣਾ ਮੁਸ਼ਕਿਲ ਏ। ਕਿੱਥੇ ਗਿਆ ਹੋਇਆ ਸੈਂ ? ਹੁਣ ਕਿੱਥੋਂ ਆਇਆ ਏਂ ?''

''ਸ਼ਹਿਰ ਗਿਆ ਸਾਂ — ਮੈਨੀ ਵਰਕ ਹੈ — ਸਮਝਿਆ ਏਂ ਬਹੁਤ ਕੰਮ ਨੇ। ਪੀ — ਡਬਲਿਊ ਵਾਲਿਆਂ ਨੂੰ ਕਹਿ ਕੇ ਆਇਆ ਹਾਂ ਕਿ ਡਾਲਿਮ ਘਾਟ ਤੇ ਇਸ ਸਾਲ ਪੁਲ ਬੱਝਣਾ ਚਾਹੀਦਾ ਹੈ। ਦੋਵੇਂ ਪਾਸੇ ਇਕ ਹੀ ਪਿੰਡ ਹੈ — ਵੱਨ ਵਿਲੇਜ, ਨਦੀ ਦੇ ਕਰਕੇ ਦੋ ਹਿੱਸਿਆਂ ਵਿਚ ਟੁੱਟਿਆ ਹੋਇਆ ਹੈ। ਜੇ ਪੁਲ ਬਣ ਜਾਏ ਤਾਂ ਇਕ ਹੀ ਪਿੰਡ ਬਣ ਜਾਏਗਾ। ਡਾਲਿਮ ਅਤੇ ਸਿਪਰੀਆ — ਵੱਨ ਵਿਲੇਜ — ਕੀ ਇਸਦਾ ਕੋਈ ਘੱਟ ਲਾਭ ਹੋਵੇਗਾ ?''

''ਕੀ ਫਿਰ ਪੁਲ ਬਣ ਜਾਏਗਾ ?''

''ਕੀ ਕਹਿਣ ਨਾਲ ਹੀ ਬਣ ਜਾਏਗਾ, ਕਈ ਜਤਨ ਕਰਨੇ ਪੈਣਗੇ। ਕੀ ਇਹ ਕੋਈ ਛੋਟਾ ਮੋਟਾ ਪੁੱਲ ਹੋਵੇਗਾ। ਪਰ ਮੈਂ ਛੱਡਣ ਵਾਲਾ ਨਹੀਂ ਹਾਂ। ਇਸ ਸਾਲ ਨਾ ਵੀ ਬਣੇ — ਨੈਕਸਟ ਈਅਰ ਬਣੇਗਾ ਹੀ। ਤੇਰਾ ਮਕਾਨ ਬਣ ਗਿਆ ਹੈ।'' ਚਾਰੇ ਪਾਸੇ ਨਜ਼ਰ ਫੇਰ ਕੇ ਚੰਦ੍ਰ ਨੇ ਕਿਹਾ।

ਉਸਨੇ ਬੀੜੀ ਕੱਢ ਕੇ ਇਕ ਤਿਖਰ ਨੂੰ ਅਤੇ ਇਕ ਗੁਲਚ ਨੂੰ ਦਿੱਤੀ। ਉਸਨੇ ਆਪ ਵੀ ਇਕ ਲਾ ਲਈ। ਤਿੰਨੇ ਬੀੜੀ ਪੀਣ ਲੱਗੇ — ਚੁੱਪ ਚਾਪ।

''ਚਾਹ ਬਣਾ ਕੇ ਲਿਆਵਾਂ, ਜ਼ਰਾ, ਬੜੀ ਠੰਡ ਪੈਣ ਡਹੀ ਹੋਈ ਏ।'' ਗੁਲਚ ਨੇ ਕਿਹਾ।

''ਜ਼ਰੂਰ ਬਣਾ, ਮੈਨੂੰ ਵੀ ਬੜੀ ਠੰਡ ਲਗ ਰਹੀ ਹੈ। ਚਾਹ ਦੀ ਪੱਤੀ ਹੈ ਨਾ ?''

''ਹੈ, ਪਰ ਤੂੰ ਗੁੜ ਦੀ ਚਾਹ ਪੀ ਲੈਂਦਾ ਏਂ ?''

''ਗੁੜ ਦੀ ਨਹੀਂ ਪੀਵਾਂਗਾ, ਤਾਂ ਫਿਰ ਹੋਰ ਕਾਹਦੀ ਪੀਵਾਂਗਾ ? ਏਥੇ ਕਿਹੜੇ ਹੋਟਲ ਨੇ ਜੋ ਚੀਨੀ ਦੀ ਚਾਹ ਪੀਵਾਂ ?''

ਪਿੰਡ ਵਿਚ ਚੀਨੀ ਦੀ ਚਾਹ ਪੀਣਾ ਇਕ ਕਿਸਮ ਦਾ ਵੈਲ ਹੈ। ਚੰਦ੍ਰ ਅਜੇ ਵੀ ਏਨਾ ਵੈਲੀ ਨਹੀਂ ਹੋਇਆ ਸੀ।

ਤਿਖਰ ਨੇ ਕਿਹਾ — ''ਮੈਂ ਤੇਰੇ ਮਕਾਨ ਨੂੰ ਵੇਖਣ ਆਇਆ ਸਾਂ। ਮੁੜਦੇ ਪੈਰੀਂ ਅਜੇ ਡੰਗਰਾਂ ਨੂੰ ਵੀ ਦੇਖ ਕੇ ਘਰ ਲੈ ਜਾਣਾ ਹੈ।''

''ਜ਼ਰਾ ਬਹਿ ਤੇ ਜਾ, ਮੀਂਹ ਵਰ੍ਹ ਰਿਹਾ ਹੈ, ਭਿੱਜ ਜਾਏਂਗਾ।''

ਪਰ ਤਿਖਰ ਨਹੀਂ ਠਹਿਰਿਆ।

ਉਸਦਾ ਜਾਣਾ ਗੁਲਚ ਨੂੰ ਚੰਗਾ ਹੀ ਲੱਗਾ।

''ਕਦੇ ਕਦੇ ਆ ਜਾਇਆ ਕਰ'' — ਗੁਲਚ ਨੇ ਮੂੰਹ ਰੱਖਣ ਲਈ ਕਿਹਾ।

''ਜ਼ਮੀਨ ਕਿੰਨੀ ਕੁ ਤਿਆਰ ਕੀਤੀ ਏ ?'' ਚੰਦ੍ਰ ਨੇ ਪੁੱਛਿਆ। ਜ਼ਮੀਨ ਦੀ ਗੱਲ ਛਿੜਨ ਤੇ ਗੁਲਚ ਹੱਸ ਪਿਆ। ਉਸਨੇ ਸਭ ਦੱਸ ਦਿੱਤਾ। ਆਬਾਦ ਕੀਤੀ ਗਈ ਜ਼ਮੀਨ ਅਤੇ ਉਸ ਦੇ ਆਸ ਪਾਸ ਦੀ ਜ਼ਮੀਨ ਦਾ ਪਟਾ ਕਿਸ ਤਰ੍ਹਾਂ ਕਰਵਾ ਲਿਆ ਜਾਏ, ਗੁਲਚ ਨੇ ਇਸ ਬਾਰੇ ਚੰਦ੍ਰ ਕੋਲੋਂ ਸਲਾਹ ਮਸ਼ਵਰਾ ਲਿਆ।

ਚੰਦ੍ਰ ਨੇ ਵਿਸ਼ਵਾਸ ਦਿਵਾਇਆ — ''ਯੂ ਡੋਂਟ ਕੇਅਰ, ਮੈਂ ਕਰ ਦਿਆਂਗਾ। ਇਸ ਸਾਲ ਪਟਾ ਕਰਾਉਣ ਦੀ ਲੋੜ ਨਹੀਂ ਹੈ। ਇਸ ਤਰ੍ਹਾਂ ਲਗਾਨ ਦੇਣਾ ਪਵੇਗਾ। ਅਗਲੇ ਸਾਲ ਥੋੜ੍ਹੀ ਹੋਰ ਜ਼ਮੀਨ ਰਲਾ ਲਵੀਂ, ਇਕੱਠਾ ਹੀ ਪਟਾ ਕਰਾ ਦਿਆਂਗਾ। ਅੱਛਾ, ਜ਼ਮੀਨ ਹੋਈ, ਮਕਾਨ ਹੋਇਆ, ਪਰ ਸ਼ਾਦੀ ਦੇ ਬਾਰੇ ਵਿਚ ਕੀ ਸੋਚਿਆ ਹੈ ?''

ਗੁਲਚ ਹੱਸ ਪਿਆ।

''ਉਸੇ ਲਈ ਤਾਂ ਤੈਨੂੰ ਲੱਭਦਾ ਫਿਰਦਾ ਸਾਂ।'' ਅੱਗ ਦੀਆਂ ਲਕੜੀਆਂ ਨੂੰ ਜ਼ਰਾ ਠੀਕ ਕਰਕੇ ਚੰਦ੍ਰ ਜ਼ਰਾ ਗੰਭੀਰ ਹੋ ਕੇ ਬੈਠ ਗਿਆ।। ਹੋਰ ਇਕ ਬੀੜੀ ਲਾਈ। ਕੁੜਤੇ ਦੀ ਜੇਬ ਵਿਚੋਂ ਕੰਘੀ ਕੱਢ ਕੇ ਵਾਲਾਂ ਨੂੰ ਜ਼ਰਾ ਠੀਕ ਕੀਤਾ।

''ਹਾਂ, ਹਾਂ, ਬੋਲ।''

''ਇਕ ਵਹੁਟੀ ਲਿਆਉਣ ਦੀ ਸੋਚ ਰਿਹਾ ਹਾਂ —।''

''ਸ਼ਾਦੀ ਕਰੇਂਗਾ ?''

''ਉਹੂੰ ਸ਼ਾਦੀ ਕਿਸ ਤਰ੍ਹਾਂ ਕਰਾਂਗਾ ? ਵਹੁਟੀ ਆਪੇ ਹੀ ਆਉਣਾ ਚਾਹੁੰਦੀ ਹੈ।''

''ਪਿਛਲੀ ਵਾਰ ਵਾਂਗ ਤੇ ਨਹੀਂ ਹੋਵੇਗਾ ?'' ਚੰਦ੍ਰ ਨੇ ਪੁੱਛਿਆ।

''ਐਸਾ ਹੋਣ ਦੀ ਸੰਭਾਵਨਾ ਨਹੀਂ ਹੈ, ਚੰਗੀ ਕੁੜੀ ਹੈ।''

''ਕੁੜੀ ਚੰਗੀ ਹੈ ਜਾਂ ਬੁਰੀ, ਇਸ ਨਾਲ ਕੀ; ਗਾਰਜਨ ਕੀ ਕਹਿੰਦਾ ਹੈ ?''

''ਹੋਰ ਕੋਈ ਦੂਸਰਾ ਨਹੀਂ ਹੈ —।'' ਗੁਲਚ ਨੇ ਚੰਦ੍ਰ ਦੇ ਮੂੰਹ ਵਲ ਤੱਕਦਿਆਂ ਕਿਹਾ।

ਬੀੜੀ ਦਾ ਕਸ਼ ਖਿੱਚ ਕੇ ਚੰਦ੍ਰ ਥੋੜ੍ਹੀ ਦੇਰ ਤੱਕ ਸੋਚਦਾ ਰਿਹਾ। ਇਕ ਵਾਰ ਬਾਹਰ ਬਾਰਿਸ਼ ਵਲ ਵੀ ਧਿਆਨ ਮਾਰਿਆ, ਅਜੇ ਰੁਕੀ ਨਹੀਂ ਸੀ। ਠੰਡੀ ਹਵਾ ਵੀ ਚਲ ਰਹੀ ਸੀ।

ਕੁਝ ਦੇਰ ਬਾਅਦ ਚੰਦ੍ਰ ਨੇ ਕਿਹਾ — ''ਹਾਂ ਠੀਕ ਹੀ ਕੀਤਾ ਹੈ। ਇਕ ਵਹੁਟੀ ਲੈ ਆਉਣੀ ਬੁਰੀ ਗੱਲ ਨਹੀਂ। ਪਰ ਸਾਰੇ ਕੰਮ ਸੋਚ ਸਮਝ ਕੇ ਕਰਨੇ ਚਾਹੀਦੇ ਹਨ। ਥਿੰਕਿੰਗ ਗੁਡ। ਕਦੋਂ ਤੱਕ ਲਿਆਏਂਗਾ ?''

''ਅਜੇ ਨਿਸਚਾ ਨਹੀਂ ਕੀਤਾ ਹੈ। ਮਾਘੀ ਤੋਂ ਬਾਅਦ ਡਾਲਿਮ ਪਿੰਡ ਵਿਚ ਵੱਡਾ ਭੋਜ ਹੈ, ਭੋਜ ਵਾਲੇ ਦਿਨ ਹੀ ਲਿਆਉਣ ਦੀ ਸੋਚ ਰਿਹਾ ਹਾਂ।

''ਵਹੁਟੀ ਕੀ ਕਹਿੰਦੀ ਹੈ ?''

''ਕਹਿਣਾ ਕੀ ਏ ? ਉਸ ਦੀ ਵੀ ਮਰਜ਼ੀ ਹੈ।''

''ਡੂ ਵਨ ਥਿੰਗ, ਇਕ ਕੰਮ ਕਰ। ਏਥੇ ਕੋਈ ਮੌਲਵੀ ਹੈ ਜਾਂ ਨਹੀਂ ?''

''ਮੌਲਵੀ ?'' ਗੁਲਚ ਨੇ ਚੰਦ੍ਰ ਵੱਲ ਤੱਕਦਿਆਂ ਕਿਹਾ।

''ਹਾਂ, ਇਕ ਮੌਲਵੀ ਦਾ ਬੰਦੋਬਸਤ ਕਰ ਕੇ ਰੱਖੀਂ। ਦੂਜੇ ਦੀ ਕੁੜੀ ਨਾਲ ਕੀ

ਇੰਜ ਹੀ ਘਰ ਵਸਾ ਲਏਂਗਾ ਆਉਂਦਿਆਂ ਹੀ ਕੁੜੀ ਨਾਲ ਨਿਕਾਹ ਕਰਵਾ ਲੈਣਾ। ਏਸ ਤਰ੍ਹਾਂ ਤੁਹਾਡਾ ਕੋਈ ਵੀ ਕੁਝ ਨੁਕਸਾਨ ਨਹੀਂ ਕਰ ਸਕੇਗਾ। ਚੇਨਿਮਾਈ ਨੂੰ ਲਿਆਉਂਦਿਆਂ ਹੀ ਜੇ ਨਿਕਾਹ ਕਰਵਾ ਲੈਂਦਾ ਤਾਂ ਐਸਾ ਨਾ ਹੋਇਆ ਹੁੰਦਾ।''

ਗੁਲਚ ਦਾ ਮੂੰਹ ਖਿੜ ਉਠਿਆ। ਇਸ ਗੱਲ ਦਾ ਖਿਆਲ ਉਸਦੇ ਦਿਲ ਵਿਚ ਆਇਆ ਹੀ ਨਹੀਂ ਸੀ। ਨਿਕਾਹ ਕਰ ਲੈਣ ਨਾਲ ਉਨ੍ਹਾਂ ਦਾ ਸੰਬੰਧ ਪੱਕਾ ਹੋ ਜਾਏਗਾ।

''ਹਾਂ, ਤੂੰ ਇਹ ਚੰਗੀ ਗੱਲ ਦੱਸੀ ਹੈ। ਸਾਡੇ ਪਾਸੇ ਦਾ ਮੁਜ਼ੱਫਰ ਨਾਂ ਦਾ ਮੌਲਵੀ ਹੈ ਨਾ, ਉਸਨੂੰ ਕਹਿ ਛੱਡਾਂਗਾ।''

''ਨਾ ਓਏ, ਮੁਜ਼ੱਫਰ ਨੂੰ ਨਾ ਆਖੀਂ। ਉਹ ਬੜੇ ਸ਼ੱਕੀ ਚਾਲ-ਚਲਣ ਦਾ ਆਦਮੀ ਹੈ। ਮੈਂ ਉਸਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਸਿਪਰੀਆ ਪਿੰਡ ਦੇ ਉਸ ਪਾਸੇ ਸਿੱਦੀਕ ਨਾਂ ਦਾ ਮੌਲਵੀ ਹੈ ਨਾ...ਸਿਲਹਟ ਦਾ ਆਦਮੀ ਹੈ। ਉਸਨੂੰ ਆਖ ਛੱਡੀਂ। ਕੁੜੀ ਘਰ ਲਿਆਉਂਦਿਆਂ ਹੀ ਨਿਕਾਹ ਕਰਵਾ ਲਈਂ।''

''ਸਿੱਦੀਕ ਨੂੰ ਮੈਂ ਨਹੀਂ ਜਾਣਦਾ। ਤੂੰ ਹੀ ਬੰਦੋਬਸਤ ਕਰ ਦੇਵੀਂ — ਚੰਦਰ।''

''ਤੂੰ ਕਿਡਾ ਮੂਰਖ ਹੈਂ। ਤੇਰੇ ਨਿਕਾਹ ਦੇ ਲਈ ਮੌਲਵੀ ਦਾ ਬੰਦੋਬਸਤ ਮੈਂ ਕਰਾਂ ? ਮੇਰੇ ਕਹਿਣ ਤੇ ਮੌਲਵੀ ਕਿਵੇਂ ਆਏਗਾ। ਯੂਅਰ ਮੈਰਿਜ, ਆਈ ਨਿਕਾਹ।''

''ਨਹੀਂ ਚੰਦਰ, ਤਮਾਸ਼ਾ ਨਾ ਵੇਖ। ਤੇਰੇ ਕਹਿਣ ਤੇ ਵੀ ਉਹ ਆ ਜਾਏਗਾ। ਲੋੜ ਹੋਵੇ ਤਾਂ ਚਾਰ ਆਨੇ ਪੈਸੇ ਪੇਸ਼ਗੀ ਵੀ ਦੇ ਛੱਡੀਂ।''

''ਚੰਗਾ ਭਰਾ, ਕੁਝ ਕਰਾਂਗਾ ਹੀ। ਪਰ ਤੂੰ ਤੇ ਕੁੜੀ ਕੱਢ ਕੇ ਹੀ ਲਿਆਏਂਗਾ, ਸ਼ਾਦੀ ਤੇ ਕਰੇਂਗਾ ਨਹੀਂ, ਜ਼ਰਾ ਹੁਸ਼ਿਆਰ ਰਹੀਂ। ਹਾਂ ਸੱਚ, ਅਸਲੀ ਗੱਲ ਤੇ ਪੁੱਛੀ ਹੀ ਨਹੀਂ। ਉਹ ਲੜਕੀ ਕਿਹੜੀ ਹੈ ?''

''ਤੂੰ ਜਾਣਦਾ ਹੀ ਏਂ — ਉਹ ਕਪਾਹੀ — ਉਸੇ ਬਾਰੇ ਤੈਨੂੰ ਕਿਹਾ ਨਹੀਂ ਸੀ ?''

''ਹਾਂ, ਸਮਝ ਗਿਆ, ਸਮਝ ਗਿਆ, ਕੁੜੀ ਸੁਹਣੀ ਹੈ; ਪਰ ਦੋਵਾਂ ਨੂੰ ਲਿਆਉਣਾ ਪਵੇਗਾ ਨਾ ?''

''ਇਉਂ ਨਹੀਂ ਕਰਾਂਗਾ ਤਾਂ ਗੱਲ ਕਿਵੇਂ ਬਣੇਗੀ। ਕਿਸਨੂੰ ਲਿਆਵਾਂਗਾ ਤੇ ਕਿਸਨੂੰ ਛੱਡਾਂਗਾ ? ਵਕਤ ਕੀ ਹੋਇਆ ਏ ?''

''ਵਕਤ ਦਾ ਠੀਕ ਪਤਾ ਤੇ ਨਹੀਂ; ਪਰ ਆਪਣੇ ਅੰਦਾਜ਼ੇ ਨਾਲ ਸ਼ਾਮਾਂ ਹੋਣ ਵਾਲੀਆਂ ਹਨ। ਮੈਂ ਚਲਦਾ ਹਾਂ। ਲੱਗਦਾ ਹੈ ਅੱਜ ਰਾਤ ਨੂੰ ਠੰਡ ਬਹੁਤ ਪਏਗੀ।''

''ਮੈਂ ਵੀ ਚਲਦਾ ਹਾਂ। ਡਾਲਿਮ ਮੈਨੂੰ ਵੀ ਕੰਮ ਹੈ।'' ਗੁਲਚ ਨੇ ਕਿਹਾ।

''ਜਾਣਾ ਹੈ ਤਾਂ ਮੇਕ ਹੇਸਟ ! ਅੱਜ ਮੁੜ ਆਏਂਗਾ ਕਿ ਨਹੀਂ ?''

''ਕਿਥੇ ਰਹਾਂਗਾ। ਮੁੜਨਾ ਹੀ ਪਵੇਗਾ। ਘਰ ਨੂੰ ਇਸ ਤਰ੍ਹਾਂ ਸੁੰਞਾ ਕਿਵੇਂ ਛੱਡ ਸਕਦਾ ਹਾਂ ?'' ਦੋਵੇਂ ਨਿਕਲ ਪਏ।

''ਇਕ ਗੱਲ ਹੈ ਚੰਦਰ !''

''ਕਿਹੜੀ ?''

''ਦੋ ਚੀਜ਼ਾਂ ਦਾ ਅਜੇ ਵੀ ਬੰਦੋਬਸਤ ਨਹੀਂ ਹੋਇਆ ਹੈ ।''

''ਕਿਹੜੀਆਂ ਚੀਜ਼ਾਂ ਦਾ ਬੰਦੋਬਸਤ ਨਹੀਂ ਹੋਇਆ ਹੈ ?''

''ਇਕ ਤਲਾਅ ਅਤੇ ਇਕ ਉਖੱਲੀ ।''

''ਹੋ ਜਾਏਗਾ, ਹੋ ਜਾਏਗਾ, ਪਹਿਲਾਂ ਘਰਵਾਲੀ ਨੂੰ ਤੇ ਘਰ ਪਹੁੰਚਾ ਲੈ — ਤਲਾਅ, ਢੇਂਕੀ ਆਦਿ ਸਭ ਦਾ ਬੰਦੋਬਸਤ ਹੋ ਜਾਏਗਾ । ਇਨ੍ਹਾਂ ਦੀ ਚਿੰਤਾ ਵਿਚ ਹੁਣ ਤੋਂ ਸੁੱਕਣ ਦੀ ਲੋੜ ਨਹੀਂ ਹੈ ।''

ਦੋਵੇਂ ਅੱਗੇ ਵਧਦੇ ਗਏ ।

ਬਾਰਿਸ਼ ਜ਼ਰਾ ਰੁਕ ਗਈ ਸੀ । ਪਰ ਬਿਲਕੁਲ ਰੁਕੀ ਨਹੀਂ ਸੀ । ਰਾਤ ਨੂੰ ਹੋਰ ਜ਼ੋਰ ਦੀ ਬਾਰਿਸ਼ ਆ ਸਕਦੀ ਸੀ ।

ਰਾਹ ਵਿਚ ਜਾਂਦਿਆਂ ਚੰਦਰ ਨੇ ਸੋਚ ਸਮਝ ਕੇ ਕਿਹਾ — ''ਰਿਯਲੀ ਹੁਣ ਸਮਝਿਆ ਹਾਂ । ਸਾਨੂੰ ਪੇਂਡੂਆਂ ਨੂੰ ਛੇ ਚੀਜ਼ਾਂ ਦੀ ਅਤਿਅੰਤ ਜ਼ਰੂਰਤ ਹੈ, ਹੈ ਨਾ ? ਬੈਡਲੀ ਰਿਕੁਆਇਰ । ਕਹੀ, ਦਰਾਂਟ, ਕਲਸੀ (ਪਾਣੀ ਲਈ) ਅਤੇ ਉਖੱਲੀ — ਇਹ ਨਾ ਹੋਣ ਤਾਂ ਕੰਮ ਨਹੀਂ ਚਲਦਾ ।''

ਗੁਲਚ ਨੇ ਕਿਹਾ — ''ਬਾਕੀ ਸਭ ਕੁਝ ਹੈ । ਉਖੱਲੀ ਨੂੰ ਗੱਡ ਲਿਆਂ ਤਾਂ ਕੰਮ ਬਣ ਜਾਏਗਾ । ਡਾਲਿਮ ਦੇ ਪਿੰਡ ਵਿਚ ਸਾਡੀ ਇਕ ਪੁਰਾਣੀ ਉਖੱਲੀ ਹੈ, ਉਹੀ ਪੁੱਟ ਲਿਆਵਾਂਗਾ ।''

ਉਸਦੀ ਗੱਲ ਦਾ ਜਵਾਬ ਨਾ ਦੇ ਕੇ ਚੰਦਰ ਨੇ ਕਿਹਾ — ''ਰਾਹ ਠੀਕ ਹੋ ਜਾਏ ਤਾਂ ਸਾਡੇ ਪਾਸੇ ਵੀ ਮੋਟਰ-ਬਸ ਚਲ ਸਕਦੀ ਹੈ । ਇਹ ਹੋ ਜਾਏ ਤਾਂ ਪੈਦਲ ਨਹੀਂ ਜਾਣਾ ਪਵੇਗਾ । ਫਿਰ ਭਾਵੇਂ ਇਕ ਰਾਈਸ ਮਿਲ ਵੀ ਲਾ ਲਈਏ । ਮੈਂ ਸ਼ਹਿਰ ਜਾ ਕੇ ਉਸਦੇ ਬਾਰੇ ਵਿਚ ਗੱਲ ਕਰਕੇ ਵੇਖਾਂਗਾ ।''

ਦੋਵਾਂ ਦਾ ਨਿਖੱੜਨ ਦਾ ਸਮਾਂ ਆ ਗਿਆ ।

ਗੁਲਚ ਨੇ ਕਿਹਾ — ''ਤੈਨੂੰ ਸਹਾਇਤਾ ਕਰਨੀ ਪਏਗੀ । ਚੰਦਰ ਮੇਰਾ ਆਪਣਾ ਹੈ ਹੀ ਕੌਣ । ਰੁਪਿਆ ਪੈਸਾ ਵੀ ਨਹੀਂ ਹੈ । ਇਨ੍ਹਾਂ ਹੱਥਾਂ ਨਾਲ ਹੋਰ ਕਿੰਨਾ ਕੁ ਕਮਾਵਾਂਗਾ ? ਸਿੱਦੀਕ ਮੌਲਵੀ ਨੂੰ ਤੂੰ ਲੈ ਆਵੀਂ । ਮੈਨੂੰ ਕਿਥੇ ਵਿਹਲ ਮਿਲਣੀ ਹੈ ?''

''ਚੰਗਾ ਮੈਂ ਹੀ ਲੈ ਆਵਾਂਗਾ । ਤੇਰੀ ਸ਼ਾਦੀ ਵਿਚ । ਮੈਂ ਕੀ ਮਦਦ ਨਹੀਂ ਕਰਾਂਗਾ ? ਪਰ ਠੀਕ-ਠੀਕ ਦਿਨ ਦੇ ਬਾਰੇ ਪਹਿਲਾਂ ਹੀ ਦਸ ਦੇਵੀਂ । ਆਈ ਹੈਲਪ ਯੂ-ਨੋ ਆਫ੍ਰੇਡ ।''

ਚੰਦਰ ਘਰ ਚਲਾ ਗਿਆ । ਗੁਲਚ ਵੀ ਚਾਦਰ ਦੀ ਬੁੱਕਲ ਮਾਰੀ ਸਹਿਜੇ ਸਹਿਜੇ ਕਪਾਹੀ ਦੇ ਘਰ ਜਾਣ ਲੱਗਾ ।

ਨਦੀ ਦੇ ਉਸ ਪਾਰ ਹੀ ਸ਼ਾਮ ਹੋ ਗਈ ਸੀ । ਬੱਦਲਵਾਲੀ ਦੀ ਰਾਤ ਸੀ । ਹਨੇਰਾ ਹੋ ਗਿਆ ਸੀ । ਏਧਰ ਓਧਰ ਤੱਕ ਕੇ ਗੁਲਚ ਨੇ ਵੇਖਿਆ । ਠੰਡ ਅਤੇ ਬਾਰਿਸ਼ ਦੇਖ ਕੇ ਸਾਰੇ ਲੋਕ ਘਰਾਂ ਦੇ ਅੰਦਰ ਵੜ ਗਏ ਸਨ ।

## ਚੌਦਾਂ

ਬੁੱਢਾ ਸਫੀਅਤ ਆਪ ਨਹੀਂ ਆਉਂਦਾ। ਅਜ ਕੱਲ੍ਹ ਗੂੰਗੇ ਨੂੰ ਵੀ ਨਹੀਂ ਭੇਜਦਾ। ਦੂਜੇ ਲੋਕਾਂ ਕੋਲੋਂ ਅਖਵਾਉਂਦਾ ਹੈ। ਇਹ ਵੀ ਤਸੱਲੀ ਦਿੰਦਾ ਹੈ ਕਿ ਤਰਾ ਦੀ ਸ਼ਾਦੀ ਹੋ ਜਾਣ ਦੇ ਬਾਅਦ ਕਪਾਹੀ ਲਈ ਕੁਝ ਕਰ ਦਿੱਤਾ ਜਾਏਗਾ। ਉਸਨੂੰ ਇਸ ਤਰ੍ਹਾਂ ਹੋਰ ਭਰੀ ਜਵਾਨੀ ਵਿਚ ਰੰਡੇਪੇ ਦੀ ਤਕਲੀਫ਼ ਨਹੀਂ ਝੱਲਣੀ ਪਏਗੀ। ਹੋ ਸਕਦਾ ਹੈ ਨਾਹਰ ਹੀ ਦੋਬਾਰਾ ਉਸਨੂੰ ਅਪਨਾ ਲਵੇ। ਹੁਣ ਉਸਨੂੰ ਪਹਿਲਾਂ ਵਾਂਗ ਗੁੱਸਾ ਨਹੀਂ ਹੈ। ਅਤੇ ਜੇ ਉਹ ਨਾ ਵੀ ਮੰਨੇ ਤਾਂ ਕਪਾਹੀ ਵਰਗੀ ਤੀਵੀਂ ਨਾਲ ਕਿਹੜਾ ਸ਼ਾਦੀ ਕਰਨ ਲਈ ਤਿਆਰ ਨਹੀਂ ਹੋਵੇਗਾ? ਉਸਦਾ ਰੂਪ ਅਤੇ ਸੁੰਦਰਤਾ ਸਭ ਕਾਇਮ ਹਨ। ਅਜੇ ਵੀ ਦੇਖਣ ਨੂੰ ਉਹ ਸੋਲ੍ਹਾਂ — ਸਤਾਰਾਂ ਸਾਲ ਦੀ ਕੁੜੀ ਹੀ ਲਗਦੀ ਹੈ। ਇਹ ਕੌਣ ਕਹੇਗਾ ਕਿ ਉਸਦੀ ਉਮਰ ਤੀਹਾਂ ਦੇ ਕਰੀਬ ਪੁੱਜਣ ਲੱਗੀ ਹੈ। ਫਿਰ ਅਜ ਕਲ੍ਹ ਤੀਹ ਸਾਲ ਹੁੰਦੇ ਹੀ ਕੀ ਨੇ? ਸ਼ਹਿਰ ਦੀਆਂ ਕੁੜੀਆਂ ਦੀ ਤੇ ਇਸ ਉਮਰ ਵਿਚ ਹੀ ਸ਼ਾਦੀ ਹੁੰਦੀ ਹੈ। ਹਾਜ਼ਰਿਕਾ ਸਾਹਿਬ ਦੀ ਇਕ ਕੁੜੀ ਦਾ ਵਿਆਹ ਤਾਂ ਉਸ ਦਿਨ ਛੱਤੀਆਂ ਸਾਲਾਂ ਦੀ ਉਮਰ ਵਿਚ ਹੋਇਆ ਹੈ।

ਪਹਿਲਾਂ ਤਰਾ ਦੀ ਸ਼ਾਦੀ ਹੋ ਜਾਣ ਦੇਵੇ।

ਕਦੀ ਕਦੀ ਸਫੀਅਤ ਕਪਾਹੀ ਨੂੰ ਬੁਲਾ ਲੈਂਦਾ ਹੈ। ਕਪਾਹੀ ਜਾਂਦੀ ਹੈ। ਚਾਹ ਪਾਣੀ ਪੀ ਆਉਂਦੀ ਹੈ। ਕਦੇ ਕਦੇ ਚੌਲ ਵੀ ਛੜ ਆਉਂਦੀ ਹੈ। ਆਉਣ ਲੱਗਿਆਂ ਕਦੇ ਕਦੇ ਉਸ ਨੂੰ ਇਕ ਆਨਾ ਪੈਸਾ ਵੀ ਦੇ ਦੇਂਦਾ ਹੈ। ਅਜੇ ਰਿਸ਼ਤੇ ਲਈ ਰਾਹ ਖੁਲ੍ਹਿਆ ਹੀ ਲਗਦਾ ਹੈ।

ਕਪਾਹੀ ਅੱਗੇ ਗੂੰਗੇ ਦੀ ਸਿਫ਼ਤ ਕਰਕੇ ਕੋਈ ਲਾਭ ਨਹੀਂ ਹੁੰਦਾ, ਇਸ ਨੂੰ ਸਫੀਅਤ ਜਾਣਦਾ ਹੈ। ਇਸ ਲਈ ਉਸ ਦੇ ਬਾਰੇ ਕੁਝ ਕਹਿ ਕੇ ਉਹ ਆਪਣੇ ਘਰ ਦੇ ਬਾਰੇ ਹੀ ਕਹਿੰਦਾ ਹੈ। ਜ਼ਮੀਨ ਹੋਵੇ ਤਾਂ ਕੁਝ ਫ਼ਸਲ ਤਾਂ ਹੋਏਗੀ ਹੀ।

ਕਪਾਹੀ ਨੇ ਅਜੇ ਤਕ 'ਹਾਂ ਜਾਂ ਨਾਂਹ' ਕੁਝ ਵੀ ਨਹੀਂ ਕਿਹਾ ਹੈ। ਉਹ ਮਨ ਹੀ ਮਨ ਵਿਚ ਘੋਖ ਰਹੀ ਹੈ। ਆਪਣੇ ਦਿਲ ਦੀ ਗੱਲ ਹੋਰ ਕਿਸੇ ਨਾਲ ਨਹੀਂ ਕਰਦੀ। ਮੌਕਾ ਦੇਖ ਕੇ ਉਹ ਫੈਸਲਾ ਕਰੇਗੀ। ਤਰਾ ਦਾ ਜੇ ਉਹ ਕੋਈ ਬੰਦੋਬਸਤ ਕਰ ਸਕੇ ਤਾਂ ਆਪਣਾ ਉਹ ਆਪੇ ਕਰ ਲਏਗੀ।

ਗੁਲਚ ਜਦ ਕਪਾਹੀ ਦੇ ਘਰ ਪੁੱਜਾ, ਉਹ ਘਰ ਨਹੀਂ ਸੀ। ਬੁੱਢੇ ਸਫੀਅਤ ਨੇ ਬੁਲਾ ਭੇਜਿਆ ਸੀ। ਦੁਪਹਿਰ ਤੋਂ ਬਾਅਦ ਹੀ ਚਲੀ ਗਈ ਸੀ। ਵਾਪਸ ਆਉਣ ਵਿਚ ਕੁਝ ਚਿਰ ਤਾਂ ਲੱਗਣਾ ਹੀ ਸੀ। ਅਜ ਕਲ੍ਹ ਰੋਟੀ ਪਕਵਾ ਕੇ ਖਾ-ਖੁਆ ਕੇ ਹੀ ਭੇਜਦਾ ਹੈ। ਬੁੱਢੇ ਦੀ ਹਮਦਰਦੀ ਜਾਗੀ ਹੋਈ ਏ।

''ਭਾ ਜੀ, ਤੁਸੀਂ ਹੋ?''

''ਹਾਂ, ਬੜੀ ਸਰਦੀ ਪੈ ਰਹੀ ਹੈ ਤਰਾ। ਅੱਗ ਤੇ ਬਾਲ — ਜ਼ਰਾ ਚੰਗੀ ਤਰ੍ਹਾਂ ਬਾਲੀਂ — ਤੇਰੀ ਮਾਸੀ ਘਰ ਨਹੀਂ?''

ਤਰਾ ਨੇ ਕਿਹਾ — ''ਕਪਾਹੀ ਸਫੀਅਤ ਦੇ ਘਰ ਗਈ ਹੋਈ ਹੈ, ਦੇਰ ਨਾਲ ਹੀ

ਆਏਗੀ ਅਤੇ ਆ ਵੀ ਜਾਏ ਤਾਂ ਡਰਨ ਦੀ ਕੀ ਜ਼ਰੂਰਤ ਏ। ਅੱਜ ਨਹੀਂ ਤੇ ਕਲ੍ਹ ਉਨ੍ਹਾਂ ਇਕੱਠੇ ਹੋਣਾ ਹੀ ਹੈ।"

"ਉਹ ਰਾਤ ਦੇ ਸਮੇਂ ਕਿਉਂ ਗਈ ਹੈ?" ਹੱਥਾਂ ਨੂੰ ਅੱਗ ਸੇਕਦਿਆਂ ਹੋਇਆਂ ਗੁਲਚ ਨੇ ਪੁੱਛਿਆ।

"ਮੈਂ ਕਿਹਾ ਸੀ ਨਾ, ਦੇਰ ਕਰਨ ਨਾਲ ਮੁਸੀਬਤ ਖੜੀ ਹੋਣ ਦਾ ਹੀ ਡਰ ਹੈ।"

"ਤੂੰ ਡਰ ਨਾ। ਹੋਰ ਦੇਰ ਨਹੀਂ ਕਰਦਾ। ਮਾਘੀ ਆ ਗਈ ਸਮਝੋ। ਇਸ ਤੋਂ ਅਗਲੇ ਜੁੱਮੇ ਦੇ ਦਿਨ ਭੋਜ ਹੈ ਨਾ? ਹੋਰ ਕਿੰਨੇ ਕੁ ਦਿਨ ਬਾਕੀ ਹਨ?"

"ਮੈਨੂੰ ਤਾਂ ਏਨਾ ਡਰ ਹੈ ਕਿ, ਮਾਸੀ ਵੀ ਖੋਲ੍ਹ ਕੇ ਗੱਲ ਨਹੀਂ ਕਰਦੀ। ਐਵੇਂ ਝਾਂਸੇ ਦੇ ਰਹੀ ਹੈ। ਡਰ ਲਗਦਾ ਹੈ, ਮਗਰੋਂ ਦਬਾਅ ਹੇਠ ਆ ਕੇ ਕੁਝ ਹੋਰ ਨਾ ਕਰ ਦੇਵੇ।"

"ਫਰਜ਼ ਕਰੋ ਕੁਝ ਕਰ ਗੁਜ਼ਰਦੀ ਹੈ, ਤਾਂ ਤੂੰ ਕੀ ਕਰੇਂਗੀ?" ਉਸਦਾ ਦਿਲ ਲੈਣ ਲਈ ਗੁਲਚ ਨੇ ਪੁੱਛਿਆ।

ਗੁੱਸਾ ਪ੍ਰਗਟ ਕਰਦਿਆਂ ਹੋਇਆਂ ਤਰਾ ਨੇ ਕਿਹਾ — "ਇਉਂ ਕਹਿੰਦਿਆਂ ਤੁਹਾਨੂੰ ਸ਼ਰਮ ਨਹੀਂ ਆਉਂਦੀ? ਮਰਦਾਂ ਦੀ ਕਿਹੜੀ ਗੱਲ ਹੈ? ਜੋ ਮਰਜ਼ੀ ਕਹਿਣ। ਮੈਂ ਦੂਜੀਆਂ ਕੁੜੀਆਂ ਵਾਂਗ ਨਹੀਂ ਹਾਂ। ਤੁਸੀਂ ਜੇ ਲੈ ਜਾਓਗੇ ਤਾਂ ਜਾਵਾਂਗੀ, ਹੋਰ ਕਿਸੇ ਨਾਲ ਜਾਵਾਂਗੀ ਵੀ ਨਹੀਂ ਅਤੇ ਕਿਸੇ ਹੋਰ ਨਾਲ ਮੇਰਾ ਪਿਆਰ ਵੀ ਨਹੀਂ ਹੈ। ਤੁਸੀਂ ਜੇ ਮੈਨੂੰ ਨਾ ਵੀ ਖੜੋਗੇ, ਹੋਰ ਕਿਸੇ ਨਾਲ ਮੈਂ ਨਹੀਂ ਜਾਂਦੀ। ਤੁਹਾਡੀ ਹੋ ਕੇ ਰਹਾਂਗੀ — ਜਿੱਥੇ ਵੀ ਰਹਾਂਗੀ।"

ਗੁਲਚ ਨੇ ਤਰਾ ਨੂੰ ਆਪਣੇ ਕੋਲ ਖਿੱਚ ਲਿਆ।

"ਤੇਰੇ ਨਾਲ ਤਾਂ ਮੈਂ ਮਖੌਲ ਕੀਤਾ ਸੀ। ਤੂੰ ਜੇ ਮੇਰੀ ਨਹੀਂ ਹੋਵੇਂਗੀ ਤਾਂ ਹੋਰ ਕਿਸ ਦੀ ਹੋ ਸਕਦੀ ਏਂ? ਕਿਸੇ ਕਾਰਨ ਜੇ ਤੂੰ ਮੇਰੀ ਨਾ ਵੀ ਹੋ ਸਕੀ, ਮੈਂ ਵੀ ਤੈਨੂੰ ਹੀ ਚਾਹੁੰਦਾ ਰਹਾਂਗਾ। ਕੀ ਮੈਂ ਵੀ ਕਿਸੇ ਹੋਰ ਨੂੰ ਪਿਆਰ ਕੀਤਾ ਹੈ?"

ਤਰਾ ਨੇ ਗੁਲਚ ਦੇ ਗੋਡਿਆਂ ਤੇ ਆਪਣਾ ਸਿਰ ਰੱਖ ਦਿੱਤਾ। ਗੁਲਚ ਨੇ ਉਸਦੇ ਸਿਰ ਅਤੇ ਪਿੱਠ ਤੇ ਹੱਥ ਫੇਰ ਕੇ ਪਿਆਰ ਕੀਤਾ।

"ਤੁਸੀਂ ਜੇ ਮੈਨੂੰ ਛੱਡ ਦਿਓਗੇ, ਤਾਂ ਮੈਂ ਬਚਦੀ ਨਹੀਂ। ਮੈਨੂੰ ਧਨਸ਼ਿਰੀ ਦੇ ਡੂੰਘ ਵਿਚ ਹੀ ਲੱਭਣਾ।"

"ਤੂੰ ਵੀ ਮੇਰੇ ਕੋਲੋਂ ਨਹੀਂ ਰਹਿ ਸਕੇਂਗੀ। ਮੈਂ ਤੈਨੂੰ ਕਦੇ ਨਹੀਂ ਛੱਡਾਂਗਾ ਭਾਵੇਂ ਕੁਝ ਵੀ ਹੋਵੇ।"

ਗੁਲਚ ਨੇ ਤਰਾ ਨੂੰ ਹੋਰ ਨੇੜੇ ਖਿੱਚ ਲਿਆਉਣਾ ਚਾਹਿਆ।

ਆਪਣੇ ਆਪ ਨੂੰ ਛੁਡਾ ਕੇ ਤਰਾ ਨੇ ਕਿਹਾ — "ਇਉਂ ਵੀ ਨਹੀਂ ਕਰਨਾ ਚਾਹੀਦਾ। ਹੁਣੇ ਮਾਸੀ ਆਉਣ ਵਾਲੀ ਹੈ। ਹਟੋ, ਮੇਰੀ ਹਿੱਕ ਤੋਂ ਹੱਥ ਪਿੱਛੇ ਕਰ ਲਓ।"

"ਤੂੰ ਬੁਰਾ ਮਨਾ ਲਿਆ ਹੈ।" ਉਹਦੀਆਂ ਗਲ੍ਹਾਂ ਤੇ ਹੱਥ ਫੇਰਦਿਆਂ ਗੁਲਚ ਨੇ ਪੁੱਛਿਆ।

ਗੁਲਚ ਦੀ ਹਿੱਕ ਨਾਲ ਲਗ ਕੇ ਢਿੱਲੀ ਪਈ ਤਰਾ ਨੇ ਬੜਾ ਆਨੰਦ ਮਹਿਸੂਸ ਕੀਤਾ ।

ਇਸਦੇ ਬਾਅਦ ਗੁਲਚ ਨੇ ਸਹਿਜੇ ਨਾਲ ਕਿਹਾ — ''ਤਰਾ, ਮੈਂ ਤੈਨੂੰ ਕਦੇ ਵੀ ਆਪਣੇ ਨਾਲੋਂ ਅੱਡ ਨਹੀਂ ਹੋਣ ਦਿਆਂਗਾ । ਕੀ ਤੂੰ ਮੈਨੂੰ ਛੱਡ ਜਾਏਂਗੀ ?''

ਉਸਦੇ ਸੁਆਲ ਦਾ ਜੁਆਬ ਦਿੱਤੇ ਬਗੈਰ ਤਰਾ ਇਕੱਲ ਦੇ ਵੇਗ ਵਿਚ ਉਸਦੇ ਗਲ ਚੰਬੜ ਗਈ ।

ਘਰ ਦੀ ਛੱਤ ਦੇ ਰਿਮ ਝਿਮ ਕਰਦੀ ਕੋਮਲ ਵਰਖਾ ਦੀ ਕੋਮਲ ਅਤੇ ਸ਼ਾਂਤ ਆਵਾਜ਼ ਸੁਣਾਈ ਦੇ ਰਹੀ ਹੈ । ਦੀਵਾਰ ਨਾਲ ਟਕਰਾਉਂਦੀ ਠੰਡੀ ਹਵਾ ਦੇ ਠੱਕੇ ਦੀ ਆਵਾਜ਼ ਆ ਰਹੀ ਹੈ । ਅੱਗ ਦੀ ਹਿੱਕ ਵਿਚ ਨਾਲ ਮਘਦਾ ਸੇਕ ਹੈ ।

ਦੋ ਅੰਤਰਮਨਾਂ ਦੀਆਂ ਧੜਕਨਾਂ ਸਾਂਝੀਆਂ ਹੋਣ ਲੱਗੀਆਂ ਹਨ ।

ਕਿਤੇ ਦੂਰ ਕੋਈ ਗਿੱਦੜ ਹੁਵਾਂ-ਹੁਵਾਂ ਕਰਕੇ ਦੌੜਿਆ ਹੈ । ਤਰਾ ਸਹਿਜੇ-ਸਹਿਜੇ ਗੁਲਚ ਨੂੰ ਛੱਡ ਕੇ ਥੋੜ੍ਹਾ ਪਿਛਾਂਹ ਹੋ ਗਈ ਅਤੇ ਅੱਗ ਵਿਚ ਕੁਝ ਲੱਕੜੀਆਂ ਡਾਹ ਰਹੀ ਹੈ । ਉਹ ਸਿਰ ਨੀਵਾਂ ਕਰਕੇ ਬੈਠੀ ਰਹੀ ਜਿਵੇਂ ਉਸਨੂੰ ਹੁਣ ਵਾਲੀ ਗੱਲ ਤੇ ਸ਼ਰਮ ਮਹਿਸੂਸ ਹੋਈ ਹੋਵੇ । ਉਨ੍ਹਾਂ ਦੇ ਚਿਹਰੇ ਬਿਲਕੁਲ ਲਾਲ ਹੋ ਗਏ ਹਨ ।

ਸਿਰਫ਼ ਚੌਦਾਂ ਸਾਲਾਂ ਦੀ ਕੁੜੀ ਹੈ ਤਰਾ, ਅਤੇ ਇਸੇ ਉਮਰ ਵਿਚ ਹੀ ਉਹ ਭਰਪੂਰ ਜਵਾਨੀ ਵਿਚ ਹੈ । ਸਿਹਤਮੰਦ ਤੇ ਭਰਵਾਂ ਸਰੀਰ, ਮੋਟੇ ਅਤੇ ਸੁਡੌਲ ਹੱਥ ਪੈਰ, ਅਨਾਰ ਦੇ ਫੁੱਲਾਂ ਵਰਗੇ ਹੋਂਠ; ਸਰਲ, ਗੰਭੀਰ, ਸੁੰਦਰ ਅੱਖਾਂ ਦੇ ਦੋ ਪਿਆਲੇ ਦੇਖ ਕੇ ਗੁਲਚ ਦੀ ਪਿਆਸ ਨਹੀਂ ਬੁਝਦੀ । ਕਪਾਹੀ ਵੀ ਸੁੰਦਰ ਹੈ, ਪਰ ਉਹਦੇ ਵਰਗੀ ਨਹੀਂ, ਉਹਦੀ ਸੰਦਰਤਾ ਦੂਸਰੀ ਤਰ੍ਹਾਂ ਦੀ ਹੈ । ਕਪਾਹੀ ਨੂੰ ਵੇਖ ਕੇ ਲਾਲਚ ਅਤੇ ਵਾਸਨਾ ਪੈਦਾ ਹੰਦੀ ਹੈ । ਤਰਾ ਨੂੰ ਦੇਖ ਕੇ ਪਿਆਰ ਕਰਨ ਨੂੰ ਜੀ ਕਰਦਾ ਹੈ । ਉਸਨੂੰ ਜੱਫੀ ਵਿਚ ਲੈ ਲੈਣ ਨੂੰ ਜੀ ਕਰਦਾ ਹੈ । ਉਸਦੇ ਨਾਲ ਕੁਝ ਨਾ ਕੁਝ ਮਤਲਬ ਜਾਂ ਬੇਮਤਲਬ ਗੱਲਾਂ ਕਰਨ ਨੂੰ ਜੀ ਕਰਦਾ ਹੈ । ਤਰਾ ਇਕ ਛੋਟੀ ਉਮਰ ਦੀ ਕੁੜੀ ਹੈ ।

''ਮੈਂ ਹੁਣ ਚਲਦਾ ਹਾਂ, ਤਰਾ ।''

''ਭੱਤ ਖਾ ਕੇ ਜਾਇਓ — ਨਹੀਂ ਤੇ ਕਿੱਥੇ ਖਾਓਗੇ, ਏਨੀ ਠੰਡ ਪੈ ਰਹੀ ਹੈ ।''

''ਖਾਣਾ ਤਿਆਰ ਹੈ ਤਾਂ ਲਿਆ —।''

ਖਾਣਾ ਖਾਣ ਬੈਠਿਆਂ ਗੁਲਚ ਨੇ ਕਿਹਾ — ''ਭੋਜ ਵਾਲੇ ਦਿਨ ਰਾਤ ਨੂੰ — ਯਾਦ ਰਹੂ ਨਾ ?''

''ਸਾਡਾ ਕੀ ਏ, ਕਿਤੇ ਤੁਸੀਂ ਨਾ ਭੁਲ ਜਾਇਓ'' — ਤਰਾ ਨੇ ਕਿਹਾ ।

ਖਾਣਾ ਖਾਂਦੇ ਖਾਂਦੇ ਉਤੇ ਹੀ ਕਪਾਹੀ ਆ ਪਹੁੰਚੀ । ਛਤਰੀ ਬਾਹਰ ਰੱਖ ਕੇ ਕਪਾਹੀ ਅੰਦਰ ਆਈ ।

''ਓਫ ! — ਬੜੀ ਠੰਡ ਪੈ ਰਹੀ ਹੈ । ਨੀ ਤਰਾ, ਲਿਆ ਖਾਂ ਜ਼ਰਾ ਇਕ ਲੋਟਾ ਗਰਮ ਪਾਣੀ ।'' ਅਚਾਨਕ ਗੁਲਚ ਨੂੰ ਭੱਤ ਖਾਂਦਾ ਵੇਖ ਕੇ ਕਪਾਹੀ ਰੁਕ ਗਈ ।

''ਹਾਂ, ਏਧਰ ਆਇਆ ਸਾਂ, ਤਰਾ ਨੇ ਕਿਹਾ ਭੱਤ ਖਾ ਕੇ ਜਾਈਂ'' — ਗੁਲਚ ਨੇ ਸਫਾਈ ਪੇਸ਼ ਕੀਤੀ ।

''ਸਫੀਅਤ ਬੁੱਢੇ ਨੇ ਸੱਦਿਆ ਸੀ । ਰਾਤ ਤਾਂ ਕਾਫੀ ਹੋ ਗਈ ਹੋਵੇਗੀ ।'' ਅੱਗ ਅੱਗੇ ਬੈਠ ਕੇ ਕਪਾਹੀ ਨੇ ਕਿਹਾ ।

''ਕਿਸ ਲਈ ਬੁਲਾਇਆ ਸੀ ?''

ਸੁਆਲ ਦਾ ਸਿੱਧਾ ਜਵਾਬ ਨਾ ਦੇ ਕੇ ਕਪਾਹੀ ਨੇ ਕਿਹਾ — ''ਮੈਂ ਤੇ ਉਥੋਂ ਭੱਤ ਖਾ ਕੇ ਹੀ ਆਈ ਹਾਂ । ਤੂੰ ਖਾ ਲੈ ਤਰਾ ।'' ਇਸ ਦੇ ਬਾਅਦ ਫਿਰ ਕਿਹਾ — ''ਕੀ ਕਰਾਂ ਸਮਝ ਵਿਚ ਨਹੀਂ ਆ ਰਿਹਾ ਹੈ ।''

''ਕੀ ਹੋਇਆ ਹੈ ?''

''ਕੁਝ ਨਾ ਕੁਝ ਹੋਵੇਗਾ, ਪਰ ਕਿੱਥੇ ? ਏਧਰ ਕੋਈ ਬੰਦੋਬਸਤ ਕੀਤਾ ਹੈ ਜਾਂ ਨਹੀਂ ।''

''ਹਾਂ, ਸਭ ਹੋਇਆ ਹੈ । ਇਸ ਪਾਸੇ ਤਾਂ ਸਭ ਠੀਕ-ਠਾਕ ਹੈ ।'' ਗੁਲਚ ਬੋਲਿਆ ।

ਕਪਾਹੀ ਨੇ ਕਿਹਾ — ''ਭੋਜ ਵਿਚ ਹੋਰ ਬਹੁਤੇ ਦਿਨ ਨਹੀਂ ਰਹਿ ਗਏ । ਪਹਿਲਾਂ ਚੀਜ਼ਾਂ ਵਸਤਾਂ ਲੈ ਜਾਣੀਆਂ ਚਾਹੀਦੀਆਂ ਹਨ ।''

''ਗੱਡਾ ਆਏਗਾ'' — ਗੁਲਚ ਨੇ ਕਿਹਾ ।

ਭੱਤ ਖਾ ਚੁਕਣ ਤੋਂ ਮਗਰੋਂ ਕਪਾਹੀ ਨੇ ਇਕ ਸਲਾਹ ਦਿੱਤੀ । ''ਭੋਜ ਵਾਲੇ ਦਿਨ ਗੁਲਚ ਏਧਰ ਨਾ ਹੀ ਆਵੇ ਤਾਂ ਚੰਗਾ ਹੈ । ਉਹ ਗੱਡਾ ਲੈ ਕੇ ਏਥੋਂ ਜਾਣਗੇ, ਨਦੀ ਦੇ ਕੰਢੇ ਕੰਢੇ ਲੈ ਜਾਣਾ ਠੀਕ ਹੋਵੇਗਾ ਨਹੀਂ ਤਾਂ ਭੇਦ ਖੁਲ੍ਹ ਜਾਣ ਦਾ ਡਰ ਹੈ ।''

ਸਿੱਦੀਕ ਮੌਲਵੀ ਦਾ ਚੰਦਰ ਦੀ ਸਹਾਇਤਾ ਨਾਲ ਕਿਵੇਂ ਬੰਦੋਬਸਤ ਕੀਤਾ ਗਿਆ ਹੈ, ਇਸ ਦੇ ਬਾਰੇ ਗੁਲਚ ਨੇ ਪੂਰੀਆਂ ਗੱਲਾਂ ਦੱਸੀਆਂ । ਤਰਾ ਅੰਦਰੋਂ ਸਾਰੀਆਂ ਗੱਲਾਂ ਕੰਨ ਲਾ ਕੇ ਸੁਣ ਰਹੀ ਸੀ । ਉਸ ਨੇ ਕੁਝ ਵੀ ਨਾ ਕਿਹਾ, ਪਰ ਇਕ ਗੱਲ ਉਸਦੀ ਸਮਝ ਵਿਚ ਨਹੀਂ ਆਈ ਕਿ ਉਸਦੀ ਮਾਸੀ ਇਹ ਸਾਰੇ ਬੰਦੋਬਸਤ ਚੁਪ ਚਾਪ ਕਿਉਂ ਕਰ ਰਹੀ ਹੈ ? ਤਰਾ ਜੇ ਜਾਣਾ ਨਹੀਂ ਚਾਹੁੰਦੀ ਤਾਂ ਬਦੋਬਦੀ ਕੋਈ ਵੀ ਉਸ ਨੂੰ ਗੂੰਗੇ ਨਾਲ ਵਿਆਹ ਨਹੀਂ ਸਕਦਾ । ਜੇ ਅਜਿਹਾ ਹੋ ਵੀ ਜਾਏ ਤਾਂ ਫਾਹ ਲੈ ਕੇ ਮਰ ਜਾਏਗੀ । ਕਪਾਹੀ ਨੂੰ ਇਸ ਤਰ੍ਹਾਂ ਡਰ ਕੇ ਰਹਿਣ ਦੀ ਕੀ ਲੋੜ ਹੈ ? ਫੇਰ ਵੀ ਤਰਾ ਨੇ ਸੋਚਿਆ — ''ਮੇਰੇ ਲਈ ਹੀ ਤਾਂ ਮਾਸੀ ਨੇ ਸਭ ਕੁਝ ਕੀਤਾ ਹੈ — ਕੀ ਮਾਸੀ ਨੂੰ ਗੁਲਚ ਨਾਲ ਘੱਟ ਪਿਆਰ ਹੈ ?''

ਜਾਣ ਲਗਿਆਂ ਗੁਲਚ ਨੇ ਤਰਾ ਨੂੰ ਬੁਲਾਇਆ ਨਹੀਂ । ਬਾਰਿਸ਼ ਜ਼ੋਰ ਦੀ ਹੋਣ ਕਰਕੇ ਕਪਾਹੀ ਨੇ ਉਸਨੂੰ ਛਤਰੀ ਲੈ ਜਾਣ ਲਈ ਕਿਹਾ । ਗੁਲਚ ਦੇ ਹੱਥ ਵਿਚ ਨੇਪਾਲੀ ਖੋਖਰੀ ਸੀ । ਉਸਨੂੰ ਕੋਈ ਡਰ ਨਹੀਂ ਸੀ ।

ਇਕੱਲੇ ਜਾਂਦੇ ਨੂੰ ਉਸ ਨੂੰ ਕਈ ਖਿਆਲ ਆਏ । ''ਤਰਾ ਜੇ ਅੱਜ ਆਪਣੇ ਪਿਤਾ ਦੇ ਨਾਲ ਹੁੰਦੀ ਤਾਂ ਉਸਨੂੰ ਪ੍ਰਾਪਤ ਕਰ ਲੈਣ ਲਈ ਏਨਾ ਜਤਨ ਨਾ ਕਰਨਾ ਪੈਂਦਾ । ਸਿੱਧੀ ਮੰਗਣੀ ਕਰਵਾ ਕੇ ਸਾਧਾਰਨ ਰੀਤੀ ਨਾਲ ਉਸਨੂੰ ਘਰ ਲਿਆਉਂਦਾ । ਅੱਜ ਉਹ ਇਕੱਲਾ ਹੈ, ਗਰੀਬ ਹੈ । ਇਸੇ ਲਈ ਇਕ ਕੁੜੀ ਵਾਸਤੇ ਉਸਨੂੰ ਇਕ ਚੋਰ ਦੀ ਤਰ੍ਹਾਂ ਕਰਨਾ ਪੈ ਰਿਹਾ ਹੈ । ਲਾਹਨਤ ਹੈ ਮੇਰੇ ਲਈ ।''

ਪਰ ਉਸਨੂੰ ਕੁਝ ਕੁਝ ਚੰਗਾ ਵੀ ਲਗਾ। ਮਾਣ ਵੀ ਹੋਇਆ। ਉਸਦਾ ਆਪਣਾ ਕੋਈ ਨਾ ਵੀ ਹੁੰਦਿਆਂ ਹੋਇਆਂ ਉਸਨੇ ਇਕੱਲੇ ਨੇ ਘਰ ਬਣਾਇਆ ਹੈ, ਉਹ ਇਕੱਲਾ ਹੀ ਤਰਾ ਵਰਗੀ ਇਕ ਕੁੜੀ ਲਿਆ ਕੇ ਘਰ ਵਸਾਏਗਾ। ਉਸਨੇ ਇਕੱਲੇ ਹੀ 12-13 ਵਿਘੇ ਜ਼ਮੀਨ ਆਬਾਦ ਕੀਤੀ ਹੈ ਅਤੇ ਆਬਾਦ ਕਰੇਗਾ। ਇਹ ਮੇਰਾ ਆਪਣਾ ਸੰਸਾਰ ਹੈ, ਇਸ ਵਿਚ ਹੋਰ ਕਿਸੇ ਦਾ ਵੀ ਹਿੱਸਾ ਨਹੀਂ ਹੈ — ਉਸਨੇ ਕਿਹਾ।

## ਪੰਦਰਾਂ

ਡਾਲਿਮ ਪਿੰਡ ਦੀ ਮਸੀਤ ਵਿਚ ਜੁੱਮੇ ਵਾਲੇ ਦਿਨ ਭੋਜ ਸੀ — ਇਹ ਵੱਡੀ ਗੱਲ ਸੀ। ਸਾਲ ਵਿਚ ਵੱਡੇ ਭੋਜ ਦੋ ਵਾਰ ਹੁੰਦੇ ਹਨ। ਇਕ ਤਾਂ ਅੱਧ ਵੈਸਾਖ ਵਿਚ ਜਾਂ ਚੜ੍ਹੇ ਜੇਠ, ਖੇਤੀ ਦੇ ਸ਼ੁਰੂ ਵਿਚ। ਦੂਜਾ ਮਾਘ ਦੇ ਮਹੀਨੇ — ਖੇਤੀ ਪੱਕ ਕੇ ਘਰ ਆਉਣ ਦੇ ਬਾਅਦ। ਦੋਹਾਂ ਹੀ ਭੋਜਾਂ ਨੂੰ ਮਸਜਿਦ ਦਾ ਸਮਾਜ ਬਹੁਤ ਪਵਿੱਤ੍ਰ ਸਮਝਦਾ ਹੈ। ਬੀਮਾਰੀ ਜਾਂ ਰੋਗ ਆਦਿ ਤੋਂ ਬਚਣ ਲਈ ਜਾਂ ਕਿਸੇ ਕਾਮਨਾ ਦੀ ਪੂਰਤੀ ਲਈ ਬਹੁਤ ਸਾਰੇ ਲੋਕ ਭੋਜ ਵਿਚ ਆਪਣੀ ਵਲੋਂ ਚੰਦਾ ਦਿੰਦੇ ਹਨ ਜਾਂ ਸੁੱਖਣਾ ਸੁਖਦੇ ਹਨ।

ਭੋਜ ਵਾਲੇ ਦਿਨ ਸਾਰੇ ਸਮਾਜ ਦੇ ਲੋਕ ਹੋਰ ਕੋਈ ਕੰਮ ਨਹੀਂ ਕਰਦੇ। ਘਰਾਂ ਨੂੰ ਸਾਫ ਸੁਥਰਾ ਕਰਕੇ, ਕੱਪੜਾ-ਲੱਤਾ ਧੋ ਕੇ, ਨਹਾ ਧੋ ਕੇ ਬਿਲਕੁਲ ਸਾਫ-ਸੁਥਰੇ ਬਣ ਜਾਂਦੇ ਹਨ। ਹਰ ਪਰਿਵਾਰ ਵਿਚ ਚੌਲਾਂ ਦਾ ਮਲੀਦਾ ਬਣਾਉਂਦੇ ਹਨ, ਅਤੇ ਉਸ ਨਾਲ ਪੀਠੀ ਤਿਆਰ ਕਰਦੇ ਹਨ। ਮਸਜਿਦ ਵਿਚ ਲੰਗਰ ਦੇ ਰੂਪ ਵਿਚ ਕੜਾਹੀਆਂ ਦੀਆਂ ਕੜਾਹੀਆਂ ਮਾਸ ਰਿੱਝਦਾ ਹੈ। ਸ਼ਾਮ ਵੇਲੇ ਪਿੰਡ ਦੇ ਲੋਕ ਬਾਲ ਬੱਚੇ ਸਮੇਤ ਮਸਜਿਦ ਵਿਚ ਆਉਂਦੇ ਹਨ। ਮਸਜਿਦ ਦੇ ਦਾਲਾਨ ਵਿਚ ਮਸਜਿਦ ਦੇ ਬਰਾਂਡੇ ਵਿਚ ਅਤੇ ਵਿਹੜੇ ਵਿਚ ਪੰਗਤਾਂ ਬਣਾ ਕੇ ਬੈਠ ਜਾਂਦੇ ਹਨ। ਆਪਣੇ ਸਾਥੀਆਂ ਲਈ ਇਕ ਇਕ ਪੀਠਾ ਰੱਖ ਕੇ ਬਾਕੀ ਨੂੰ ਸਮੂਹਕ ਭੰਡਾਰੇ ਵਿਚ ਚਾੜ੍ਹ ਦੇਂਦੇ ਹਨ। ਹਰ ਇਕ ਦੀ ਪੱਤਲ ਵਿਚ ਵਰਤਾਵਾ ਕੜਛੀ ਨਾਲ ਮਾਸ ਪਾ ਆਉਂਦਾ ਹੈ। ਲੋਕ ਥੋੜ੍ਹਾ ਬਹੁਤਾ ਖਾ ਕੇ, ਪੀਠਾ ਅਤੇ ਮਾਸ ਘਰ ਨੂੰ ਬੰਨ੍ਹ ਕੇ ਲੈ ਆਉਂਦੇ ਹਨ। ਆਪਣੀ ਆਪਣੀ ਉਗਰਾਹੀ ਦੇ ਮੁਤਾਬਕ ਆਪਣਾ ਆਪਣਾ ਹਿੱਸਾ ਪ੍ਰਾਪਤ ਕਰਦੇ ਹਨ। ਦਰਅਸਲ ਇਸ ਸਾਂਝੇ ਭੋਜ ਦੀ ਸਮੂਹਕ ਸਾਮਗ੍ਰੀ ਕੇਵਲ ਏਹੀ ਮਾਸ ਹੈ। ਮੌਲਵੀ, ਪਿੰਡ ਦੇ ਮੁਖੀਏ ਅਤੇ ਸਰਦਾਰ ਜ਼ਿਆਦਾ ਹਿੱਸਾ ਲੈਂਦੇ ਹਨ। ਚੌਲਾਂ ਨੂੰ ਕੱਟ ਕੇ ਬੁਧਨੀ ਬਣਾਉਣ ਲਈ, ਤਰਾ ਨੂੰ ਭੋਜ ਤੋਂ ਇਕ ਦਿਨ ਪਹਿਲਾਂ ਸਫੀਅਤ ਬੁੱਢਾ ਬੁਲਾ ਕੇ ਲੈ ਗਿਆ। ਕਪਾਹੀ ਨੇ ਕਿਹਾ — "ਚੰਗਾ ਆ ਜਾਂਦੀ ਹੈ, ਇਸ ਲਈ ਆਪ ਆਉਣ ਦੀ ਕੀ ਲੋੜ ਸੀ, ਕਿਸੇ ਹੱਥ ਸੁਨੇਹਾ ਘੱਲ ਦਿੰਦੇ!"

ਸਫੀਅਤ ਨੇ ਕਿਹਾ — "ਕੁੜੇ ਤਰਾ, ਤੂੰ ਜ਼ਰਾ ਛੇਤੀ ਜਾਵੀਂ, ਦੋ ਪੰਸੇਰੀਆਂ ਚੌਲਾਂ ਦਾ ਚੂਰਨ ਬਣਾਉਣਾ ਹੈ। ਫਿਰ ਪੀਠਾ ਵੀ ਤੈਨੂੰ ਹੀ ਬਣਾਉਣਾ ਪਵੇਗਾ।"

ਕਪਾਹੀ ਨੇ ਕਿਹਾ — "ਮਸਜਿਦ ਵਿਚ ਜਾਣ ਲਈ ਸਾਡਾ ਕੋਈ ਨਹੀਂ ਹੈ। ਪਰ ਸਮਾਜ ਨੂੰ ਸਾਡੇ ਵਲੋਂ ਦੋ ਚਾਰ ਪੀਠੇ ਦੇਣੇ ਚਾਹੀਦੇ ਹਨ। ਮੈਂ ਹੀ ਬਣਾ ਲਾਵਾਂਗੀ। ਇਕ ਪਾ ਚੌਲਾਂ ਦੇ ਚੂਰਨ ਦੇ ਪੀਠੇ ਤਿਆਰ ਕਰ ਦਿਆਂਗੀ। ਤਰਾ ਚੰਗਾ, ਫਿਰ ਤੂੰ ਜਾਏਂਗੀ...।"

ਤਰਾ ਨੂੰ ਉਜਰ ਜਾਂ ਵਿਰੋਧ ਕਰਨ ਦਾ ਮੌਕਾ ਹੀ ਨਹੀਂ ਮਿਲਿਆ।

ਜਾਂਦਾ ਜਾਂਦਾ ਸਫੀਅਤ ਕਹਿ ਗਿਆ, "ਤਰਾ ਸਾਡੇ ਘਰ ਭੋਜ ਖਾ ਕੇ ਹੀ ਆਏਗੀ ਜੇ ਜ਼ਰਾ ਰਾਤ ਵੀ ਹੋ ਜਾਏ ਤਾਂ ਚਿੰਤਾ ਨਾ ਕਰੀਂ...।"

"ਤੁਹਾਡੇ ਘਰ ਰਹਿ ਪਊ ਤਾਂ ਮੈਨੂੰ ਕਾਹਦੀ ਚਿੰਤਾ ਹੈ?" ਕਪਾਹੀ ਨੇ ਕਿਹਾ।

ਤਰਾ ਦਾ ਸੰਘ ਸੁਕਣ ਲਗਾ।

ਕੀ ਮਾਸੀ ਕਲ ਏਥੋਂ ਜਾਣ ਦੀ ਗੱਲ ਭੁੱਲ ਗਈ ਹੈ? ਸਫੀਅਤ ਬੁੱਢੇ ਦੇ ਘਰ ਜੇ ਰਾਤ ਹੋ ਜਾਏ ਅਤੇ ਗੁਲਚ ਗੱਡਾ ਲੈ ਕੇ ਆ ਜਾਏ ਅਤੇ ਮੈਂ ਨਾ ਹੋਈ ਤੇ ਉਹ ਮੁੜ ਜਾਏ ਤਾਂ ਕੀ ਉਹ ਘੱਟ ਬੁਰਾ ਮਨਾਏਗਾ? ਕੀ ਪਤਾ, ਉਹ ਕੀ ਸੋਚੇਗਾ।

ਕੀ ਮਾਸੀ ਕੋਈ ਦੂਜੀ ਗੱਲ ਸੋਚ ਰਹੀ ਹੈ?

ਤਰਾ ਜ਼ਰਾ ਸੋਚ ਵਿਚ ਪੈ ਕੇ ਘਬਰਾਉਣ ਲਗੀ। ਫਿਰ ਵੀ ਉਸਨੇ ਪੱਕਾ ਨਿਸਚਾ ਕੀਤਾ — ਚੌਲਾਂ ਦਾ ਚੂਰਨ ਬਣਾ ਕੇ ਪੀਠਾ ਬਣਾ ਕੇ ਉਹ ਮੁੜ ਆਏਗੀ। ਕੁਝ ਵੀ ਹੋਵੇ, ਉਹ ਜ਼ਰੂਰ ਵਾਪਿਸ ਆ ਜਾਏਗੀ। ਹਨੇਰਾ ਹੁੰਦਿਆਂ ਹੀ ਉਹ ਮੁੜ ਆਏਗੀ। ਉਸਨੂੰ ਕੋਈ ਵੀ ਨਹੀਂ ਰੋਕ ਸਕਦਾ। ਗੁਲਚ ਦਾ ਗੱਡਾ ਆਵੇ ਜਾਂ ਨਾ ਆਏ। ਉਹ ਉਸ ਘਰ ਵਿਚ ਬਹੁਤਾ ਚਿਰ ਨਹੀਂ ਠਹਿਰੇਗੀ। ਉਸਦੀ ਮਾਸੀ ਨੇ ਜੋ ਕਰਨਾ ਹੈ ਕਰੇ, ਲੋੜ ਪਈ ਤਾਂ ਉਹ ਆਪ ਹੀ ਨਿਕਲ ਕੇ ਗੁਲਚ ਦੇ ਘਰ ਚਲੀ ਜਾਏਗੀ। ਸਿਪਰੀਆ ਪਿੰਡ ਵਿਚ ਉਹ ਦੋ ਵਾਰ ਹੋ ਆਈ ਹੈ। ਦੂਰੋਂ ਉਸਨੇ ਗੁਲਚ ਦੀ ਪਾਹੀ ਵੀ ਦੇਖੀ ਹੈ।

ਉਸਨੇ ਕਪਾਹੀ ਨੂੰ ਕੁਝ ਨਾ ਕਿਹਾ। ਉਸਨੂੰ ਸਫੀਅਤ ਦੇ ਘਰ ਕਿਉਂ ਬੁਲਾਇਆ ਗਿਆ ਹੈ? ਮਾਸੀ ਨੂੰ ਬੁਲਾ ਲੈਂਦਾ ਤਾਂ ਠੀਕ ਸੀ। ਉਸ ਦੀ ਮਾਸੀ ਜੇ ਵੇਲੇ ਸਿਰ ਨਾ ਮੁੜਦੀ ਤਾਂ ਉਹ ਇਕੱਲੀ ਹੀ ਗੁਲਚ ਦੇ ਘਰ ਚਲੀ ਜਾਂਦੀ।

ਬੁਲਾਇਆ ਵੀ ਤੇ ਮੈਨੂੰ ਹੀ!

ਕਪਾਹੀ ਸੌਂ ਗਈ ਪਰ ਤਰਾ ਸਾਮਾਨ ਬੰਨ੍ਹਣ ਲੱਗੀ। ਸਾਰਾ ਸਾਮਾਨ ਬੰਨ੍ਹ ਕੇ ਜਾਵਾਂਗੀ। ਗੱਡਾ ਆਏਗਾ, ਹੋਰ ਕੋਈ ਗੱਲ ਈ ਨਹੀਂ ਹੈ।

ਸਫੀਅਤ ਦੇ ਘਰ ਭੋਜ ਦਾ ਪੀਠਾ ਬਣਾਉਣ ਦਾ ਮੌਕਾ ਮਿਲਣ ਦੇ ਕਾਰਨ ਉਸਨੂੰ ਕੁਝ ਆਨੰਦ ਵੀ ਹੋਇਆ। ਜਿਸਨੂੰ ਵੀ ਭੋਜ ਦਾ ਪੀਠਾ ਬਣਾਉਣ ਲਈ ਦਿੱਤਾ ਜਾਂਦਾ ਹੈ, ਪੁੰਨ ਦਾ ਹੀ ਕੰਮ ਹੈ। ਉਸਨੂੰ ਪੁੰਨ ਦਾ ਫਲ ਮਿਲਦਾ ਹੋਵੇਗਾ।

ਤਰਾ ਨੂੰ ਨਮਾਜ਼ ਪੜ੍ਹਨੀ ਨਹੀਂ ਆਉਂਦੀ। ਉਸਨੂੰ ਮੁਨਾਜਾਤ ਕਰਨੀਆਂ ਵੀ ਨਹੀਂ ਆਉਂਦੀਆਂ। ਫਿਰ ਵੀ ਬਿਸਤਰੇ ਤੇ ਪਈ ਪਈ ਉਸਨੇ ਚੁਪ ਚਾਪ ਆਪਣੇ

ਅੰਤਹਕਰਣ ਵਿਚ ਦੁਆ ਮੰਗੀ : "ਰੱਬਾ ਕਲ ਕੋਈ ਅਨਹੋਣੀ ਨਾ ਹੋ ਜਾਏ। ਕਲ ਮੈਂ ਏਥੋਂ ਗੁਲਚ ਦੇ ਘਰ ਜਾਂਵਾਗੀ। ਕਲ ਮੇਰੀ ਸ਼ਾਦੀ ਹੋਵੇਗੀ। ਰੱਬਾ! ਮੈਨੂੰ ਸਫੀਅਤ ਬੁੱਢਾ ਦੇ ਘਰੋਂ ਛੇਤੀ ਭੇਜ ਦੇਵੀਂ।"

ਉਸਨੂੰ ਗੁਲਚ ਦੀ ਗੱਲ ਯਾਦ ਆਈ। ਕਲ ਤੋਂ ਇਕੱਲੀ ਨਹੀਂ ਰਹੇਗੀ। ਮੈਂ ਉਸਦੇ ਕੋਲ ਰਹਾਂਗੀ। ਉਸਦੀ ਹਿੱਕ ਨਾਲ ਲੱਗ ਕੇ ਰਹਾਂਗੀ। ਉਹ ਮੈਨੂੰ ਆਪਣੇ ਕਲਾਵੇ ਵਿਚ ਲਈ ਰੱਖੇਗਾ। ਉਸ ਲਈ ਭੋਜ ਦੇ ਦੋ ਚਾਰ ਪੀਠੇ ਅਤੇ ਤਰਕਾਰੀ ਲੈਂਦੀ ਜਾਵਾਂਗੀ। ਸਿਪਰੀਆ ਪਿੰਡ ਵਿਚ ਤੇ ਭੋਜ ਨਹੀਂ ਹੋਇਆ। ਪੋਟਲੀ ਲੁਕਾ ਕੇ ਖੜਨੀ ਪਵੇਗੀ।

ਉਸਨੂੰ ਯਾਦ ਆਇਆ ਮਾਸੀ ਦੇ ਗਲ ਦੇ ਮੀਨਾ ਕੀਤੇ ਹੋਏ ਬਿਰੀ (ਹਾਰ) ਬਾਰੇ। ਉਸਨੂੰ ਅਜ ਕੱਲ੍ਹ ਮਾਸੀ ਆਪਣੇ ਗਲ ਪਾਈ ਰਖਦੀ ਹੈ। ਕੀ ਉਹ ਮੈਨੂੰ ਨਹੀਂ ਦੇ ਦੇਵੇਗੀ? ਨਹੀਂ ਦੇਂਦੀ ਤਾਂ ਨਾ ਦੇਵੇ, ਗੁਲਚ ਲੈ ਦੇਵੇਗਾ — ਹੁਣ ਨਹੀਂ ਤੇ ਫੇਰ ਲੈ ਲਵਾਂਗੀ। ਪੂਰੀ ਜ਼ਮੀਨ ਵਿਚ ਖੇਤੀ ਕਰਨ ਤੇ, ਆਲੂ ਤੇ ਸਰ੍ਹੋਂ ਵਧੇਰੇ ਹੋਣ ਤੇ — ਅੱਧੇ ਤੋਲੇ ਦਾ ਇਕ ਜੋੜਾ ਚੂੜੀਆਂ ਦਾ ਘੜਾਵਾਂਗੀ। ਪਰ ਇਸ ਤੋਂ ਪਹਿਲਾਂ ਲਵਾਂਗੀ ਇਕ ਜੋੜਾ ਬੁਰੀਆ (ਝੁੰਮਕੇ) ਅਤੇ ਇਕ ਛਾਪ। ਹੋ ਸਕਦਾ ਹੈ, ਗੁਲਚ ਮੇਰੇ ਲਈ ਛਾਪ ਘੜਾ ਹੀ ਰਿਹਾ ਹੋਵੇ।

ਉਸਨੂੰ ਸਹਿਜੇ ਸਹਿਜੇ ਨੀਂਦ ਆਉਣ ਲੱਗੀ।

## ਸੋਲਾਂ

ਭੋਜ ਖਾ ਕੇ ਮਸਜਿਦ ਵਿਚ ਇਕੱਠੇ ਲੋਕ ਆਪਣੇ ਆਪਣੇ ਘਰ ਚਲੇ ਗਏ। ਮਗਰਿਬ ਦੀ ਨਮਾਜ਼ ਦੀ ਅਜ਼ਾਨ ਦਿੱਤੀ ਜਾ ਚੁਕੀ ਹੈ — ਸ਼ਾਮਾਂ ਪੈ ਗਈਆਂ ਹਨ। ਮਾਘ ਮਹੀਨੇ ਦਾ ਛੋਟਾ ਦਿਨ ਹੈ। ਵੇਖਦਿਆਂ ਹੀ ਵੇਖਦਿਆਂ ਸ਼ਾਮਾਂ ਪੈ ਗਈਆਂ। ਲੋਹੜੀ ਦੇ ਮਗਰੋਂ ਹੀ ਬਾਰਿਸ਼ ਨਹੀਂ ਹੋਈ। ਅੱਜ ਨੌਂਵੀਂ ਜਾਂ ਦਸਮੀ ਹੈ। ਧੁੰਦ ਪਈ ਹੋਈ ਹੈ, ਫਿਰ ਵੀ ਦਿਸਦਾ ਹੈ।

ਸਫੀਅਤ ਦੇ ਪਰਿਵਾਰ ਦੇ ਸਾਰੇ ਮਰਦ ਮਸਜਿਦ ਗਏ। ਮਸਜਿਦ ਨੂੰ ਜਾਂਦਿਆਂ ਇਕ ਵਾਰ ਫੇਰ ਬੁੱਢੇ ਨੇ ਤਰਾ ਨੂੰ ਕਿਹਾ — "ਤੂੰ ਅਜੇ ਜਾਈਂ ਨਾ, ਖਾ ਪੀ ਕੇ ਜਾਈਂ। ਤੇਰੇ ਭਾ ਜੀ ਤੈਨੂੰ ਛੱਡ ਆਉਣਗੇ।"

ਉਹ ਕੁਝ ਨਾ ਬੋਲੀ।

ਗੂੰਗੇ ਨੇ ਤਰਾ ਦੇ ਏਧਰ-ਓਧਰ ਦੋ-ਚਾਰ ਗੇੜੇ ਕੱਢੇ। ਪਰ ਉਸ ਦੇ ਨੇੜੇ ਆਉਣ ਦਾ ਉਸਦਾ ਹੀਆ ਨਾ ਪਿਆ।

ਮਸਜਿਦ ਤੋਂ ਪੀਠਾ ਆਦਿ ਲੈ ਕੇ ਮੁੜਨ ਪਿਛੋਂ ਵੀ ਤਰਾ ਨੇ ਦੇਖਿਆ ਕਿ ਉਸਨੂੰ ਘਰ ਪਹੁੰਚਾ ਆਉਣ ਦਾ ਕਿਸੇ ਨੂੰ ਖਿਆਲ ਨਹੀਂ ਹੈ। ਉਸਨੂੰ ਖਾਣ ਲਈ ਪੀਠਾ ਦਿੱਤਾ ਗਿਆ, ਪਰ ਉਸਦਾ ਮਨ ਖਾਣ ਨੂੰ ਨਹੀਂ, ਜਾਣ ਨੂੰ ਕਰਦਾ ਸੀ। ਗੁਲਚ ਦਾ ਗੱਡਾ ਹੁਣ ਤਕ ਪੁੱਜ ਗਿਆ ਹੋਵੇਗਾ। ਕੀ ਉਹ ਉਸਦੀ ਉਡੀਕ ਕਰਦਾ ਰਹੇਗਾ ?

ਸਫੀ ਦੀ ਬਹੂ ਨੂੰ ਮਿਲ ਕੇ ਉਸਨੇ ਇਕ ਵਾਰ ਕਿਸੇ ਤਰ੍ਹਾਂ ਕਹਿ ਹੀ ਦਿੱਤਾ — "ਭਾਬੀ, ਮੈਂ ਜਾਣਾ ਹੈ। ਰਾਤ ਕਾਫੀ ਹੋ ਗਈ ਹੈ। ਘਰ ਮਾਸੀ ਇਕੱਲੀ ਹੈ।"

ਭਾਬੀ ਨੇ ਠੱਠੇ ਵਾਲਾ ਹਾਸਾ ਹੱਸ ਕੇ ਕਿਹਾ — "ਉਹ ਵੀ ਤੇਰਾ ਘਰ ਹੈ ਅਤੇ ਇਹ ਵੀ ਤੇਰਾ ਘਰ ਹੈ। ਕੀ ਕਰੇਂਗੀ ਜਾ ਕੇ, ਏਥੇ ਹੀ ਰਹੁ।"

ਇਹ ਸੁਣ ਕੇ ਤਰਾ ਦੇ ਲੂੰ-ਕੰਡੇ ਖੜੇ ਹੋ ਗਏ। "ਇਹ ਲੋਕ ਕੋਈ ਸਾਜ਼ਿਸ਼ ਤੇ ਨਹੀਂ ਕਰ ਰਹੇ ? ਇਹ ਮੇਰਾ ਘਰ ਕਿਵੇਂ ਹੋ ਸਕਦਾ ਹੈ ?"

ਉਸਨੇ ਕੁਝ ਚਿਰ ਹੋਰ ਉਡੀਕ ਕੀਤੀ। ਇਸ ਦੇ ਬਾਅਦ ਸਫੀ ਬੁੱਢੇ ਨੂੰ ਲੱਭਿਆ। ਬੁੱਢਾ ਲੱਭਾ ਨਹੀਂ। ਉਸਨੂੰ ਇਹ ਗੱਲ ਬਹੁਤ ਬੁਰੀ ਲੱਗੀ। ਉਸਨੂੰ ਕੌਣ ਛੱਡ ਕੇ ਆਏਗਾ। ਗੂੰਗੇ ਨਾਲ ਤੇ ਉਹ ਕਦੇ ਵੀ ਨਹੀਂ ਜਾਏਗੀ। ਜੇ ਇਕੱਲਿਆਂ ਜਾਣਾ ਪਿਆ ਤਾਂ ਉਹ ਇਕੱਲੀ ਹੀ ਜਾਏਗੀ। ਉਹ ਡਾਲਿਮ ਪਿੰਡ ਦੀ ਕੁੜੀ ਹੈ। ਡਾਲਿਮ ਪਿੰਡ ਵਿਚ ਜੰਮੀ-ਪਲੀ ਹੈ। ਏਥੋਂ ਦੇ ਸਾਰੇ ਰਾਹ-ਖਹਿੜੇ ਉਸਨੂੰ ਮਾਲੂਮ ਨੇ। ਅੱਜ ਤੱਕ ਤੇ ਉਸਨੂੰ ਬਾਘ ਨਹੀਂ ਖਾ ਸਕਿਆ। ਅੱਜ ਵੀ ਨਹੀਂ ਖਾਏਗਾ।

ਬੜੀ ਅਨਮਨੀ ਜੇਹੀ ਹੋ ਕੇ ਉਹ ਏਧਰ-ਓਧਰ ਹੱਥ ਮਾਰਦੀ ਰਹੀ। ਘਰ ਦੇ ਹੋਰ ਲੋਕਾਂ ਨੂੰ ਜਿਵੇਂ ਉਸ ਵਲ ਵੇਖਣ ਦੀ ਵਿਹਲ ਹੀ ਨਾ ਹੋਵੇ।

ਮਸਜਿਦ ਦਾ ਭੋਜ ਹੋ ਚੁਕਿਆ ਹੈ। ਇਥੇ ਫਿਰ ਚਹਿਲ-ਪਹਿਲ ਕਿਉਂ ਹੈ ? ਉਸਦਾ ਮਨ ਕਿਸੇ ਅਨਿਸ਼ਚਿਤ ਸ਼ੰਕਾ ਨਾਲ ਘਬਰਾ ਉਠਿਆ। ਉਹ ਭੈ-ਭੀਤ ਹੋ ਗਈ।

ਉਹ ਇਕ ਵਾਰ ਮਾਡਲ ਘਰ (ਅੰਦਰ ਬੈਠਣ ਦਾ ਕਮਰਾ) ਵਿਚ ਆ ਗਈ। ਦਰਵਾਜ਼ੇ ਕੋਲ ਪੁਜ ਕੇ ਠਠੰਬਰ ਜੇਹੀ ਗਈ। ਸਫੀਅਤ ਉਥੇ ਬੈਠਾ ਸੀ। ਨਾਲ ਹੀ ਪਿੰਡ ਦੇ ਹੋਰ ਦੋ-ਚਾਰ ਆਦਮੀ ਸਨ। ਉਹ ਪਿਛਾਂਹ ਖਿਸਕ ਕੇ ਦੀਵਾਰ ਦੇ ਇਕ ਪਾਸੇ ਹੋ ਕੇ ਰੁਕ ਗਈ।

"ਹੁਣ ਛੇਤੀ ਕਰੋ। ਹੋਰ ਕਿਸੇ ਦੀ ਉਡੀਕ ਹੈ ?"

"ਅਸਲੀ ਆਦਮੀ ਹੀ ਅਜੇ ਨਹੀਂ ਆਇਆ। ਅਹਿਮਦ ਮੁਨਸ਼ੀ ਅਜੇ ਪੁੱਜਾ ਹੀ ਨਹੀਂ। ਨਿਕਾਹ ਕੌਣ ਪੜ੍ਹਾਏਗਾ ?"

ਤਰਾ ਦੀਆਂ ਦੋਵੇਂ ਲੱਤਾਂ ਜ਼ੋਰ-ਜ਼ੋਰ ਨਾਲ ਕੰਬਣ ਲੱਗੀਆਂ। ਉਹ ਕੰਧ ਨੂੰ ਫੜ੍ਹ ਕੇ ਕਿਸੇ ਤਰ੍ਹਾਂ ਖਲੋ ਰਹੀ।

"ਕੁੜੀ ਦੀ ਮਾਸੀ ਨੂੰ ਸੱਦਿਆ ਹੈ ਕਿ ਨਹੀਂ ?"

"ਲਗਭਗ ਸੱਦਿਆ ਹੀ ਸਮਝੋ। ਉਸਨੂੰ ਕੋਈ ਉਜ਼ਰ ਨਹੀਂ ਹੈ। ਉਹਦੀ ਗੱਲ ਹੀ ਕੀ ਏ ?"

ਹੋਰ ਕੁਝ ਸੁਣਨ ਦੀ ਤਰਾ ਦੇ ਅੰਦਰ ਸ਼ਕਤੀ ਨਹੀਂ ਸੀ ਅਤੇ ਨਾ ਹੀ ਹੌਸਲਾ। ਉਸਦਾ ਸਿਰ ਚਕਰਾਉਣ ਲੱਗਾ। ਉਹ ਉਥੋਂ ਜੱਕੋ-ਤੱਕੇ ਕਰਦੀ ਖਿਸਕ ਆਈ।

ਉਹ ਬੇਸਾਹਾਰਾ ਜੇਹੀ ਚਾਰੇ ਪਾਸੇ ਤੱਕਣ ਲੱਗੀ। ਉਸਦੀਆਂ ਅੱਖਾਂ ਅੱਗੇ ਲਾਲਟੈਨ ਦੀ ਰੋਸ਼ਨੀ ਜਿਵੇਂ ਨਾਚ ਕਰ ਰਹੀ ਸੀ। ਪੈਰਾਂ ਹੇਠਾਂ ਜ਼ਮੀਨ ਕੰਬਣ ਲੱਗੀ, ਜਿਵੇਂ ਖਿਸਕ ਰਹੀ ਹੋਵੇ।

ਉਹ ਕੁਝ ਸਮੇਂ ਤਕ ਅਨਿਸ਼ਚਿਤ ਭਾਵ ਨਾਲ ਫਰਸ਼ ਤੇ ਖੜੀ ਰਹੀ। ਫਿਰ ਅਚਾਨਕ ਉਸਨੂੰ ਇਕ ਗੱਲ ਸੁੱਝੀ — ਉਸਦੇ ਦਿਲ ਵਿਚ ਸੋਚ ਦੀ ਇਕ ਲਹਿਰ ਬਿਜਲੀ ਵਾਂਗ ਲਿਸ਼ਕਾਂ ਮਾਰਨ ਲੱਗੀ। ਉਸਨੇ ਝੱਟ-ਪਟ ਫ਼ੈਸਲਾ ਕਰ ਲਿਆ।

ਉਸਨੇ ਚਾਰੇ ਪਾਸੇ ਤੱਕਿਆ, ਆਦਮੀ ਘਰ ਦੇ ਸਾਹਮਣੇ ਪਾਸੇ ਹਨ। ਮਾਡਲ ਘਰ (ਜ਼ਨਾਨ ਖਾਨੇ) ਵਿਚ ਜ਼ਨਾਨੀਆਂ ਰਸੋਈ ਘਰ ਵਾਲੇ ਪਾਸੇ ਹਨ। ਹੋਰ ਇਕ ਪਲ ਭਰ ਦੀ ਦੇਰ ਵੀ ਨਹੀਂ ਸੀ ਕੀਤੀ ਜਾ ਸਕਦੀ।

ਦੂਜੇ ਹੀ ਪਲ ਉਹ ਚੱਪ-ਚਾਪ ਪਿਛਵਾੜਿਓਂ ਦਰਵਾਜੇ ਥਾਣੀਂ ਸਫੀਅਤ ਦੇ ਘਰੋਂ ਨਿਕਲ ਗਈ।

ਸਫੀਅਤ ਦੇ ਘਰ ਦੇ ਪਿਛਵਾੜੇ ਇਕ ਚੌੜਾ ਮੈਦਾਨ ਹੈ ਅਤੇ ਉਸਦੇ ਪਰਲੇ ਪਾਸੇ ਇਕ ਵਿਰਲਾ ਜੰਗਲ ਹੈ। ਕਿਸੇ ਵਿਸ਼ੇਸ਼ ਗੱਲ ਦੇ ਬਾਰੇ ਬਿਨਾਂ ਸੋਚੇ ਤਰਾ ਨੇ ਮੈਦਾਨ ਨੂੰ ਦੌੜ ਕੇ ਪਾਰ ਕੀਤਾ ਅਤੇ ਜੰਗਲ ਦੇ ਤੰਗ ਰਸਤੇ ਵਿਚੋਂ ਦੀ ਛੇਤੀ-ਛੇਤੀ ਅੱਗੇ ਵਧੀ।

ਅੱਜ — ਉਸ ਸਮੇਂ ਉਸਨੂੰ ਕਿਸੇ ਵੀ ਹਿੰਸਕ ਬਾਘ ਜਾਂ ਸੱਪ ਦਾ ਡਰ ਨਹੀਂ ਹੈ, ਉਸਨੂੰ ਜੇ ਡਰ ਹੈ ਤਾਂ ਮਨੁੱਖ ਦਾ — ਸਫੀ ਦਾ — ਗੂੰਗੇ ਦਾ। ਉਹ ਕਿਸੇ ਤਰ੍ਹਾਂ ਨੱਠ ਆਈ ਹੈ — ਕਿਥੇ ਜਾ ਰਹੀ ਹੈ — ਇਸਦੇ ਬਾਰੇ ਬਿਨਾਂ ਸੋਚੇ ਹੀ ਉਹ ਜੰਗਲ ਦੇ ਅੰਦਰ ਠੋਕਰਾਂ ਖਾਂਦੀ ਦੌੜਨ ਲੱਗੀ। ਉਸਨੂੰ ਕੇਵਲ ਇਕੋ ਹੀ ਫਿਕਰ ਹੈ — ਜਾਂ ਤਾਂ ਆਪਣੇ ਘਰ ਪਹੁੰਚੂੰਗੀ, ਜਾਂ ਧਨਸ਼ਿਰੀ ਦੇ ਕੰਢੇ। ਕੋਈ ਜੇ ਮੇਰੇ ਨਾਲ ਜ਼ਬਰਦਸਤੀ ਕਰੇਗਾ ਤਾਂ ਧਨਸ਼ਿਰੀ ਵਿਚ ਛਾਲ ਮਾਰ ਦਿਆਂਗੀ ਜਾਂ ਛੁਰਾ ਮਾਰ ਕੇ ਖੁਦਕੁਸ਼ੀ ਕਰ ਲਵਾਂਗੀ।

ਅਤੇ ਜੇ ਗੁਲਚ ਦਾ ਗੱਡਾ ਰਾਹ ਵਿਚ ਹੀ ਮਿਲ ਜਾਏ! ਡਰ ਅਤੇ ਸ਼ੰਕਾਵਾਂ ਦੇ ਦਰਮਿਆਨ ਉਸਦੇ ਮਨ ਅੰਦਰ ਖੁਸ਼ੀ ਦੀ ਲਹਿਰ ਦੌੜ ਗਈ। ਉਸ ਸਮੇਂ ਦੁਨੀਆਂ ਦਾ ਕੋਈ ਵੀ ਮੇਰਾ ਕੁਝ ਨਹੀਂ ਕਰ ਸਕੇਗਾ। ਮੈਂ ਗੁਲਚ ਦੇ ਨਾਲ ਚਲੀ ਜਾਵਾਂਗੀ।

ਅੱਧੇ ਘੰਟੇ ਦੇ ਕਰੀਬ ਦੌੜਨ ਤੋਂ ਬਾਅਦ ਉਹ ਹਫ ਗਈ, ਉਹ ਜ਼ਰਾ ਠਹਿਰ ਗਈ। ਮਾਘ ਮਹੀਨੇ ਦੇ ਠੰਢ ਦੀ ਰਾਤ ਵਿਚ ਵੀ ਉਹ ਮੁੜ੍ਹਕੋ ਮੁੜ੍ਹਕੀ ਹੋ ਗਈ ਸੀ। ਉਸਦੀਆਂ ਗਲ੍ਹਾਂ ਤੋਂ ਮੁੜ੍ਹਕਾ ਚੋ ਰਿਹਾ ਸੀ।

ਉਸਨੂੰ ਕੁਝ ਡਰ ਲੱਗਾ। ਏਡੀ ਰਾਤ ਨੂੰ ਉਹ ਏਧਰ ਕਿਧਰ ਆ ਗਈ ਸੀ? ਇਹ ਤਾਂ ਰਸਤਾ ਨਹੀਂ ਹੈ, ਜੰਗਲ ਹੈ। ਕੀ ਰਸਤਾ ਭੁੱਲ ਗਈ ਹਾਂ? ਏਧਰ ਜਾ ਕੇ ਕਿਥੇ ਪਹੁੰਚੂੰਗੀ? ਕਿਤੇ ਫਿਰ ਸਫੀ ਦੇ ਘਰ ਨਾ ਪਹੁੰਚ ਜਾਵਾਂ?

ਤਰਾ ਨੇ ਇਕ ਵਾਰ ਆਕਾਸ਼ ਵਿਚ ਚੰਦਰਮਾ ਨੂੰ ਤੱਕਿਆ, ਪਰ ਚੰਦਰਮਾ ਨੂੰ

ਦੇਖ ਕੇ ਵੀ ਉਹ ਅੰਦਾਜ਼ਾ ਨਾ ਕਰ ਸਕੀ ਕਿ ਉਹ ਕਿਸ ਪਾਸੇ ਆ ਗਈ ਹੈ; ਜਿਸ ਪਾਸਿਉਂ ਉਹ ਆਈ ਸੀ, ਉਸ ਪਾਸੇ ਵਲ ਉਸ ਨੇ ਦੇਖਿਆ, ਦੂਰ ਬਹੁਤ ਦੂਰ ਉਸਨੇ ਕਿਸੇ ਆਦਮੀ ਦੀ ਬਾਰੀਕ ਜਿਹੀ ਆਵਾਜ਼ ਸੁਣੀ। ਪਰ ਕਿੱਡੀ ਕੁ ਦੂਰ ਹੈ, ਉਹ ਅੰਦਾਜ਼ਾ ਨਾ ਲਾ ਸਕੀ। ਕਦੇ ਬਿਲਕੁਲ ਨਜ਼ਦੀਕ ਹੀ ਲਗਦੀ ਸੀ, ਕਦੇ ਬਹੁਤ ਦੂਰ। ਪਰ ਉਸਨੇ ਆਪਣੇ ਦਿਲ ਦੀ ਧੜਕਣ ਨੂੰ ਸੁਣਿਆ, ਉਸਦੇ ਹੱਥ ਪੈਰ ਢਿੱਲੇ ਪੈ ਗਏ।

ਇਕ ਰੁਖ ਨੂੰ ਫੜ ਕੇ ਉਹ ਕੁਝ ਚਿਰ ਲਈ ਠਹਿਰ ਗਈ। ਇਸ ਦੇ ਬਾਅਦ ਹੋਰ ਸੋਚੇ ਬਿਨਾ ਹੀ ਉਸਨੇ ਚਲਣਾ ਸ਼ੁਰੂ ਕਰ ਦਿਤਾ। ਰੁਕਣ ਲਈ ਵਕਤ ਨਹੀਂ ਹੈ।

ਰਾਤ ਦਾ ਉਸਨੂੰ ਡਰ ਨਹੀਂ ਹੈ। ਉਸਨੂੰ ਡਰ ਹੈ ਤਾਂ ਮਨੁੱਖ ਦਾ। ਉਸਨੂੰ ਚੰਗੀ ਤਰ੍ਹਾਂ ਕੁਝ ਵੀ ਪਤਾ ਨਹੀਂ ਸੀ ਲਗ ਰਿਹਾ। ਜੰਗਲ ਮੁੱਕ ਗਿਆ ਹੈ, ਇਹ ਸੁੱਕੇ ਕਾਨੇ ਹਨ, ਧੁੰਦਲੀ ਚਾਨਣੀ ਵਿਚ ਸਭ ਕੁਝ ਅਸਪੱਸ਼ਟ ਦਿਖਾਈ ਦੇ ਰਿਹਾ ਸੀ। ਸਭ ਉਸਨੂੰ ਅਜਨਬੀ ਜਿਹਾ ਲੈ ਗਿਆ। ਉਹ ਧੁੰਦਲੀ ਧੂੜ ਵਿਚੋਂ ਦੀ ਅੱਗੇ ਨਿਕਲ ਗਈ।

ਅਚਾਨਕ ਉਸਨੂੰ ਆਪਣੇ ਪੈਰਾਂ ਹੇਠਲੀ ਜ਼ਮੀਨ ਪੋਲੀ ਪੋਲੀ ਲੱਗੀ। ਇਹ ਮਿੱਟੀ ਹੈ ਜਾਂ ਰੇਤ ? ਉਹ ਰੁੱਕ ਗਈ। ਸਾਮਹਣੇ ਦੇਖਿਆ ਤਾਂ ਉਸਨੂੰ ਪਤਾ ਲੱਗਾ ਇਹ ਤਾਂ ਧਨਸ਼ਿਰੀ ਹੈ। ਇਧਰ-ਓਧਰ ਘੁੰਮ-ਘੁੰਮ ਕੇ ਉਹ ਧਨਸ਼ਿਰੀ ਦੇ ਕੰਢੇ ਪੁੱਜੀ ਹੈ।

ਤਰਾ ਅਚਾਨਕ ਨਿਡਰ ਜਿਹੀ ਹੋ ਗਈ। ਇਹ ਤਾਂ ਜਾਣੀ ਪਛਾਣੀ ਧਨਸ਼ਿਰੀ ਹੈ। ਦੁਨੀਆ ਭਰ ਦੇ ਲੋਕ ਉਸ ਨਾਲ ਠੱਗੀ ਕਰਨ ਪਰ ਧਨਸ਼ਿਰੀ ਉਸ ਨਾਲ ਧੋਖਾ ਨਹੀਂ ਕਰ ਸਕਦੀ। ਧਨਸ਼ਿਰੀ ਤਾਂ ਨਿਆਸਰਿਆਂ ਦਾ ਆਸਰਾ ਹੈ, ਨਿਓਟਿਆਂ ਦੀ ਓਟ ਹੈ।

ਸ਼ਾਂਤ ਭਾਵ ਨਾਲ ਵਗਣ ਵਾਲੀ ਨਦੀ ਵੱਲ ਉਸਨੇ ਇਕ ਵਾਰ ਦੇਖਿਆ। ਧੁੰਦ ਨਦੀ ਦੇ ਵਹਾ ਉਤੇ ਉੱਤਰ ਆਈ ਸੀ। ਉਸਦੇ ਉੱਪਰ ਚਾਨਣ ਦਾ ਪਤਲਾ ਰੰਗ ਸੀ। ਤਰਾ ਨੂੰ ਇਉਂ ਲੱਗਿਆ ਜਿਵੇਂ ਉਸਦੀਆਂ ਲੱਤਾਂ ਵਿਚ ਸਾਹ ਸੱਤਿ ਨਾ ਹੋਵੇ। ਨਦੀ ਦੇ ਕੰਢੇ ਦੀ ਰੇਤ ਉੱਤੇ ਹੀ ਬੈਠ ਗਈ। ਨਦੀ ਦੇ ਕੰਢੇ ਬਹੁਤ ਸਰਦੀ ਹੈ। ਧੁੰਦ ਦੀ ਹਿੱਕ ਨੂੰ ਚੀਰ ਕੇ ਹਵਾ ਸਹਿਜੇ ਸਹਿਜੇ ਵਗ ਰਹੀ ਹੈ।

ਤਰਾ ਨੇ ਚਾਰੇ ਪਾਸੇ ਦੇਖਿਆ। ਕੋਈ ਵੀ ਨਹੀਂ ਸੀ, ਕੁਝ ਵੀ ਨਹੀਂ ਸੀ। ਉਸਦੇ ਚਾਰੇ ਪਾਸੇ ਧੁੰਦ-ਨਾਲ ਘਿਰਿਆ ਹੋਇਆ ਇਕ ਮਿੱਟੀ ਰੰਗਾ ਸੰਸਾਰ ਸੀ। ਇਕ ਜਾਣੀ ਪਛਾਣੀ ਨਦੀ ਦੇ ਅਨਜਾਣ ਕਿਨਾਰੇ ਸਨ। ਇਕ ਜਾਣੇ ਪਛਾਣੇ ਪਿੰਡ ਦਾ ਅਨਜਾਣ ਪਾਸਾ ਸੀ। ਨਾਵਾਕਿਫ ਚਾਨਣੀ, ਸਮਝ ਤੋਂ ਬਾਹਰ ਦੀ ਧੁੰਦ ਹੈ। ਚਾਨਣੀ — ਧੁੰਦ ਲਪੇਟੀ ਰਾਤ ਦੀ ਭੇਦ ਭਰੀ ਚਾਨਣੀ ਹੈ ਅਤੇ ਇਕ ਇਕੱਲੀ ਡਰੀ ਹੋਈ ਕੁੜੀ ਹੈ। ਚਾਰੇ ਪਾਸੇ ਅਜਨਬੀ ਰਾਤ ਦਾ ਪਹਿਰਾ ਸੀ।

ਤਰਾ ਨੂੰ ਇਉਂ ਮਹਿਸੂਸ ਹੋਇਆ ਕਿ ਜਿਵੇਂ ਉਸਨੂੰ ਫਿਕਰ ਕਰਨ ਦੀ ਕੋਈ ਲੋੜ ਨਹੀਂ। ਅਚਾਨਕ ਉਸ ਦੀ ਜਿਵੇਂ ਮੱਤ ਮਾਰੀ ਗਈ ਹੋਵੇ — ਉਸਦੀ ਚੇਤਨਾ

ਸ਼ਕਤੀ ਜਿਵੇਂ ਗੁੰਮ ਹੋ ਗਈ ਹੈ ।

ਕੁਝ ਚਿਰ ਉਹ ਉਵੇਂ ਹੀ ਬੈਠੀ ਰਹੀ । ਉਸਨੇ ਇਹ ਸੋਚਣ ਦੀ ਕੋਸ਼ਿਸ਼ ਕੀਤੀ ਕਿ ਉਸਨੂੰ ਆਇਆਂ ਕਿੰਨਾ ਚਿਰ ਹੋ ਗਿਆ ਹੈ — ਇਕ ਘੰਟਾ — ਦੋ ਘੰਟੇ ਜਾਂ ਇਸ ਤੋਂ ਵੀ ਵੱਧ ?

ਸਫੀ ਨੇ ਮੇਰੀ ਭਾਲ ਵਿਚ ਸਾਡੇ ਘਰ ਆਦਮੀ ਭੇਜੇ ਹੋਣਗੇ । ਉਹ ਸ਼ਾਇਦ ਮੈਨੂੰ ਚਾਰੇ ਪਾਸੇ ਲੱਭ ਰਹੇ ਹੋਣਗੇ । ਉਸਨੂੰ ਵਿਸ਼ਵਾਸ ਹੋਇਆ ਕਿ ਸਿੱਧੀ ਘਰ ਨਾ ਪੱਜ ਕੇ ਏਧਰ ਆ ਕੇ ਉਸਨੇ ਚੰਗਾ ਹੀ ਕੀਤਾ ਹੈ । ਉਹ ਮੈਨੂੰ ਫੜ ਕੇ ਲੈ ਜਾਂਦੇ ।

ਪਰ ਗੁਲਚ ਦਾ ਗੱਡਾ ਜੇ ਆਇਆ ਅਤੇ ਮੈਨੂੰ ਓਥੇ ਨਾ ਵੇਖ ਕੇ ਮੁੜ ਗਿਆ ਤਾਂ ! ਗੁਲਚ ਕੀ ਸੋਚੇਗਾ ? ਮੇਰੇ ਨਾਲ ਉਹ ਬਹੁਤ ਗੁੱਸੇ ਹੋਵੇਗਾ । ਉਹ ਮੈਨੂੰ ਬੁਰਾ ਭਲਾ ਕਹੇਗਾ । ਸਾਰੀਆਂ ਗੱਲਾਂ ਜਿੰਨਾ ਚਿਰ ਉਸਨੂੰ ਸਪੱਸ਼ਟ ਕਰਕੇ ਨਾ ਦੱਸਾਂਗੀ, ਉਨ੍ਹਾ ਚਿਰ ਉਹ ਸ਼ਾਇਦ ਮੇਰੇ ਨਾਲ ਬੋਲੇ ਵੀ ਨਾ ।

ਪਰ ਜਦ ਗੁਲਚ ਨੂੰ ਸਾਰੀ ਗੱਲ ਦਾ ਪਤਾ ਲਗ ਜਾਏਗਾ, ਉਹ ਮੈਨੂੰ ਸਗੋਂ ਵਧੇਰੇ ਪਿਆਰ ਕਰਨ ਲਗ ਜਾਏਗਾ । ਉਸਦੇ ਲਈ ਹੀ ਤਾਂ ਮੈਂ ਇੰਨਾ ਵਖਤ ਝਾਗ ਰਹੀ ਹਾਂ, ਹੋਰ ਕਿਸ ਲਈ ?

ਤਰਾ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਬਹੁਤ ਰਾਤ ਹੋ ਚੁਕੀ ਹੈ । ਇਸ ਮਾਘ ਦੇ ਮਹੀਨੇ ਵਿਚ ਨਦੀ ਦੇ ਕੰਢੇ ਇਸ ਤਰ੍ਹਾਂ ਇਕੱਲਿਆਂ ਬੈਠੇ ਰਹਿਣਾ ਚੰਗਾ ਨਹੀਂ ਹੈ । ਰਾਤ ਚਾਨਣੀ ਸੀ । ਇਹ ਵੀ ਗਨੀਮਤ ਸਮਝੋ । ਹੁਣ ਰਾਤ ਦਾ ਦੂਜਾ ਪਹਿਰ ਲਗ ਗਿਆ ਸੀ । ਉਸਨੇ ਹੋਰ ਬੈਠੇ ਰਹਿਣਾ ਠੀਕ ਨਾ ਸਮਝਿਆ ।

ਤਰਾ ਖੜੀ ਹੋ ਗਈ । ਚਾਰੇ ਪਾਸੇ ਇਕ ਵਾਰ ਦੇਖਿਆ । ਘਰ ਨੂੰ ਕਿਸ ਪਾਸਿਉਂ ਦੀ ਜਾਣਾ ਹੋਵੇਗਾ ? ਨਦੀ ਦੇ ਕੰਢੇ ਕੰਢੇ ਉਪਰਲੇ ਪਾਸਿਉਂ ਦੀ ਜਾ ਹੇਠਲੇ ਪਾਸਿਉਂ ਦੀ ? ਕੀ ਪਤਾ ਕਿੱਥੇ ਪੁੱਜ ਜਾਵਾਂਗੀ ? ਜਿੱਥੇ ਵੀ ਪੁੱਜਾਂਗੀ, ਇਥੇ ਨਦੀ ਦੇ ਕੰਢੇ ਰਾਤ ਨੂੰ ਬੈਠੇ ਰਹਿਣ ਨਾਲੋਂ ਤਾਂ ਠੀਕ ਹੈ । ਸਰਦੀ ਦਾ ਤਾਂ ਹੁਣ ਪਤਾ ਲਗਾ ਹੈ, ਦੌੜਦਿਆਂ ਤਾਂ ਮੁੜ੍ਹਕਾ ਆ ਗਿਆ ਸੀ । ਹੁਣ ਤਾਂ ਫਿਰ ਠੰਡ ਲਗ ਰਹੀ ਹੈ । ਏਨੀ ਠੰਡ ਵਿਚ ਏਥੇ ਬੈਠਣ ਨਾਲ ਬੀਮਾਰ ਹੀ ਹੋਵਾਂਗੀ । ਬੁਲ੍ਹ ਸੁੱਕ ਗਏ ਹਨ, ਹੱਥ ਪੈਰ ਸਰਦੀ ਨਾਲ ਸੁੰਨ ਹੋ ਗਏ ਹਨ, ਪੈਰਾਂ ਦੀਆਂ ਉਂਗਲੀਆਂ ਵੀ ਜਿਵੇਂ ਝੜ ਰਹੀਆਂ ਹੋਣ ।

ਉਸਨੇ ਨਦੀ ਵਲ ਇਕ ਵਾਰ ਦੇਖਿਆ । ਇਸਦੇ ਬਾਅਦ ਬਿਨਾ ਸੋਚਿਆਂ ਹੀ ਨਦੀ ਦੇ ਕੰਢੇ ਉਪਰ ਦੱਖਣ ਵਲ ਨੂੰ ਤੁਰ ਪਈ ।

ਚਾਰੇ ਪਾਸੇ ਚੁਪ-ਚਾਪ ਹੈ । ਚਿੜੀ ਦੀ ਚੂੰ ਤੱਕ ਦੀ ਆਵਾਜ਼ ਨਹੀਂ ਰਹੀ ਹੈ । ਗਿੱਦੜ ਦੀ ਵੀ ਹੁਆ-ਹੁਆ ਦੀ ਆਵਾਜ਼ ਕਿਧਰੇ ਨਹੀਂ ਆ ਰਹੀ ਹੈ । ਬਾਘ ਵੀ ਨਹੀਂ ਦਹਾੜ ਰਿਹਾ ਹੈ । ਮੱਝਾਂ ਦੇ ਪਾਲੀਆਂ ਦੀ ਲੰਮੀ ਹੇਕ ਕਿਤੇ ਨਹੀਂ ਸੁਣਾਈ ਦੇ ਰਹੀ ਹੈ । ਧੁੰਦ ਦੀ ਚੁੱਪ ਵਿਚ ਲਪੇਟੀ ਹੋਈ ਕੇਵਲ ਇਕ ਧਰਤੀ ਹੈ । ਤਰਾ ਦੇ ਪੈਰਾਂ ਹੇਠ ਆਉਂਦੀ ਰੇਤ ਦੀ ਹੀ ਖਸ-ਖਸ ਦੀ ਆਵਾਜ਼ ਆਉਂਦੀ ਹੈ । ਹੋਰ ਉਸਦੇ ਸ਼ਰੀਰ ਨਾਲ ਖਹਿਸਰਦੇ ਸਰਕੜੇ ਅਤੇ ਹੋਰ ਪੌਦਿਆਂ ਦੇ ਪੱਤਿਆਂ ਦੀ ਖੜ-ਖੜ

ਦੀ ਆਵਾਜ਼ ਆ ਰਹੀ ਹੈ। ਪੱਤਿਆਂ ਤੇ ਪਈ ਤ੍ਰੇਲ ਨਾਲ ਉਸਦਾ ਸਰੀਰ ਭਿੱਜਦਾ ਰਿਹਾ ਹੈ।

ਉਸ ਵੇਲੇ ਰਾਤ ਬਹੁਤ ਨਹੀਂ ਹੋਈ ਸੀ। ਪਰ ਉਸਨੂੰ ਇਉਂ ਮਹਿਸੂਸ ਹੋਇਆ ਸੀ, ਰਾਤ ਬਹੁਤ ਹੋ ਗਈ ਹੈ। ਉਸਦੇ ਪੈਰਾਂ ਦੀ ਚਾਪ ਧੀਮੀ ਹੋ ਗਈ ਹੈ ਧਨਸ਼ਿਰੀ ਦੇ ਕੰਢੇ ਦੇ ਨਿਸ਼ਚਿਤ ਆਸਰੇ ਨੂੰ ਛੱਡ ਕੇ ਉਹ ਦੂਰ ਨਹੀਂ ਜਾਣਾ ਚਾਹੁੰਦੀ ਹੈ। ਅੱਜ ਸਵੇਰੇ ਤੋਂ ਹੁਣ ਤੱਕ ਦਾ ਵਕਤ ਉਸ ਲਈ ਇਕ ਜੁੱਗ ਦੇ ਸਮਾਨ ਗੁਜ਼ਰਿਆ ਹੈ। ਸਵੇਰੇ ਸਫੀਅਤ ਦੇ ਘਰ ਚੌਲਾਂ ਦਾ ਚੂਰਨ ਬਣਾਉਣ ਜਾਣਾ, ਭੋਜ ਦੇ ਪਿੱਠੇ ਬਣਾਉਣਾ, ਮਸਜਿਦ ਵਿਚ ਭੋਜ ਦੇ ਕਾਰਨ ਹੋਇਆ ਰੌਲਾ-ਰੱਪਾ, ਫਿਰ ਉਸ ਦੇ ਬਾਅਦ ਘਟੀਆਂ ਉਹ ਭਿਆਨਕ ਘਟਨਾਵਾਂ ਜਿਵੇਂ ਉਹ ਯਾਦ ਹੀ ਨਹੀਂ ਕਰਨਾ ਚਾਹੁੰਦੀ। ਇਕ ਦਿਨ ਵਿਚ ਹੀ ਕਿੰਨਾ ਕੁਝ ਹੋ ਗਿਆ ਹੈ — ਕਿੰਨਾ ਕੁਝ ਜਿਸਦਾ ਵਹਿਮ-ਗੁਮਾਨ ਨਹੀਂ ਸੀ। ਇਹ ਸਭ ਕੁਝ ਸਮਝਣ ਦੀ ਕੋਸ਼ਿਸ਼ ਕਰਦਿਆਂ ਉਸਨੂੰ ਡਰ ਜੇਹਾ ਮਹਿਸੂਸ ਹੋਣ ਲੱਗਾ।

ਨਦੀ ਦਾ ਕੰਢਾ ਉਸਨੂੰ ਅਚਾਨਕ ਜਾਣਿਆ-ਪਛਾਣਿਆ ਲੱਗਾ। ਕੁਝ ਵੀ ਤਾਂ ਓਪਰਾ ਨਹੀਂ। ਇਹ ਬਰਗਦ ਦਾ ਰੁੱਖ ਹੈ, ਇਹ ਘਾਟ ਹੈ, ਇਹ ਉਨ੍ਹਾਂ ਦੇ ਘਰ ਨੂੰ ਜਾਣ ਵਾਲਾ ਰਸਤਾ ਹੈ।

ਧਨਸ਼ਿਰੀ ਵੱਲ ਇਕ ਵਾਰ ਤੱਕ ਕੇ ਉਹ ਘਰ ਨੂੰ ਜਾਣ ਵਾਲੇ ਰਸਤੇ ਪੈ ਗਈ।

## ਸਤਾਰਾਂ

ਗੁਲਚ ਅਤੇ ਚੰਦਰ ਨੇ ਮਿਲ ਕੇ ਸਾਰਾ ਬੰਦੋਬਸਤ ਕੀਤਾ। ਭੀਮ ਅਤੇ ਤਿਖਰ ਨੇ ਵੀ ਕੁਝ ਸਹਾਇਤਾ ਕੀਤੀ। ਗੱਡੇ ਦਾ ਬੰਦੋਬਸਤ ਕੀਤਾ ਚੰਦਰ ਨੇ, ਪੱਤਣ ਉਤੇ ਬੇੜੀ ਤੇ ਹੈ ਹੀ ਸੀ — ਮਲਾਹ ਨੂੰ ਵੀ ਚੰਦਰ ਨੇ ਕਹਿ ਛੱਡਿਆ ਸੀ ਕਿ ਕਿਸੇ ਨੂੰ ਪਤਾ ਹੀ ਨਾ ਲੱਗੇ ਕੌਣ ਨਦੀ ਦੇ ਪਾਰ ਗਿਆ ਹੈ। ਮਲਾਹ ਨੇ ਪਹਿਲਾਂ ਵੀ ਤਾਂ ਕਈ ਵਾਰ ਏਹੋ ਜੇਹੀਆਂ ਕੁੜੀਆਂ ਨੂੰ ਦਰਿਆਉਂ ਪਾਰ ਲੰਘਾਇਆ ਹੈ। ਉਸਨੇ ਵਿਸ਼ਵਾਸ ਦਿਵਾਇਆ।

ਇਕ ਸਮੱਸਿਆ ਖੜੀ ਹੋਈ। ਕੁੜੀ ਨੂੰ ਲਿਆ ਕੇ ਘਰ ਪ੍ਰਵੇਸ਼ ਕਰਾਉਣ ਲਈ ਵੀ ਇਕ ਤੀਵੀਂ ਦੀ ਲੋੜ ਹੈ। ਚੰਦਰ ਨੇ ਇਕ ਵਾਰ ਸਲਾਹ ਦਿੱਤੀ — ਜੇ ਇਕ ਵਾਰ ਗੁਲਚ ਦੀ ਮਾਂ ਨੂੰ ਹੀ ਮਨਾ ਕੇ ਲੈ ਆਂਦਾ ਜਾਏ ਤਾਂ ਕੈਸਾ ਰਹੇਗਾ ? ਗੁਲਚ ਨਾ ਮੰਨਿਆ। ਤਿੱਖਰ ਨੇ ਇਕ ਉਪਾਅ ਦੱਸਿਆ — ਗੁਲਚ ਜੇ ਕਹੇ ਤਾਂ ਮੋਲੋਕਾ ਆਪਣੀ ਬਹੁ ਚੇਨਿਮਾਈ ਨੂੰ ਭੇਜ ਸਕਦਾ ਹੈ। ਗੁਲਚ ਨੇ ਸ਼ੁਰੂ ਵਿਚ ਤਾਂ ਵਿਰੋਧ ਕੀਤਾ — ਫਿਰ ਉਸਨੇ ਸੋਚ ਕੇ ਕਿਹਾ — ਇਹ ਵੀ ਕੋਈ ਬੁਰੀ ਗੱਲ ਨਹੀਂ —

ਠੀਕ ਹੀ ਹੈ — ਚੇਨਿਮਾਈ ਨਾਲੋਂ ਵਧੇਰੇ ਉਸਦੀ ਹਮਰਾਜ਼ ਹੋਰ ਕੌਣ ਹੈ ?

''ਭਾਵੇਂ ਕੱਢ ਕੇ ਲਿਆਈ ਜਾਣ ਵਾਲੀ ਕੁੜੀ ਹੈ'' — ਚੰਦਰ ਨੇ ਕਿਹਾ — ''ਅਸੀਂ ਛੋਟਾ ਮੋਟਾ ਵਿਆਹ ਹੀ ਕਰ ਦਿਆਂਗੇ। ਬਰਾਦਰੀ ਦੇ ਸਹਿਯੋਗ ਕਾਰਨ ਗੁਲਚ-ਤਰਾ ਦੇ ਮੇਲ-ਜੋਲ ਦਾ ਕਿਸੇ ਨੂੰ ਇਤਰਾਜ਼ ਨਹੀਂ ਹੋਵੇਗਾ।''

ਮੌਲਵੀ ਵਕਤ ਤੇ ਪੁੱਜ ਗਿਆ।

ਗੁਲਚ ਪੱਤਣ ਤੇ ਨਹੀਂ ਗਿਆ — ਓਥੇ ਤਿਖਰ ਨੂੰ ਭੇਜਿਆ ਚੰਦਰ ਨੂੰ ਹੋਰ ਪਾਸੇ ਧਿਆਨ ਦੇਣਾ ਸੀ। ਚੰਦਰ ਦੀ ਸਲਾਹ ਦੇ ਮੁਤਾਬਕ ਪੱਤਣ ਦੇ ਇਕ ਪਾਸੇ ਵੀ ਇਕ ਗੱਡਾ ਰਖਿਆ ਗਿਆ। ਨਦੀ ਦੇ ਪਾਰੋਂ ਵਹੁਟੀ ਗੱਡੇ ਤੇ ਆਏਗੀ ਓਥੇ ਭੀਮ ਉਸਦੇ ਨਾਲ ਹੋਵੇਗਾ। ਗੱਡਾ ਵੀ ਇਕ ਨੇਪਾਲੀ ਦਾ ਸੀ। ਮਲਾਹ ਦਰਿਆਓਂ ਪਾਰ ਕਰ ਆਵੇਗਾ। ਉਸ ਪਾਰ ਦੂਜੇ ਗੱਡੇ ਤੇ ਚੜ੍ਹਾ ਕੇ ਤਿਖਰ ਵਹੁਟੀ ਨੂੰ ਘਰ ਲੈ ਆਊਗਾ। ਪੁੱਜਦਿਆਂ ਹੀ ਮੌਲਵੀ ਬਿਨਾ ਕਿਸੇ ਦੇਰ ਦੇ ਨਿਕਾਹ ਪੜ੍ਹਾ ਦੇਵੇਗਾ। ਵਹੁਟੀ ਦੇ ਕੋਲ ਰਹੇਗੀ ਚੇਨਿਮਾਈ।

ਚੰਦਰ ਨੇ ਹੌਸਲਾ ਦਿਵਾਇਆ — ''ਐਵਰੀਥਿੰਗ ਆਲ ਰਾਈਟ। ਸਭ ਠੀਕ ਹੋ ਜਾਏਗਾ।''

ਮੌਲਵੀ ਨੂੰ ਪਹਿਲਾਂ ਹੀ ਸਮਝਾ ਛੱਡਿਆ ਸੀ — ''ਨਿਕਾਹ ਕੁਇਕੱਲੀ ਕਰਾ ਦੇਣਾ। ਬਾਕੀ ਪਾਠ-ਪੂਜਾ ਜੋ ਵੀ ਹੋਵੇ ਉਹ ਤੂੰ ਆਪਣੇ ਘਰ ਕਰਦਾ ਰਹੀਂ — ਸਮਝੇ ?''

ਇਨ੍ਹਾਂ ਗੱਲਾਂ ਵਿਚ ਮੌਲਵੀ ਬੜਾ ਸਮਝਦਾਰ ਹੈ, ਉਹ ਮੁੱਛਾਂ ਵਿਚੋਂ ਦੀ ਹੱਸਿਆ ਅਤੇ ਆਪਣਾ ਸਿਰ ਹਿਲਾਇਆ — ''ਮੀਆਂ ਬੀਵੀ ਰਾਜ਼ੀ — ਤਾਂ ਬਸ ਅਸਲੀ ਨਿਕਾਹ ਸਮਝੋ, ਬਾਕੀ ਸਭ ਕੁਝ ਸਾਡੇ ਤੇ ਛੱਡ ਦਿਓ।''

ਚੰਦਰ ਇਸ ਗੱਲ ਨੂੰ ਸਮਝਦਾ ਸੀ।

ਪਿੰਡ ਦੇ ਸਭ ਲੋਕ ਭੋਜ ਲਈ ਮਸਜਿਦ ਵਿਚ ਗਏ — ਉੱਨੇ ਚਿਰ ਵਿਚ ਹੀ ਕਪਾਹੀ ਦੇ ਘਰ ਦੀਆਂ ਚੀਜ਼ਾਂ ਵਸਤਾਂ ਨਦੀ ਦੇ ਪਾਰ ਭੇਜ ਦਿੱਤੀਆਂ ਗਈਆਂ। ਸਭ ਸਾਮਾਨ ਰੱਖ-ਢੱਕ ਕੇ ਇਕ ਗੱਡੇ ਵਿਚ ਆ ਗਿਆ।

ਰਾਤ ਦੇ ਅੱਠ ਵੱਜਣ ਤੇ ਗੱਡਾ ਫਿਰ ਆ ਕੇ ਕਪਾਹੀ ਦੇ ਘਰ ਦੇ ਸਾਮ੍ਹਣੇ ਖੜਾ ਹੋ ਗਿਆ। ਗੂੰਗੇ ਦੀ ਮਾਲਾ, ਪੱਟ ਦਾ ਰੇਸ਼ਮੀ ਸੂਟ ਅਤੇ ਅੱਸੀ ਨੰਬਰ ਦੇ ਸੂਤ ਦੀ ਇਕ ਚਾਦਰ ਉਤੇ ਲੈ ਕੇ ਅਤੇ ਹੱਥ ਵਿਚ ਇਕ ਗੁਥਲੀ ਲੈ ਕੇ ਕਪਾਹੀ ਘਰੋਂ ਨਿਕਲ ਆਈ — ਇਕੱਲੀ। ਭੀਮ ਉਸਦੇ ਅੱਗੇ ਅੱਗੇ ਸੀ।

''ਕੁਝ ਰਹਿ ਤੇ ਨਹੀਂ ਗਿਆ ?'' — ਭੀਮ ਨੇ ਪੁੱਛਿਆ।

''ਨਹੀਂ।'' ਕਹਿ ਕੇ ਕਪਾਹੀ ਛੇਤੀ ਨਾਲ ਗੱਡੇ ਉਤੇ ਚੜ੍ਹ ਗਈ। ਗੱਡਾ ਚਲ ਪਿਆ। ਉਡੀਕ ਰਹੀ ਬੇੜੀ ਤੇ ਚੜ੍ਹ ਕੇ ਉਹ ਦਰਿਆਓਂ ਪਾਰ ਹੋ ਗਏ।

ਪੱਤਣ ਦੇ ਉਸ ਪਾਰ ਤਿਖਰ ਨੇ ਕਪਾਹੀ ਨੂੰ ਦੂਜੇ ਗੱਡੇ ਤੇ ਚੜ੍ਹਾ ਲਿਆ। ਗੱਡੇ ਤੇ ਚੜ੍ਹ ਕੇ ਕਪਾਹੀ ਨੇ ਉੱਚੀ ਆਵਾਜ਼ 'ਚ ਭੀਮ ਨੂੰ ਕਿਹਾ — ''ਭੀਮ ਤੂੰ — ਆਪਣੇ ਘਰ ਜਾਣ ਤੋਂ ਪਹਿਲਾਂ ਸਾਡੇ ਘਰ ਇਕ ਵਾਰ ਝਾਤੀ ਮਾਰ ਜਾਈਂ।''

''ਹੋਰ ਕਿਹੜਾ ਕੰਮ ਬਾਕੀ ਹੈ ?''

''ਤਰਾ ਸਫੀਅਤ ਦੇ ਘਰ ਗਈ ਸੀ। ਸ਼ਾਇਦ ਉਹ ਮੁੜ ਆਵੇ। ਪਰ ਗੱਲ ਉਸਦੇ ਉਥੇ ਹੀ ਰਹਿਣ ਦੀ ਹੋਈ ਹੈ। ਜੇ ਉਹ ਮੁੜ ਆਵੇ ਤਾਂ ਉਸ ਨੂੰ ਕਹਿ ਦੇਵੀਂ ਕਿ ਮੈਂ ਆਈ।''

ਭੀਮ ਨੇ ਮੱਲਾਹ ਕੋਲ ਬੈਠ ਕੇ ਇਕ ਚਿਲਮ ਗਾਂਜੇ ਦੀ ਪੀਤੀ ਅਤੇ ਫਿਰ ਹੌਲੀ ਹੌਲੀ ਕਪਾਹੀ ਦੇ ਘਰ ਨੂੰ ਤੁਰ ਪਿਆ।

ਉਸਨੇ ਸਹਿਜ-ਸੁਭਾ ਹੀ ਆਪਣੇ ਆਪ ਨੂੰ ਕਿਹਾ — ''ਇਹ ਗੱਲਾਂ ਚੰਗੀਆਂ ਨਹੀਂ ਹੋ ਰਹੀਆਂ।''

ਭੀਮ ਲਈ ਇਹ ਗੱਲ ਨਵੀਂ ਨਹੀਂ। ਡਾਲਿਮ ਪਿੰਡ ਅਤੇ ਸਿਪਰੀਆ ਪਿੰਡ ਵਿਚ ਵਿਆਹ ਬਹੁਤ ਘੱਟ ਹੁੰਦਾ ਹੈ। ਅਕਸਰ ਕੋਈ ਕੱਢ ਕੇ ਲੈ ਜਾਂਦਾ ਹੈ, ਜਾਂ ਕੋਈ ਕਿਸੇ ਨਾਲ ਨਿਕਲ ਜਾਂਦੀ ਹੈ। ਅੰਤ ਬਰਾਦਰੀ ਨੂੰ ਪਾਨ-ਸੁਪਾਰੀ ਖੁਆ ਕੇ ਸਭ ਠੀਕ ਹੋ ਜਾਂਦਾ ਹੈ। ਜਿਵੇਂ ਰਿਵਾਜ ਬਣ ਗਿਆ ਹੈ। ਸ਼ਾਦੀ ਕਰਨ ਦੀ ਕਿੰਨਿਆਂ ਕੁ ਵਿਚ ਸਮਰਥਾ ਹੈ। ਸਭ ਲੋਕ ਗਰੀਬ ਹਨ।

ਚੰਦਰ ਦੇ ਹੁਕਮ ਦੀ ਮੌਲਵੀ ਨੇ ਲਫਜ਼-ਬਲਫਜ਼ ਪਾਲਣਾ ਕੀਤੀ। ਚੇਨਿਮਾਈ ਲੰਮੀ ਚਾਦਰ ਉਤੇ ਲਈ ਕਪਾਹੀ ਨੂੰ ਗੱਡੇ ਤੋਂ ਉਤਾਰ ਕੇ ਅੰਦਰ ਲੈ ਗਈ। ਕਪਾਹੀ ਅਜੇ ਬੈਠੀ ਹੀ ਸੀ ਕਿ ਮੌਲਵੀ ਪੁੱਜ ਗਿਆ। ਤਿਖਰ ਅਤੇ ਗੱਡੇ ਵਾਲਾ ਨਿਕਾਹ ਦੇ ਗਵਾਹ ਬਣੇ। ਮੌਲਵੀ ਨੇ ਵਕੀਲ ਦਾ ਕੰਮ ਵੀ ਕੀਤਾ। ਖੁਤਬਾ ਵੀ ਪੜ੍ਹਿਆ — ਲਾੜੇ ਦਾ ਕੀ ਨਾਂ ਹੈ — ਲਾੜੀ ਦਾ ਕੀ ਨਾਂ ਹੈ — ਇਸ ਗੱਲ ਵਲ ਵੀ ਕਿਸੇ ਨੇ ਕੋਈ ਧਿਆਨ ਨਾ ਦਿਤਾ। ਹੱਕ ਮਹਿਰ ਦਾ ਫੈਸਲਾ ਮੌਲਵੀ ਨੇ ਹੀ ਕਰ ਦਿਤਾ — ਪੰਜਾਹ ਰੁਪੈ।

''ਕਬੂਲ ਹੈ ?''

''ਹਾਂ।''

ਬਸ ਹੋਰ ਕੋਈ ਗੱਲ ਨਾ ਹੋਈ।

ਸਿਲਹਟ ਦੇ ਮੌਲਵੀ ਨੇ ਖੁਤਬਾ ਪੜ੍ਹਿਆ, ਮੁਲਾਕਾਤ ਅਦਾ ਕੀਤੀ। ਇਸ ਦੇ ਮਗਰੋਂ ਚਾਹ ਪੀ ਕੇ ਗੁਲਚ ਅਤੇ ਚੰਦਰ ਨਾਲ ਆਦਾਬ ਅਰਜ਼ ਕੀਤਾ।

ਇਕ ਰੁਪਿਆ ਹੱਥ ਵਿਚ ਫੜਾ ਕੇ ਚੰਦਰ ਨੇ ਪੁੱਛਿਆ — ''ਨਿਕਾਹ ਚੰਗੀ ਤਰ੍ਹਾਂ ਪੜ੍ਹਾਇਆ ਹੈ ਨਾ ?''

''ਹਾਂ, ਖੂਬ ਚੰਗੀ ਤਰ੍ਹਾਂ ਪੜ੍ਹਾਇਆ ਹੈ।'' ਮੌਲਵੀ ਨੇ ਕਿਹਾ।

ਚਾਹ ਪੀ ਕੇ ਸਾਰੇ ਆਪਣੇ ਆਪਣੇ ਘਰ ਚਲੇ ਗਏ। ਚੇਨਿਮਾਈ ਅਤੇ ਤਿਖਰ ਨੂੰ ਗੁਲਚ ਦੂਰ ਤੱਕ ਅਗਾਂਹ ਕਰ ਕੇ ਆਇਆ।

ਜਾਣ ਲਈ ਤਿਆਰ ਹੋ ਕੇ ਚੰਦਰ ਨੇ ਪੁਛਿਆ — ''ਵਹੁਟੀ ਇਕੋ ਹੀ ਆਈ ਹੈ ?''

ਸੰਖੇਪ ਵਿਚ ਗੁਲਚ ਨੇ ਉੱਤਰ ਦਿਤਾ — ''ਰਬ ਹੀ ਜਾਣੇ।''

ਵਿਦਾ ਲੈਣ ਸਮੇਂ ਚੰਦਰ ਨੇ ਆਪਣੇ ਚਾਦਰ ਹੇਠੋਂ ਕਾਗ਼ਜ਼ ਨਾਲ ਲਪੇਟੀ ਹੋਈ

ਕੋਈ ਚੀਜ਼ ਕੱਢ ਕੇ ਗੁਲਚ ਨੂੰ ਦਿਤੀ ।

"ਇਹ ਵੀ ਹੈ ?" ਗੁਲਚ ਨੇ ਪੁੱਛਿਆ ।

"ਸੈਂਡਲ ਹੈ, ਤਰਾ ਨੂੰ ਸ਼ਾਦੀ ਵਿਚ ਇਕ ਜੋੜਾ ਸੈਂਡਲ ਦੇਣ ਦਾ ਮੈਂ ਵਾਅਦਾ ਕੀਤਾ ਸੀ ।"

"ਲਿਆ ਦੇ ਦੇ ।"

ਪੈਕਟ ਨੂੰ ਗੁਲਚ ਨੇ ਘਰ ਦੇ ਅੰਦਰ ਰਖ ਦਿਤਾ ।

"ਹੁਣ ਤੁਸੀਂ ਆਰਾਮ ਕਰੋ, ਮੈਂ ਚਲਦਾ ਹਾਂ ।" — ਇਹ ਕਹਿ ਕੇ ਚੰਦਰ ਚਲਾ ਗਿਆ ।

ਉਸ ਸਮੇਂ ਰਾਤ ਕਾਫੀ ਹੋ ਗਈ ਸੀ । ਨਦੀ ਦੇ ਕੰਢੇ ਦੀ ਸੁੰਨਤਾ ਅਤੇ ਧੁੰਦ ਨੇ ਰਾਤ ਨੂੰ ਹੋਰ ਵੀ ਗੰਭੀਰ ਬਣਾ ਦਿਤਾ ਸੀ । ਇਕ ਵੱਡਾ ਕੰਮ ਨੇਪਰੇ ਚਾੜ੍ਹਨ ਦਾ ਸਨਮਾਨ ਪ੍ਰਾਪਤ ਕਰਕੇ ਚੰਦਰ ਨੇ ਵਿਦਿਆ ਲਈ । ਥੋੜ੍ਹੀ ਦੂਰ ਜਾ ਕੇ ਉਸਨੇ ਉੱਚੀ ਆਵਾਜ਼ ਨਾਲ ਕਿਹਾ — "ਗੁਲਚ ਗੁਡ ਨਾਈਟ ।"

ਗੁਲਚ ਕੁਝ ਦੇਰ ਵਿਹੜੇ ਵਿਚ ਹੀ ਰਿਹਾ । ਉਸਦੇ ਮਨ ਵਿਚ ਇਕ ਪ੍ਰਕਾਰ ਦੀ ਹਲਚਲ ਜਿਹੀ ਹੋਈ । ਉਸਨੇ ਚਾਰ ਚੁਫੇਰੇ ਵੇਖਿਆ । ਸਭ ਆਪਣੇ ਆਪਣੇ ਘਰ ਜਾ ਚੁਕੇ ਹਨ । ਇਕ ਅਦੁਤੀ ਆਨੰਦ ਮਹਿਸੂਸ ਕਰਦਾ ਹੋਇਆ ਬੱਤੀ ਹੱਥ ਵਿਚ ਲੈ ਕੇ ਅੰਦਰਲੇ ਕਮਰੇ ਵਿਚ ਆ ਗਿਆ ।

ਕਪਾਹੀ ਨੇ ਸਿਰ ਤੋਂ ਦਵੱਟਾ ਲਾਹ ਕੇ, ਇਕ ਟਕ ਨਜ਼ਰ ਨਾਲ ਗੁਲਚ ਵੱਲ ਤੱਕਿਆ — ਗੁਲਚ ਦੀ ਸੁੱਧ-ਬੁੱਧ ਗੁਆਚ ਰਹੀ ਸੀ — ਜਿਵੇਂ ਉਸਨੇ ਕਪਾਹੀ ਨੂੰ ਪਛਾਣਿਆ ਹੀ ਨਾ ਹੋਵੇ ।

"ਕੀ ਦੇਖ ਰਹੇ ਹੋ ? ਮੇਰੀ ਪਛਾਣ ਭੁੱਲ ਗਈ ਹੈ ? — ਮੈਂ ਹੀ ਹਾਂ —"

"ਤੂੰ ?"

"ਹਾਂ, ਮੈਂ ਹੀ ਹਾਂ, ਮੈਂ ਨਹੀਂ ਤੇ ਹੋਰ ਕੌਣ ਹੋਵੇਗੀ ?"

ਕਪਾਹੀ ਆਪਣੇ ਥਾਂ ਤੇ ਉਠ ਖੜੀ ਹੋਈ । ਉਸਨੇ ਅੱਗੇ ਵਧ ਕੇ ਗੁਲਚ ਦਾ ਹੱਥ ਫੜ ਲਿਆ ।

"ਤਰਾ ਕਿਥੇ ਗਈ ।"

"ਜਾਣਾ ਕਿਥੇ ਹੈ, ਆ ਜਾਏਗੀ । ਅੱਜ ਸਫੀ ਬੁੱਢਾ ਸੱਦ ਕੇ ਲੈ ਗਿਆ ਸੀ । ਨਹੀਂ ਘੱਲਿਆ ਹੋਵੇਗਾ ।" ਸਹਿਜ ਸੁਭਾ ਹੀ ਕਪਾਹੀ ਨੇ ਕਿਹਾ ।

ਗੁਲਚ ਨੇ ਝਟਪੱਟ ਆਪਣਾ ਹੱਥ ਕਪਾਹੀ ਦੇ ਹੱਥੋਂ ਛੁੜਾ ਲਿਆ ।

"ਕੀ ਹੋਇਆ ?" ਕਪਾਹੀ ਨੇ ਜ਼ਰਾ ਹੈਰਾਨ ਹੋ ਕੇ ਪੁੱਛਿਆ ।

ਸਿਰ ਨੀਵਾਂ ਕਰ ਕੇ ਗੁਲਚ ਸਹਿਜੇ ਬਾਹਰ ਨਿਕਲ ਆਇਆ । ਵਿਹੜੇ ਵਿਚ ਖਲੋ ਕੇ ਉਸਨੇ ਇਕ ਵਾਰ ਧਨਸ਼ਿਰੀ ਵੱਲ ਵੇਖਿਆ । ਧੁੰਦਲੇ ਵਾਤਾਵਰਣ ਵਿਚ ਉਸ ਪਾਸੇ ਧਨਸ਼ਿਰੀ ਇਕੱਲੀ ਵਗ ਰਹੀ ਸੀ । ਬਿਲਕੁਲ ਸ਼ਾਂਤ ਅਡੋਲ । ਕੁਝ ਵੀ ਦਿਖਾਈ ਨਹੀਂ ਦੇ ਰਿਹਾ ਸੀ । ਸਹਿਜੇ ਪਰ ਡਰੀ ਹੋਈ ਕਪਾਹੀ ਵੀ ਬਾਹਰ ਨਿਕਲ ਕੇ ਉਸਦੇ ਨੇੜੇ ਆ ਖਲੋਤੀ ।

ਕੁਝ ਦੇਰ ਚੁੱਪ ਰਹਿ ਕੇ ਕਪਾਹੀ ਨੇ ਸਹਿਜੇ ਨਾਲ ਪੁੱਛਿਆ, — ''ਉਸ ਪਾਸੇ ਕੀ ਦੇਖ ਰਹੇ ਹੋ ?''

ਕਪਾਹੀ ਦਾ ਸੰਬੋਧਨ ਇਕ ਨਵੇਂ ਅੰਦਾਜ਼ ਦਾ ਸੀ। ਉਸਦੀ ਆਵਾਜ਼ ਵੀ ਉਸਨੂੰ ਅਜਨਬੀ ਜਿਹੀ ਮਹਿਸੂਸ ਹੋਈ। ਗੱਲ ਛੇੜਨ ਲਈ ਉਸਨੇ ਕਿਹਾ — ''ਔਹ ਸਾਡੀ ਜ਼ਮੀਨ ਹੈ ?''

ਕਪਾਹੀ ਕੁਲਚ ਦੇ ਹੋਰ ਨੇੜੇ ਢੁਕ ਕੇ ਖਲੋ ਗਈ। ਉਸਨੇ ਉਸਦਾ ਹੱਥ ਫੇਰ ਫੜ ਲਿਆ। ਉਸਦੀ ਆਵਾਜ਼ ਬਿਲਕੁਲ ਰੱਖੀ ਰੁੱਖੀ ਸੀ।

''ਤਾਂ ਤੇ ਬਿਲਕੁਲ ਨੇੜੇ ਹੈ ?'' ਕਪਾਹੀ ਨੇ ਕਿਹਾ।

''ਹਾਂ — ਔਹ ! ਉਸਦੇ ਨਾਲ ਹੀ ਨਦੀ ਹੈ।'' — ਗੁਲਚ ਨੇ ਕਿਹਾ।

ਦੋਵੇਂ ਥੋੜ੍ਹੀ ਦੇਰ ਧੁੰਦ ਵਿਚ ਨਵੇਂ ਸਿਰਿਉਂ ਤਿਆਰ ਕੀਤੀ ਗਈ ਜ਼ਮੀਨ ਵੱਲ ਦੇਖਦੇ ਰਹੇ। ਇਸਦੇ ਬਾਅਦ ਗੁਲਚ ਨੇ ਕਿਹਾ — ''ਅੰਦਰ ਚਲ, ਬਾਹਰ ਬਹੁਤ ਪਾਲਾ ਹੈ।''

''ਰਾਤ ਵੀ ਕਾਫੀ ਹੋ ਗਈ ਹੈ।'' ਕਪਾਹੀ ਨੇ ਕਿਹਾ।

ਅੰਦਰ ਜਾ ਕੇ ਕਪਾਹੀ ਨੇ ਕਿਹਾ, ''ਮੇਰੇ ਆਉਣ ਵੱਲੋਂ ਸਾਡੇ ਪਿੰਡ ਕਿਸੇ ਨੂੰ ਪਤਾ ਨਹੀਂ ਹੈ।''

ਗੁਲਚ ਨੇ ਸਹਿਜੇ ਨਾਲ ਸਿਰਫ ਏਨਾ ਹੀ ਕਿਹਾ — ''ਹੂੰ।''

ਕੁਝ ਚਿਰ ਦੋਵੇਂ ਬੈਠੇ ਰਹੇ — ਚੁੱਪਚਾਪ — ਕੋਲ ਕੋਲ। ਗੁਲਚ ਕੁਝ ਸੋਚ ਰਿਹਾ ਸੀ। ਕਦੀ ਕਦੀ ਕਪਾਹੀ ਵੱਲ ਤੱਕਦਾ ਸੀ। ਕਦੇ ਕਦੇ ਸਿਰ ਨੀਵਾਂ ਕਰ ਲੈਂਦਾ ਸੀ। ਜ਼ਰਾ ਡਰੀ ਹੋਈ ਅਤੇ ਸ਼ੱਕੀ ਨਜ਼ਰਾਂ ਨਾਲ ਕਪਾਹੀ ਵੀ ਕਦੇ ਕਦੇ ਉਸ ਵਲ ਨਜ਼ਰ ਫੇਰਦੀ ਸੀ।

ਮਿੱਟੀ ਦਾ ਦੀਵਾ ਉਨ੍ਹਾਂ ਤੋਂ ਕੁਝ ਦੂਰੀ ਤੇ ਨਿੰਮਾ ਨਿੰਮਾ ਬਲ ਰਿਹਾ ਸੀ, ਕਿਤਿਉਂ ਵੀ ਕਿਸੇ ਤਰ੍ਹਾਂ ਦੀ ਆਵਾਜ਼ ਨਹੀਂ ਆ ਰਹੀ ਸੀ।

ਆਹਿਸਤਾ ਨਾਲ ਕਪਾਹੀ ਨੇ ਕਿਹਾ — ''ਸਫੀਅਤ ਬੁੱਢਾ ਇਸ ਤਰ੍ਹਾਂ ਦੀ ਚਾਲ ਖੇਡ ਰਿਹਾ ਸੀ, ਕਿ ਇਕੱਲੀ ਤਰਾ ਨੂੰ ਰੱਖ ਕੇ ਮੈਨੂੰ ਫਿਰ ਨਾਹਰ ਦੇ ਕੋਲ ਭੇਜਣਾ ਸੀ।''

''ਨਾਹਰ ਦੇ ਕੋਲ ?'' — ਗੁਲਚ ਬੋਲਿਆ।

''ਹੂੰ ! ਉਸ ਨੇ ਅਜੇ ਤੱਕ ਦੂਜਾ ਵਿਆਹ ਨਹੀਂ ਕੀਤਾ। ਮੈਂ ਜੇ ਅੱਜ ਨਿਕਲ ਕੇ ਨਾ ਆ ਜਾਂਦੀ ਤਾਂ ਉਹ ਕੁਝ ਨਾ ਕੁਝ ਕਰ ਦੇਂਦਾ।''

ਗੁਲਚ ਨੇ ਕਪਾਹੀ ਦੇ ਮੂੰਹ ਵੱਲ ਦੇਖਿਆ — ''ਤਾਂ ਇਸਨੂੰ ਅਜੇ ਵੀ ਉਸ ਲਈ ਪਿਆਰ ਹੈ। ਉਸਦਾ ਮਾਲਕ ਅਜੇ ਵੀ ਜੀਂਦਾ ਹੈ, ਫਿਰ ਵੀ ਉਸਨੂੰ ਛੱਡ ਕੇ ਗੁਲਚ ਕੋਲ ਭੱਜ ਆਈ ਹੈ।''

ਕੁਝ ਦੇਰ ਬਾਅਦ ਗੁਲਚ ਨੇ ਪੁੱਛਿਆ — ''ਤਰਾ ਨੂੰ ਕਿਉਂ ਨਹੀਂ ਲੈ ਕੇ ਆਈ ?''

''ਉਹ ਆ ਜਾਏਗੀ। ਏਥੇ ਨਹੀਂ ਆਏਗੀ ਤੇ ਉਹ ਹੋਰ ਕਿੱਥੇ ਜਾਏਗੀ ?

ਗੂੰਗੇ ਨਾਲ ਵਿਆਹ ਕਰਾਉਣ ਲਈ ਉਹ ਕਦੇ ਰਾਜ਼ੀ ਨਹੀਂ ਹੋਵੇਗੀ। ਪਰ ਆਪਣੇ ਨਾਲ ਹੀ ਉਸਨੂੰ ਕਿਵੇਂ ਲੈ ਆਉਂਦੀ ?''

ਗੁਲਚ ਨੇ ਕੁਝ ਵੀ ਨਾ ਕਿਹਾ। ਉਸਦਾ ਮਨ ਪਤਾ ਨਹੀਂ ਕਿਸ ਤਰ੍ਹਾਂ ਦਾ ਹੋਇਆ ਸੀ। ਉਸਦਾ ਰੋਣ ਨੂੰ ਜੀ ਕਰਦਾ ਸੀ, ਪਰ ਉਸਨੇ ਓਪਰਾ ਹਾਸਾ ਹੱਸਣ ਦੀ ਕੋਸ਼ਿਸ਼ ਕੀਤੀ।

ਗੁਲਚ ਦੇ ਨੇੜੇ ਢੁਕ ਕੇ ਕਪਾਹੀ ਨੇ ਦੋਵੇਂ ਬਾਹਵਾਂ ਗੁਲਚ ਦੇ ਗਲ ਵਿਚ ਪਾ ਦਿੱਤੀਆਂ ਅਤੇ ਉਸਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਸਹਿਜੇ ਨਾਲ ਕਿਹਾ — ''ਰਾਤ ਕਾਫੀ ਹੋ ਗਈ ਹੈ, ਸੌਣਾ ਨਹੀਂ ?''

ਕਪਾਹੀ ਨੂੰ ਹਿਕ ਨਾਲ ਲਾ ਕੇ ਗੁਲਚ ਨੂੰ ਇਉਂ ਲੱਗਾ ਜਿਵੇਂ ਕਪਾਹੀ ਇਕ ਕੁਆਰੀ ਮੁਟਿਆਰ ਹੋਵੇ। ਉਸਦੇ ਜਿਸਮ ਵਿਚ ਇਕ ਜੁਆਨ ਕੁੜੀ ਦਾ ਕੱਚਾ ਨਸ਼ਾ ਉਸਨੂੰ ਮਹਿਸੂਸ ਹੋਇਆ। ਕਪਾਹੀ ਉਸਤੋਂ ਬਹੁਤ ਛੋਟੀ ਕੁੜੀ ਹੈ।

## ਅਠਾਰਾਂ

ਪੱਤਣ ਤੋਂ ਮੁੜ ਕੇ ਭੀਮ ਫਿਰ ਕਪਾਹੀ ਦੇ ਘਰ ਪੁੱਜਾ। ਚਾਰੇ ਪਾਸੇ ਸੁਨਸਾਨ ਸੀ। ਥੋੜ੍ਹੇ ਚਿਰ ਵਿਚ ਹੀ ਇਉਂ ਲੱਗਾ, ਜਿਵੇਂ ਕਪਾਹੀ ਦੇ ਘਰ ਦੇਉ ਫਿਰ ਗਿਆ ਹੋਵੇ। ਭੀਮ ਨੂੰ ਇਹ ਸਭ ਕੁਝ ਬੁਰਾ ਵੀ ਲੱਗਾ। ਉਸਨੇ ਖਿਆਲ ਕੀਤਾ ਸੁੰਞੇ ਘਰ ਵਿਚ ਲੋਕਾਂ ਨੂੰ ਵੜਨਾ ਨਹੀਂ ਚਾਹੀਦਾ।

ਉਸ ਵੇਲੇ ਰਾਤ ਦੂਜੇ ਪਹਿਰ ਵਿਚ ਦਾਖਿਲ ਹੋ ਚੁੱਕੀ ਸੀ।

ਭੀਮ ਨੇ ਇਕ ਵਾਰ ਚਾਰੇ ਪਾਸੇ ਨਜ਼ਰ ਮਾਰੀ। ਕਪਾਹੀ ਬੜੀ ਚਾਲਾਕ ਤ੍ਰੀਮਤ ਹੈ। ਪਿੰਡ ਦੀ ਇਕ ਨੁਕਰੇ ਦੋਵੇਂ ਮਾਸੀ-ਭਣੇਵੀ ਕਿਵੇਂ ਰਹਿੰਦੀਆਂ ਸਨ ? ਮਾਸਾ ਨਹੀਂ ਡਰ ਆਉਂਦਾ ਸੀ ਅਤੇ ਅੱਜ ਉਹ ਕਿੰਨਾ ਹੌਸਲਾ ਕਰ ਕੇ ਘਰ ਛੱਡ ਕੇ ਤੁਰ ਗਈਆਂ ਹਨ। ਕੁਝ ਵੀ ਤੇ ਦਿਸਦਾ ਨਹੀਂ ਸੀ। ਦਿੱਸੇ ਵੀ ਕੀ ? ਦੇਖਣ ਨੂੰ ਉਥੇ ਬਾਕੀ ਕੀ ਰਹਿ ਗਿਆ ਸੀ। ਕੁਝ ਚਿਰ ਇਸ ਤਰ੍ਹਾਂ ਅੰਦਰ ਖਲੋਣਾ ਉਸਨੂੰ ਚੰਗਾ ਲੱਗਾ। ਅੰਦਰ ਬਾਹਰ ਦੀ ਨਿਸਬਤ ਗਰਮ ਸੀ। ਪਰ ਕੁਝ ਪਲਾਂ ਬਾਅਦ ਉਹ ਮੁੜ ਵਿਹੜੇ ਵਿਚ ਆ ਗਿਆ। ਕੁਝ ਵੀ ਤੇ ਹੈ ਨਹੀਂ ਸੀ ਓਥੇ। ਘਰ ਨੂੰ ਸੁੰਞਿਆਂ ਕਰ ਜਾਣ ਵਾਲੀ ਕਪਾਹੀ ਉਥੇ ਹੈ ਨਹੀਂ ਸੀ।

ਅਚਾਨਕ ਮਕਾਨ ਵਲ ਤੱਕ ਕੇ ਉਸਨੇ ਵੇਖਿਆ — ਧੁੰਦ ਵਿਚ ਸਹਿਜੇ ਕੋਈ ਆ ਰਿਹਾ ਸੀ। ਉਹ ਜ਼ਰਾ ਡਰ ਗਿਆ ਖੋਖਰੀ ਨੂੰ ਹੱਥ ਵਿਚ ਘੁੱਟ ਕੇ ਫੜ ਕੇ ਉਸ ਨੇ ਜ਼ੋਰ ਨਾਲ ਆਵਾਜ਼ ਦਿੱਤੀ — ''ਕੌਣ ਹੈ ?''

ਤਰਾ ਘਬਰਾ ਗਈ । ਇਕ ਦਮ ਉਹ ਵੀ ਚੌਂਕ ਉੱਠੀ, ''ਕੌਣ ?''

ਭੀਮ ਨੇੜੇ ਚਲਾ ਗਿਆ, ਉਸਨੇ ਤਰਾ ਨੂੰ ਪਛਾਣ ਲਿਆ ।

''ਮੈਂ ਭੀਮ ਹਾਂ — ਤਰਾ ਤੂੰ ਹੈਂ ?''

''ਹਾਂ, ਮੈਂ ਹਾਂ ।''

''ਏਡੀ ਰਾਤ ਗਈ, ਇਕੱਲੀ ਕਿੱਥੋਂ ਆਈ ਏਂ ?''

''ਤੂੰ ਏਥੇ ਕੀ ਕਰ ਰਿਹਾ ਏਂ'' ਤਰਾ ਜ਼ਰਾ ਅੱਗੇ ਵੱਧ ਕੇ ਬੋਲੀ — ''ਮਾਸੀ ਕਿੱਥੇ ਗਈ ਹੈ ?''

''ਤੇਰੀ ਮਾਸੀ ਚਲੀ ਗਈ ਹੈ ਨਾ ? ਉਸਨੂੰ ਮੈਂ ਕਦੇ ਦਾ ਪੱਤਣ ਲੰਘਾ ਆਇਆ ਹਾਂ । ਤੇਰੀ ਮਾਸੀ ਨੇ ਹੀ ਕਿਹਾ ਸੀ ਕਿ ਕੁਝ ਰਹਿ ਨਾ ਜਾਏ । ਇਸ ਲਈ ਹੀ ਮੈਂ ਦੁਬਾਰਾ ਫੇਰਾ ਮਾਰਨ ਆਇਆ ਸੀ ।''

ਤਰਾ ਥੋੜ੍ਹੀ ਦੇਰ ਲਈ ਘਬਰਾ ਗਈ । ਇਸ ਦੇ ਬਾਅਦ ਵਿਆਕੁਲ ਹੋ ਕੇ ਉਸਨੇ ਪੁੱਛਿਆ — ''ਤਾਂ ਫਿਰ ਮਾਸੀ ਚਲੀ ਗਈ ।''

ਭੀਮ ਨੇ ਕਿਹਾ — ''ਬੜੀ ਠੰਡ ਪੈ ਰਹੀ ਹੈ । ਤੂੰ ਘਰ ਦੇ ਅੰਦਰ ਆ ਜਾ, ਤਰਾ । ਮੈਂ ਅੱਗ ਬਾਲਦਾ ਹਾਂ । ਮੇਰੇ ਪਾਸ ਮਾਚਸ ਹੈ ।''

ਤਰਾ ਭੀਮ ਦੇ ਕੋਲ ਆ ਗਈ ।

''ਭੀਮ ਭਾ ਜੀ ?''

''ਕੀ ਗੱਲ ਏ ਤਰਾ ?''

''ਮੈਂ ਵੀ ਪੱਤਣ ਦੇ ਉਸ ਪਾਰ ਜਾਵਾਂਗੀ ?''

''ਹਾਂ, ਜਾਏਂਗੀ ਨਹੀਂ, ਤਾਂ ਇੱਥੇ ਇਕੱਲੀ ਕਿਸਦੇ ਪਾਸ ਰਹੇਂਗੀ ? ਪਰ ਹੁਣ ਤੇ ਰਾਤ ਕਾਫੀ ਹੋ ਗਈ ਹੈ ।''

''ਹੋਣ ਦੇ, ਮੈਂ ਏਥੇ ਹੋਰ ਨਹੀਂ ਰੁਕ ਸਕਦੀ । ਮੈਂ ਹੁਣੇ ਜਾਵਾਂਗੀ । ਤੂੰ ਮੈਨੂੰ ਪਾਰ ਛੱਡ ਆਏਂਗਾ ?''

''ਏਨੀ ਰਾਤ ਗਈ ਧਨਸ਼ਿਰੀ ਨੂੰ ਪਾਰ ਕਰਨਾ ਚੰਗਾ ਨਹੀਂ ਹੈ । ਹੁਣੇ ਸਵੇਰਾ ਹੋ ਜਾਏਗਾ, ਉਦੋਂ ਤਕ ਏਥੇ ਹੀ ਰੁਕ ਜਾ ।''

ਤਰਾ ਘਰ ਦੇ ਅੰਦਰ ਆ ਗਈ । ਭੀਮ ਦੇ ਹੱਥੋਂ ਡੱਬੀ ਦੀ ਤੀਲ ਲੈ ਕੇ ਨੁੱਕਰੇ ਪਈ ਲਾਲਟੈਨ ਨੂੰ ਉਸਨੇ ਜਗਾਇਆ । ਇਸਦੇ ਬਾਅਦ ਉਸਨੇ ਆਪਣੀ ਗੁਥਲੀ ਲੱਭੀ । ਮਾਸੀ ਉਸਨੂੰ ਵੀ ਲੈ ਗਈ ਸੀ ।

ਇਕ ਪਾਸੇ ਇਕੱਲੀ ਬਿੱਲੀ ਬੈਠੀ ਸੀ । ਤਰਾ ਨੂੰ ਵੇਖ ਕੇ ਉਹ ਵੀ ਨਿਕਲ ਆਈ । ਮਿਆਉਂ ਮਿਆਉਂ ਕਰਦੀ ਉਹ ਤਰਾ ਦੇ ਪੈਰਾਂ ਨੂੰ ਚੰਬੜ ਗਈ । ਤਰਾ ਨੇ ਉਸ ਵਲ ਵੇਖਿਆ । ਇਕ ਪਲ ਲਈ ਉਸਨੂੰ ਬਾਕੀ ਗੱਲਾਂ ਭੁੱਲ ਗਈਆਂ । ਉਸ ਨੇ ਬਿੱਲੀ ਨੂੰ ਆਪਣੀ ਗੋਦ ਵਿਚ ਲੈ ਲਿਆ । ਬਿੱਲੀ ਦਾ ਨਿੱਘ ਉਸਨੂੰ ਚੰਗਾ ਲੱਗਾ । ਪਰ ਉਸਨੇ ਝਟਪੱਟ ਬਿੱਲੀ ਨੂੰ ਗੋਦੀ ਵਿਚੋਂ ਉਤਾਰ ਦਿਤਾ ।

ਹੋਰ ਬਹੁਤਾ ਚਿਰ ਅੰਦਰ ਨਾ ਖਲੋ ਕੇ ਉਹ ਬਾਹਰ ਨਿਕਲ ਆਈ ।

''ਭੀਮ ਭਾਜੀ, ਮੈਂ ਚੱਲ਼ੀ ਜੇ—''

"ਹੁਣੇ ਈ ਜਾਣਾ ਏਂ ?"

"ਹਾਂ, ਆ ਤੂੰ ਮੈਨੂੰ ਛੱਡ ਆ। ਨਦੀ ਪਾਰ ਕਰਾ ਆਏਂਗਾ। ਬਸ ! ਉਸ ਪਾਰ ਮੈਂ ਚਲੀ ਜਾਵਾਂਗੀ।"

ਤਰਾ ਨਿਕਲ ਤੁਰੀ। ਪਿੱਛੇ ਪਿੱਛੇ ਭੀਮ ਵੀ ਜਾਣ ਲੱਗਾ। ਰਾਹ ਵਿਚ ਭੀਮ ਨੇ ਪੁੱਛਿਆ "ਤੇਰੀ ਮਾਸੀ ਤੈਨੂੰ ਨਾਲ ਕਿਉਂ ਨਾ ਲੈ ਕੇ ਗਈ ?"

ਤਰਾ ਨੇ ਕੋਈ ਉੱਤਰ ਨਾ ਦਿੱਤਾ।

ਅੱਜ ਵਰਗੀ ਡਰਾਉਣੀ ਰਾਤ ਉਸਦੇ ਜੀਵਨ ਵਿਚ ਕਦੀ ਆਏਗੀ ਵੀ, ਉਸਨੇ ਇਹ ਸੁਪਨੇ ਵਿਚ ਵੀ ਨਹੀਂ ਸੋਚਿਆ ਸੀ। ਉਹ ਕਈ ਦਿਨ ਤੋਂ ਜਿਵੇਂ ਇਕੱਲੀ ਇਕੱਲੀ ਘੁੰਮ ਰਹੀ ਸੀ। ਚਾਰੇ ਪਾਸੇ ਸਿਰਫ ਹਨੇਰਾ ਹੀ ਹਨੇਰਾ ਅਤੇ ਧੁੰਦ ਹੀ ਧੁੰਦ ਸੀ। ਕਦ ਸਵੇਰਾ ਹੋਵੇਗਾ ?

ਧੁੰਦ ਵਿਚ ਰਾਤ ਦੀ ਠੰਢੀ ਸੀਤ ਹਵਾ ਨਾਲ ਉਸ ਦੇ ਬੁਲ੍ਹ ਪਾਟ ਗਏ ਸਨ। ਪਰ ਇਕ ਬੜੀ ਹਲਚਲ ਦੇ ਕਾਰਨ ਉਸਦਾ ਸਰੀਰ ਗਰਮ ਹੋ ਗਿਆ ਸੀ। ਉਸ ਸਮੇਂ ਨਦੀ ਦਾ ਪੱਤਣ ਚੁੱਪ-ਚਾਪ ਸੁੱਤਾ ਹੋਇਆ ਸੀ। ਧੁੰਦ ਬਹੁਤ ਗੂਹੜੀ ਹੋ ਕੇ ਨਦੀ ਉਪਰ ਉਤਰ ਆਈ ਸੀ। ਚੰਦ੍ਰਮਾ ਧੁੰਦਲਾ ਜੇਹਾ ਦਿਖਾਈ ਦੇ ਰਿਹਾ ਸੀ। ਇਕ ਚੁੱਪ ਜੇਹੀ ਛਾ ਰਹੀ ਸੀ ਪਿੰਡ ਤੇ।

ਤਰਾ ਅਤੇ ਭੀਮ ਮਲਕੜੇ ਅੱਗੇ ਵੱਧ ਰਹੇ ਸਨ। ਭੀਮ ਨੂੰ ਕੋਈ ਸੁਆਲ ਜਵਾਬ ਕਰਨ ਦਾ ਖਿਆਲ ਨਾ ਆਇਆ। ਜਿਵੇਂ ਉਹ ਸਭ ਕੁਝ ਸਮਝ ਗਿਆ ਸੀ — ਜਿਵੇਂ ਉਸਨੂੰ ਕਿਸੇ ਗੱਲ ਦੀ ਸਮਝ ਨਾ ਆਈ ਹੋਵੇ। ਕਪਾਹੀ ਤਰਾ ਨੂੰ ਨਾਲ ਕਿਉਂ ਨਹੀਂ ਲੈ ਕੇ ਗਈ। ਕੀ ਗੁਲਚ ਕਪਾਹੀ ਨਾਲ ਸ਼ਾਦੀ ਕਰਨਾ ਚਾਹੁੰਦਾ ਸੀ — ਤਰਾ ਨਾਲ ਨਹੀਂ ? ਉਮਰ ਤਾਂ ਤਰਾ ਦੀ ਛੋਟੀ ਹੈ — ਚੌਦਾਂ ਸਾਲਾਂ ਦੀ — ਪਰ ਉਸਦਾ ਜੁੱਸਾ ਤੇ ਛੋਟਾ ਨਹੀਂ। ਉਹ ਮੁਟਿਆਰ ਹੈ। ਅਤੇ ਕਪਾਹੀ — ਉਹ ਵੀ ਮੁਟਿਆਰ ਬਣੀ ਹੋਈ ਹੈ ਗੁਲਚ ਨਾਲੋਂ ਦੋ ਚਾਰ ਸਾਲ ਵੱਡੀ ਹੋਵੇਗੀ ਤਾਂ ਕੀ ਹੋਇਆ ? ਉਨ੍ਹਾਂ ਦਾ ਘਰ ਵੱਸ ਪਵੇ — ਵੱਸਣਾ ਵੀ ਚਾਹੀਦਾ ਹੈ। ਤਰਾ ਦਾ ਵੀ ਉਹ ਇਕ ਨਾ ਇਕ ਦਿਨ ਬੰਦੋਬਸਤ ਕਰ ਹੀ ਦੇਣਗੇ।

ਦੋਵੇਂ ਪੱਤਣ ਤੇ ਪੁੱਜ ਗਏ। ਇਕ ਕਿੱਲੇ ਨਾਲ ਬੇੜੀ ਬੱਧੀ ਹੋਈ ਸੀ। ਚੱਪੂ ਹੈ ਨਹੀਂ ਸਨ।

ਭੀਮ ਨੇ ਕਿਹਾ — "ਤਰਾ ਜੋ ਹੋ ਗਿਆ, ਸੋ ਹੋ ਗਿਆ; ਗੁਲਚ ਅਤੇ ਕਪਾਹੀ ਕਿਤੇ ਭੱਜ ਨਹੀਂ ਜਾਣਗੇ। ਹੁਣ ਜਾ ਕੇ ਉਨ੍ਹਾਂ ਦੀ ਨੀਂਦ ਹਰਾਮ ਕਰਨਾ ਜਾਂ ਸਵੇਰੇ ਪੁੱਜਣਾ ਇੱਕੋ ਹੀ ਗੱਲ ਹੈ। ਅਸੀਂ ਪੱਤਣ ਦੀ ਛੱਤ ਹੇਠ ਥੋੜ੍ਹਾ ਚਿਰ ਬੈਠ ਜਾਂਦੇ ਹਾਂ। ਏਨੀ ਠੰਡ ਪੈ ਰਹੀ ਹੈ ਕਿ ਹੱਥ ਪੈਰ ਸੁੰਨ ਹੋ ਰਹੇ ਹਨ।"

ਤਰਾ ਨੇ ਕੋਈ ਇਤਰਾਜ਼ ਨਾ ਕੀਤਾ। ਉਸਨੂੰ ਬਹੁਤ ਠੰਡ ਲਗ ਰਹੀ ਸੀ। ਉਸ ਦੇ ਹੱਥ ਪੈਰ ਕੰਬਣ ਲਗ ਗਏ ਸਨ।

ਭੀਮ ਨੇ ਅੱਗ ਬਾਲੀ — ਵਾਹਵਾ ਵੱਡਾ ਧੂੰਆ ਲਾਇਆ। ਘਟਵਾਰ ਦੀਆਂ ਇਕੱਠੀਆਂ ਕੀਤੀਆਂ ਲੱਕੜੀਆਂ ਨੂੰ ਅੱਗ ਤੇ ਰਖਿਆ। ਤਰਾ ਅਤੇ ਭੀਮ ਦੋਵੇਂ ਅੱਗ

ਦੁਆਲੇ ਬੈਠ ਗਏ। ਦੋਵੇਂ ਚੁੱਪ ਸਨ।

ਹੱਥ ਪੈਰ ਜ਼ਰਾ ਗਰਮ ਹੋਏ ਤਾਂ ਉਨ੍ਹਾਂ ਦੀ ਜਾਨ ਵਿਚ ਜਾਨ ਆਈ।

ਭੀਮ ਨੇ ਕਿਹਾ — "ਥੋੜ੍ਹੀ ਦੇਰ ਬਾਅਦ ਸਵੇਰਾ ਹੋਵੇਗਾ। ਤੁਹਾਡੀ ਖਾਤਰ ਅੱਜ ਮੇਰੀ ਵੀ ਰਾਤ ਬਰਬਾਦ ਗਈ ਹੈ। ਅੱਜ ਜੇ ਤੂੰ ਗੁਲਚ ਨਾਲ ਜਾਣਾ ਸੀ ਤਾਂ ਤੈਨੂੰ ਦੂਜੀ ਜਗ੍ਹਾ ਨਹੀਂ ਜਾਣਾ ਚਾਹੀਦਾ ਸੀ।"

ਤਰਾ ਨੇ ਕੋਈ ਉੱਤਰ ਨਾ ਦਿਤਾ।

ਦੂਰ ਕਿਤੇ ਦੋ ਚਾਰ ਕੁੱਕੜ ਬਾਂਗਾਂ ਦੇ ਰਹੇ ਸਨ। ਰਾਤ ਜਿਵੇਂ ਝਟਪੱਟ ਗੁਜ਼ਰ ਗਈ ਹੋਵੇ। ਉਨ੍ਹਾਂ ਦੀ ਦੇਹ ਅਤੇ ਮਨ ਜਿਵੇਂ ਪਤਲੇ ਪੈ ਗਏ ਸਨ। ਪਰ ਉਸ ਸਮੇਂ ਵੀ ਆਕਾਸ਼ ਅਤੇ ਧਰਤੀ ਦੋਵੇਂ ਧੁੰਦ ਵਿਚ ਲਪੇਟੇ ਹੋਏ ਸਨ।

ਤਰਾ ਚਾਣਚਕ ਉਠ ਖੜੀ ਹੋਈ।

"ਮੈਨੂੰ ਦਰਿਆ ਪਾਰ ਕਰਾ ਦੇ ਭਾ ਜੀ?"

"ਹੱਛਾ! ਸਵੇਰਾ ਹੋਣ ਈ ਵਾਲਾ ਏ।"

"ਪਾਰ ਦਾ ਪੈਂਡਾ ਇਕੱਲੀ ਕਿਵੇਂ ਜਾਵੇਂਗੀ?"

"ਤੂੰ ਜ਼ਰਾ ਅਗਾਂਹ ਕਰ ਆਵੀਂ। ਮੈਂ ਆਪੇ ਪਹੁੰਚ ਜਾਵਾਂਗੀ।"

ਭੀਮ ਵੀ ਉੱਠ ਖੜਾ ਹੋਇਆ।

ਘਟਵਾਰ ਦੀ ਛੱਨ ਵਿਚ ਰਖਿਆ ਇਕ ਛੋਟਾ ਚੱਪੂ ਉਹ ਲੱਭ ਲਿਆਇਆ ਅਤੇ ਪੱਤਣ ਵਿਚ ਬੇੜੀ ਲੈ ਠਿੱਲ ਪਿਆ। ਅਜੇ ਪਹੁ ਫੁਟਾਲਾ ਹੋਇਆ ਸੀ। ਬੇੜੀ ਤੋਂ ਉੱਤਰ ਕੇ ਤਰਾ ਭੀਮ ਦੇ ਪਿੱਛੇ ਪਿੱਛੇ ਗੁਲਚ ਦੇ ਘਰ ਵਲ ਨੂੰ ਜਾਣ ਲਗੀ। ਜ਼ਮੀਨ ਤ੍ਰੇਲ ਧੋਤੀ ਸੀ, ਘਾਹ ਸੁੱਕਾ ਹੋਇਆ ਸੀ — ਧੁੰਦ ਅਤੇ ਕੋਰੇ ਨਾਲ ਭਿੱਜਾ ਹੋਇਆ।

ਕਪਾਹੀ ਬਿਸਤਰੇ ਵਿਚੋਂ ਉਠ ਕੇ ਬਾਹਰ ਦਰਵਾਜ਼ਾ ਖੋਲ੍ਹਣ ਆਈ। ਸਾਮ੍ਹਣੇ ਤਰਾ ਨੂੰ ਵੇਖ ਕੇ ਠਿਠੰਬਰ ਗਈ, ਪਰ ਜ਼ਿਆਦਾ ਹੈਰਾਨੀ ਨਾ ਪ੍ਰਗਟ ਕਰ ਕੇ ਉਹ ਬੋਲੀ — "ਆ ਗਈ ਏਂ ਤੂੰ, ਅੰਦਰ ਚਲੀ ਚਲ। ਤੇਰਾ ਮਾਸੜ ਅਜੇ ਉਠਿਆ ਨਹੀਂ। ਮੈਂ ਦਰਿਆ ਤੋਂ ਨਹਾ ਕੇ ਆਉਂਦੀ ਹਾਂ।"

ਤਰਾ ਕੁਝ ਚਿਰ ਲਈ ਵਿਹੜੇ ਵਿਚ ਖੜੀ ਰਹੀ। ਉਸਦੀਆਂ ਅੱਖਾਂ ਅੱਗੇ ਜਿਵੇਂ ਸਰ੍ਹੋਂ ਫੱਲ ਗਈ। ਉਹ ਉਥੇ ਹੀ ਬੈਠ ਗਈ। ਗੁਲਚ ਅੱਜ ਉਸਦਾ ਮਾਸੜ ਹੈ। ਤਰਾ ਦਾ ਜਿਵੇਂ ਸਪਨੇ ਦਾ ਮਹੱਲ ਖੇਰੂੰ ਖੇਰੂੰ ਹੋ ਗਿਆ ਹੋਵੇ। ਉਸਨੇ ਪੂਰਬ ਵੱਲ ਤੱਕਿਆ ਉਹ ਏਸ ਆਕਾਸ਼ ਨੂੰ ਪਛਾਣਦੀ ਨਹੀਂ ਸੀ।

# ਉੱਨੀ

ਇਸ ਗੱਲ ਦਾ ਪਤਾ ਡਾਲਿਮ ਪਿੰਡ ਵਿਚ ਅਗਲੇ ਦਿਨ ਹੀ ਲਗਾ। ਸਫੀਅਤ ਦੇ ਘਰੋਂ ਜਦ ਤਰਾ ਗਾਇਬ ਹੋ ਗਈ ਸੀ ਤਾਂ ਕੁਝ ਚਿਰ ਲੋਕਾਂ ਨੇ ਉਸ ਦੀ ਭਾਲ ਕੀਤੀ। ਪਰ ਕੋਈ ਖਾਸ ਹੱਲਾ-ਗੁੱਲਾ ਨਹੀਂ ਹੋਇਆ। ਸਫੀਅਤ ਨੇ ਕਿਹਾ — "ਇਹ ਸਭ ਉੱਧਲ ਜਾਣੀਆਂ ਕੁੜੀਆਂ ਹਨ। ਚਲੀ ਗਈ ਤਾਂ ਚੰਗਾ ਹੋਇਆ। ਲੱਭਣ ਦੀ ਲੋੜ ਨਹੀਂ ਹੈ, ਆਪੇ ਭੁੱਖੀ ਮਰੇਗੀ।"

ਪਰ, ਫਿਰ ਵੀ ਅਗਲੇ ਦਿਨ ਸਫੀਅਤ ਨੇ ਤਰਾ ਦੇ ਘਰ ਆਦਮੀ ਘੱਲਿਆ — ਇਹ ਦੇਖਣ ਲਈ ਕਿ ਤਰਾ ਵਾਪਿਸ ਆ ਗਈ ਹੈ ਜਾਂ ਨਹੀਂ। ਉਸ ਸਮੇਂ ਹੀ ਸਾਰੀਆਂ ਗੱਲਾਂ ਦਾ ਭੇਦ ਖੁਲ੍ਹਿਆ।

ਕਿਸੇ ਨੇ ਕਿਹਾ — "ਗੁਲਚ ਨੇ ਤਰਾ ਨਾਲ ਸ਼ਾਦੀ ਕਰ ਲਈ ਹੈ।"

ਕਿਸੇ ਨੇ ਕਿਹਾ — "ਤਰਾ ਨਾਲ ਨਹੀਂ, ਕਪਾਹੀ ਨਾਲ।"

ਇਕ-ਦੋ ਦਿਨਾਂ ਵਿਚ ਸਭ ਨੂੰ ਇਹ ਗੱਲ ਪੱਕੀ ਤਰ੍ਹਾਂ ਮਾਲੂਮ ਹੋ ਗਈ ਕਿ ਗੁਲਚ ਨੇ ਕਪਾਹੀ ਨਾਲ ਸ਼ਾਦੀ ਕੀਤੀ ਹੈ, ਤਰਾ ਨਾਲ ਨਹੀਂ।

ਕਈ ਤਰ੍ਹਾਂ ਦੀ ਟੀਕਾ-ਟਿੱਪਣੀ ਹੋਈ। ਚੰਗੀ ਵੀ ਤੇ ਮਾੜੀ ਵੀ।

— "ਤਰਾ ਨੂੰ ਵਿਖਾ ਕੇ ਗੁਲਚ ਨੂੰ ਫਸਾਇਆ ਅਤੇ ਬਾਅਦ ਵਿਚ ਆਪ ਉਸ ਨਾਲ ਚਲੀ ਗਈ। ਤੀਵੀਆਂ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ।"

— "ਉਸਦਾ ਪਹਿਲਾਂ ਤੋਂ ਹੀ ਕਪਾਹੀ ਨਾਲ ਸੰਬੰਧ ਸੀ। ਅੱਜ ਉਸ ਸੰਬੰਧ ਨੂੰ ਸਿਰੇ ਚਾੜ੍ਹਿਆ ਹੈ।"

"ਤਰਾ ਨੂੰ ਵੀ, ਕਹਿੰਦੇ ਹਨ, ਉਸਨੇ ਉਮੀਦ ਬੰਨ੍ਹਾਈ ਸੀ। ਉਸ ਨਾਲ ਸ਼ਾਦੀ ਕਰਨ ਦੀ।"

"ਤਰਾ ਨੇ ਵੀ ਉਸਤੇ ਕਾਫੀ ਭਰੋਸਾ ਕੀਤਾ ਸੀ। ਪਰ ਗੁਲਚ ਨੇ ਧੋਖਾ ਦਿੱਤਾ।"

— "ਕਿਸਨੇ ਕਿਸਨੂੰ ਧੋਖਾ ਦਿੱਤਾ ਹੈ, ਕਿਵੇਂ ਪਤਾ ਲੱਗੇ ? ਜਿਸਦੀ ਕਿਸਮਤ ਵਿਚ ਜੋ ਲਿਆ ਸੀ, ਉਸਨੂੰ ਕੌਣ ਮੇਟ ਸਕਦਾ ਹੈ ?"

— "ਤਰਾ ਦੀ ਸ਼ਾਦੀ ਕਰਨ ਦੀ ਕਿਹੜੀ ਉਮਰ ਲੰਘ ਗਈ ਏ। ਉਸਦੀ ਉਮਰ ਹੀ ਕੀ ਏ ? ਕਪਾਹੀ ਨਾਲ ਸ਼ਾਦੀ ਕਰਕੇ ਗੁਲਚ ਨੇ ਚੰਗਾ ਹੀ ਕੀਤਾ ਹੈ —"

—ਇਕ ਦਿਨ ਚੰਦਰ ਗੁਲਚ ਨੂੰ ਮਿਲਿਆ।

"ਤੂੰ ਇਹ ਕੀ ਕੀਤਾ ਹੈ ਗੁਲਚ ? ਮੈਂ ਸੋਚਿਆ ਸੀ ਕਿ ਤੇਰਾ ਪ੍ਰੇਮ ਤਰਾ ਨਾਲ ਹੈ, ਪਰ ਸੀ ਆਪੋਜ਼ਿਟ !"

ਅਪਰਾਧੀ ਵਾਂਗ ਸਿਰ ਨੀਵਾਂ ਕਰਕੇ ਗੁਲਚ ਨੇ ਕਿਹਾ — "ਤੂੰ ਠੀਕ ਹੀ ਸੋਚਿਆ ਸੀ। ਮੈਂ ਤੇ ਏਸ ਤਰ੍ਹਾਂ ਸੋਚਿਆ ਵੀ ਨਹੀਂ ਸੀ। ਕੋਈ ਗੜਬੜ ਹੋ ਗਈ ਏ।"

"ਤਰਾ ਨਾਲ ਤੈਨੂੰ ਪ੍ਰੇਮ ਸੀ, ਤਾਂ ਫਿਰ ਕਪਾਹੀ ਨਾਲ ਨਿਕਾਹ ਕਿਉਂ ਪੜ੍ਹਿਆ

ਸੀ ?''

''ਮੈਨੂੰ ਪਤਾ ਹੀ ਨਹੀਂ ਲੱਗਾ ਕਿ ਮੌਲਵੀ ਨੇ ਕੀ ਕਿਹਾ ? ਮੈਂ ਤੇ ਇਸ ਗੱਲ ਵਲ ਧਿਆਨ ਹੀ ਨਹੀਂ ਦਿੱਤਾ। ਤਰਾ ਦੀ ਥਾਂ ਉਸ ਦੀ ਮਾਸੀ ਹੀ ਆਏਗੀ, ਮੈਨੂੰ ਪਤਾ ਸੀ ?''

''ਹਾਂ, ਇਸ ਬਾਰੇ ਮੈਂ ਵੀ ਨਹੀਂ ਸੋਚਿਆ ਸੀ ਉਸ ਵੇਲੇ, ਮੈਂ ਵੀ ਸੋਚਿਆ ਸੀ ਘੁੰਡ ਕੱਢੀ ਤਰਾ ਹੀ ਆਈ ਸੀ। ਹੁਣ ਤੇ ਜੋ ਹੋ ਗਿਆ। ਹੁਣ ਠੀਕ ਠਾਕ ਰਹਿਓ ! ਤਰਾ ਨੂੰ ਪਿਆਰ ਕਰਨਾ —''

— ''ਕਿਉਂ ਨਹੀਂ ਕਰਾਂਗਾ ? ਮੈਂ ਤੇ ਉਸਨੂੰ ਪ੍ਰੇਮ ਕਰਦਾ ਹਾਂ, ਪਰ ਇੱਥੇ ਆ ਕੇ ਉਹ ਘੱਟੀ-ਵੱਟੀ ਰਹਿੰਦੀ ਹੈ।''

''ਕੁਝ ਦਿਨਾਂ ਲਈ ਉਸਨੂੰ ਦੁੱਖ ਤਾਂ ਹੋਵੇਗਾ ਹੀ— ਸ਼ੀ ਮਸਟ ਸਾਰੀ। ਤੁਸੀਂ ਦੋਵਾਂ ਉਸਨੂੰ ਪਿਆਰ ਨਾਲ ਰਖਣਾ। ਉਹ ਛੋਟੀ ਕੁੜੀ ਹੈ — ਨਾਟ ਓਲਡ ਗਰਲ।''

— ਗੁਲਚ ਨੇ ਕਿਹਾ — ''ਹੱਛਾ ਇਹ ਤਾਂ ਜੋ ਹੋ ਗਿਆ ਸੋ ਹੋ ਗਿਆ। ਝੱਟ ਹੀ ਬਿਆਈ ਦਾ ਮੌਸਮ ਆ ਗਿਆ ਹੈ। ਜਿੰਨੀ ਜ਼ਮੀਨ ਮੈਂ ਤਿਆਰ ਕੀਤੀ ਹੈ, ਉਸ ਦਾ ਤੇ ਪਤਾ ਕਰਵਾ ਦੇ।''

— ''ਹੱਛਾ ਕਰਵਾ ਦਿੰਦਾ ਹਾਂ। ਤੂੰ ਚਿੰਤਾ ਨਾ ਕਰ। ਇਸ ਸਾਲ ਤੂੰ ਜੀ ਲਾ ਕੇ ਖੇਤੀ ਕਰੀਂ। ਦਾਲ ਅਤੇ ਸਰ੍ਹੋਂ ਦੇ ਭਾਅ ਵਧੇ ਹਨ। ਅਨਾਜ ਦਾ ਭਾਅ ਵੀ ਜ਼ਰੂਰ ਵਧੇਗਾ। ਹੁਣ ਤੂੰ ਇਕੱਲਾ ਨਹੀਂ ਹੈ। — ਯੂ ਥ੍ਰੀ ਮੈਨ। ਜੇ ਤੂੰ ਚੰਗੀ ਤਰ੍ਹਾਂ ਵਾਹੀ-ਜੋਤੀ ਨਹੀਂ ਕਰੇਂਗਾ ਤਾਂ ਭੁੱਖਾ ਮਰੇਂਗਾ।''

ਗੁਲਚ ਨੇ ਵੀ ਇਹ ਗੱਲ ਸੋਚੀ ਹੈ। ਉਸਨੂੰ ਹੁਣ ਜ਼ਿਆਦਾ ਕੰਮ ਕਰਨਾ ਪਵੇਗਾ। ਸਾਲ ਭਰ ਲਈ ਜੇ ਉਹ ਅਨਾਜ ਦਾ ਬੰਦੋਬਸਤ ਨਹੀਂ ਕਰੇਗਾ ਤਾਂ ਉਨ੍ਹਾਂ ਨੂੰ ਕਸ਼ਟ ਹੋਵੇਗਾ — ਕਪਾਹੀ ਕੀ ਖਾਏਗੀ ?

ਕਪਾਹੀ ਵੀ ਹੱਥ ਤੇ ਹੱਥ ਧਰ ਕੇ ਬੈਠਣ ਵਾਲੀ ਜ਼ਨਾਨੀ ਨਹੀਂ ਹੈ। ਹਫ਼ਤੇ ਬਾਅਦ ਹੀ ਉਸਨੇ ਗੁਲਚ ਨੂੰ ਕਹਿ ਕੇ ਦੋ ਖੱਡੀਆਂ ਦਾ ਬੰਦੋਬਸਤ ਕਰਵਾਇਆ। ਨਾਲ ਲਿਆਂਦੇ ਇਕੱਠੇ ਕੀਤੇ ਰੁਪਿਆਂ ਦਾ ਉਸਨੇ ਸੂਤ ਖਰੀਦਿਆ। ਦੋਹਾਂ ਖੱਡੀਆਂ ਤੇ ਅੱਡ ਅੱਡ ਉਸਨੇ ਕੱਪੜਾ ਉਣਨਾ ਸ਼ੁਰੂ ਕਰ ਦਿਤਾ। ਕੀ ਬੇਕਾਰ ਬੈਠਣ ਨਾਲ ਉਨ੍ਹਾਂ ਨੂੰ ਖਾਣ ਨੂੰ ਮਿਲ ਜਾਊ ? ਖੱਡੀਆਂ ਦੇ ਬਾਕੀ ਸੰਦ ਉਹ ਘਰੋਂ ਲੈ ਆਈ ਸੀ।

ਗੁਲਚ ਨੂੰ ਤਰਾ ਦੇ ਮੂੰਹ ਵੱਲ ਤੱਕਦਿਆਂ ਡਰ ਲਗਦਾ ਏ। ਤਰਾ ਨੂੰ ਦੇਖ ਕੇ ਉਸ ਦਾ ਹਿਰਦਾ ਸੁੰਨ ਹੋ ਜਾਂਦਾ ਹੈ। ਆਪਣੇ ਆਪ ਨੂੰ ਉਹ ਦੋਸ਼ੀ ਖਿਆਲ ਕਰਦਾ ਹੈ — ਉਹ ਚੁੱਪ ਰਹਿੰਦਾ ਹੈ।

ਤਰਾ ਦੇ ਜੀਵਨ ਵਿਚ ਬਹੁਤ ਤਬਦੀਲੀਆਂ ਆਈਆਂ ਹਨ। ਚੁੱਪ-ਚਪੀਤੇ ਪਰਿਵਾਰ ਵਿਚ ਉਹ ਹੋਰ ਚੁੱਪ ਹੋ ਗਈ ਸੀ। ਉਸਦੇ ਮੂੰਹ ਵਿਚ ਜਿਵੇਂ ਦੰਦ ਨਾ ਹੋਣ— ਸਿਰ ਨੀਵਾਂ ਕਰ ਕੇ ਚੁੱਪ-ਚਾਪ ਕੰਮ ਕਰਦੀ ਰਹਿੰਦੀ ਹੈ। ਮਾਸੀ ਅਤੇ ਗੁਲਚ ਨਾਲੋਂ ਉਹ ਸਵੇਰੇ ਪਹਿਲਾਂ ਹੀ ਉਠਦੀ ਹੈ। ਅੰਦਰ ਬਾਹਰ ਸੰਬਰਦੀ ਹੈ, ਨਦੀ ਤੋਂ ਪਾਣੀ ਭਰ ਕੇ ਲਿਆਉਂਦੀ ਹੈ ਗਾਵਾਂ ਤੇ ਬਲਦਾਂ ਨੂੰ ਪੱਠੇ ਪਾਉਂਦੀ ਹੈ, ਚੌਲ ਛੜਦੀ ਹੈ,

ਘਰ ਦੇ ਅੰਦਰ ਅਤੇ ਵਿਹੜੇ ਗੋਹਾ-ਪੋਚਾ ਫੇਰਦੀ ਹੈ। ਗੁਲਚ ਅਤੇ ਮਾਸੀ ਦੇ ਖਾਣਾ ਖਾਣ ਤੋਂ ਪਿਛੋਂ ਘਰ ਦਾ ਸਾਰਾ ਕੰਮ ਮੁਕਾ ਕੇ ਸੌਂਦੀ ਹੈ। ਪਰ ਸਾਰਾ ਕੰਮ ਕਰਦਿਆਂ ਹੋਇਆਂ ਵੀ ਉਸਨੇ ਕਦੇ ਮੂੰਹ 'ਚੋਂ ਉਫ ਨਹੀਂ ਕੀਤੀ — ਜਿਵੇਂ ਧਰਤੀ ਤੇ ਹੋਰ ਕੋਈ ਹੋਵੇ ਈ ਨਾ, ਉਹ ਇਕੱਲੀ ਹੀ ਹੋਵੇ।

ਗੁਲਚ ਤਰਾ ਦੇ ਦਿਲ ਦੀ ਗੱਲ ਜਾਣਦਾ ਹੈ, ਪਰ ਉਪਾਅ-ਹੀਣ ਹੋ ਕੇ ਉਹ ਦੂਰ ਰਹਿੰਦਾ ਹੈ। ਬਾਂਸਰੀ ਲੈ ਕੇ ਉਹ ਘੰਟਿਆਂ ਬੱਧੀ ਨਦੀ ਦੇ ਕੰਢੇ ਬੈਠਾ ਰਹਿੰਦਾ ਹੈ। ਬਲਦ ਚਾਰਨ ਗਿਆ ਉਹ ਖਾਉ-ਪੀਏ ਘਰ ਆ ਕੇ ਵੜਦਾ ਹੈ।

ਕਪਾਹੀ ਸਿਰਫ਼ ਗੱਲਾਂ ਮਾਰਦੀ ਰਹਿੰਦੀ ਹੈ, ਜਿਵੇਂ ਕੁਝ ਹੋਇਆ ਈ ਨਾ ਹੋਵੇ। ਜਿਵੇਂ ਉਹ ਤੇ ਗੁਲਚ ਬਹੁਤ ਚਿਰ ਤੋਂ ਇਵੇਂ ਹੀ ਰਹਿ ਰਹੇ ਹੋਣ ਤੇ ਤਰਾ ਵੀ ਜਿਵੇਂ ਉਨ੍ਹਾਂ ਦੇ ਘਰ ਵਿਚ ਉਵੇਂ ਹੀ ਰਹਿੰਦੀ ਆ ਰਹੀ ਹੋਵੇ।

ਫੱਗਣ ਨੇ ਵੇਸ ਬਦਲਿਆ। ਚੇਤ ਦੇ ਮਹੀਨੇ ਪਾਸਾ ਪਰਤਿਆ। ਵੈਸਾਖ ਆਇਆ। ਧਨਸ਼ਿਰੀ ਦੀ ਹਿੱਕ ਵਿਚ ਜਿਵੇਂ ਪਾਣੀ ਦੇ ਬਹਾਵ ਦੀ ਹਲਚਲ ਹੋਈ। ਗੁਲਚ ਦੇ ਘਰ ਦੇ ਵਿਹੜੇ ਵਿਚ ਨਵਾਂ ਘਾਹ ਉਗਿਆ। ਜ਼ਮੀਨ ਨਮ ਹੋ ਕੇ ਉਪਜਾਊ ਹੋਣ ਲੱਗੀ।

ਕਪਾਹੀ ਨੇ ਬੱਤਖ ਦੇ ਆਂਡੇ ਸੇਕ ਕੇ ਬੱਚੇ ਕਢਾਏ ਅਤੇ ਉਨ੍ਹਾਂ ਨੂੰ ਆਲੇ ਵਿਚ ਰਖਿਆ। ਤਰਾ ਨੇ ਵੀ ਆਪਣੇ ਚੂਚਿਆਂ ਨੂੰ ਕਾਵਾਂ ਅਤੇ ਇੱਲਾਂ ਤੋਂ ਬਚਾਉਣ ਦਾ ਜਤਨ ਕੀਤਾ।

ਏਸੇ ਦੌਰਾਨ ਇਕ ਵਾਰ ਗੁਲਚ ਡਾਲਿਮ ਪਿੰਡ ਗਿਆ। ਪਿੰਡ ਦੇ ਇਕ ਘਰ ਵਿਚ ਉਸ ਨੇ ਆਪਣੀ ਮਾਂ ਨੂੰ ਬੁਲਾ ਕੇ ਕਿਹਾ — "ਤੈਨੂੰ ਲੈਣ ਲਈ ਹੀ ਆਇਆ ਹਾਂ — ਮਾਂ! ਮੇਰੇ ਨਾਲ ਚੱਲ।" ਉਸਦੀ ਮਾਂ ਨੇ ਗੁੱਸੇ ਨਾਲ ਬੁੜਬੁੜਾਉਂਦਿਆਂ ਹੋਇਆਂ ਕਿਹਾ — "ਤੇਰੇ ਕੋਲ ? ਕਿਉਂ ? ਉਸ ਰਖੇਲ ਦੇ ਹੱਥਾਂ ਦਾ ਪੱਕਾ ਖਾਣ ਲਈ ਮੈਂ ਤੇਰੇ ਘਰ ਜਾਵਾਂ ? ਭਾਵੇਂ ਮੇਰੀ ਹਾਲਤ ਖਰਾਬ ਤੋਂ ਖਰਾਬ ਕਿਉਂ ਨਾ ਹੋ ਜਾਵੇ, ਉਹਦੇ ਨਾਲ ਇਕ ਹੀ ਵਿਹੜੇ ਵਿਚ ਮੇਰਾ ਗੁਜ਼ਾਰਾ ਨਹੀਂ।"

ਸਿਰ ਨੀਵਾਂ ਕਰ ਕੇ ਗੁਲਚ ਨੇ ਕਿਹਾ — "ਤਰਾ ਵੀ ਹੈ ਨਾ —"

"ਉਸਦੇ ਹੋਣ ਨਾਲ ਕੀ ਹੁੰਦਾ ਹੈ ? ਜਿਹੋ ਜਿਹੀ ਮਾਂ ਉਹੋ ਜਿਹੀ ਧੀ। ਕਿਸੇ ਦਿਨ ਉਹ ਵੀ ਨਿਕਲ ਜਾਏਗੀ। ਚੰਗਾ ਕੀਤਾ ਉਸ ਧਰੇਲ ਨੂੰ ਲਿਆ ਕੇ ਹੁਣ ਤੂੰ ਹੀ ਸੁਖ ਨਾਕ ਕੱਟ, ਮੇਰੇ ਬਾਰੇ ਚਿੰਤਾ ਨਾ ਕਰ।"

ਉਸਨੂੰ ਵੀ ਗੁੱਸਾ ਆ ਗਿਆ ਸੀ। ਗੁਲਚ ਬੋਲਿਆ — "ਨਹੀਂ ਜਾਣਾ ਤੇ ਨਾ ਜਾ, ਨੂੰਹ ਦੀਆਂ ਪੱਕੀਆਂ ਤੇਰੀ ਕਿਸਮਤ ਵਿਚ ਨਹੀਂ ਹਨ।"

"ਐਸੀ ਨੂੰਹ ਦੀਆਂ ਪੱਕੀਆਂ ਨਿੱਜ ਮੇਰੀ ਕਿਸਮਤ ਵਿਚ ਹੋਣ।" ਉਸ ਦੀ ਮਾਂ ਨੇ ਕਿਹਾ।

ਕਿਸਨੇ ਕਿਸ ਨਾਲ ਵਿਆਹ ਕੀਤਾ—ਕੌਣ ਕਿਸ ਨਾਲ ਨਿਕਲ ਗਈ — ਇਨ੍ਹਾਂ ਗੱਲਾਂ ਬਾਰੇ ਸੋਚਣ ਦੀ ਡਾਲਿਮ ਦੇ ਲੋਕਾਂ ਨੂੰ ਵਿਹਲ ਨਹੀਂ। ਅਸਲ ਗੱਲ ਤਾਂ ਵਿਆਹ ਹੋ ਜਾਣ ਦੀ ਹੈ। ਜਿਹੜਾ ਜਿਸ ਨਾਲ ਮਰਜੀ ਵਿਆਹ ਕਰੇ — ਲੋਕਾਂ ਨੂੰ

ਇਸ ਨਾਲ ਕੀ ? ਗੁਲਚ ਨੂੰ ਇਸ ਬਾਰੇ ਸੋਚਣ ਦੀ ਉਸ ਨੂੰ ਲੋੜ ਨਹੀਂ ਪਈ। ਇਕ ਔਰਤ ਦੀ ਘਰ ਵਿਚ ਉਸਨੂੰ ਲੋੜ ਸੀ — ਕਪਾਹੀ ਹੋਵੇ ਜਾਂ ਕੋਈ ਹੋਰ, ਉਸਨੂੰ ਕਿਹੜਾ ਕਿਸੇ ਨੇ ਰਾਜ ਤੇ ਬਿਠਾ ਦੇਣਾ ਹੈ ?

ਆਪਣੇ ਘਰ ਵਿਚ ਗੁਲਚ ਨੂੰ ਜ਼ਰਾ ਸੰਕੋਚ ਜਿਹਾ ਮਹਿਸੂਸ ਹੁੰਦਾ ਹੈ। ਪਰ ਹਰ ਕੰਮ ਲਈ ਉਹ ਤਰਾ ਨੂੰ ਹੀ 'ਵਾਜ਼ ਮਾਰਦਾ ਹੈ।

"ਤਰਾ ਜ਼ਰਾ, ਇਕ ਕਟੋਰਾ ਪਾਣੀ ਦਾ ਤੇ ਲਿਆਈਂ।"

"ਤਰਾ ਮੇਰੀ ਕਮੀਜ਼ ਧੋ ਛੱਡੀਂ।"

"ਤਰਾ ਇਨ੍ਹਾਂ ਜੀਵਿਤ ਮੱਛੀਆਂ ਨੂੰ ਜੀਵਿਤ ਰੱਖਣ ਦਾ ਜਤਨ ਕਰੀਂ।"

"ਤਰਾ, ਗਊਆਂ-ਬਲਦਾਂ ਨੂੰ ਪਾਣੀ ਡਾਹੁਣਾ ਨਾ ਭੁੱਲੀਂ।"

"ਏਨਾ ਹੋਣ ਤੇ ਵੀ ਤਰਾ ਨਾਲ ਉਸ ਦੇ ਸੰਬੰਧ ਅਜੇ ਵੀ ਖੁਸ਼ਗਵਾਰ ਨਹੀਂ ਹੋਏ। ਤਰਾ ਦੀ ਚੁੱਪ ਵਿਚ ਜਿਵੇਂ ਉਸਨੂੰ ਇਕ ਬੇਜ਼ਬਾਨ ਸ਼ਿਕਾਇਤ ਅੰਦਰੇ ਅੰਦਰ ਉਠਦਿਆਂ ਬੈਠਦਿਆਂ ਤਰਾ ਅੰਦਰ ਘੁੱਟੀ ਵੱਟੀ ਦਿਖਾਈ ਦੇ ਰਹੀ ਹੋਵੇ। ਉਸਨੂੰ ਬੜਾ ਸੰਕੋਚ ਜਿਹਾ ਮਹਿਸੂਸ ਹੁੰਦਾ ਹੈ। ਬਹਿਬਲਤਾ ਜਿਹੀ ਰਹਿੰਦੀ ਹੈ। ਇਸ ਤੋਂ ਬਚਣ ਲਈ ਉਹ ਐਵੇਂ ਹੀ ਤਰਾ ਨੂੰ ਬੁਲਾਉਂਦਾ ਰਹਿੰਦਾ ਹੈ।

ਕਪਾਹੀ ਨੇ ਇਕੋ ਦਿਨ ਵਿਚ ਹੀ ਗੁਲਚ ਲਈ ਆਪਣੇ ਸੰਬੋਧਨ ਨੂੰ ਤਬਦੀਲ ਕਰ ਲਿਆ। ਜਿਸ ਗੁਲਚ ਨੂੰ ਉਹ ਇਕ ਦਿਨ 'ਤੂੰ' ਕਹਿ ਕੇ ਬੁਲਾਉਂਦੀ ਸੀ, ਅਜ ਉਸਨੂੰ 'ਤੁਸੀਂ' ਕਹਿ ਕੇ ਸੰਬੋਧਨ ਕਰਨ ਵਿਚ ਉਸਨੂੰ ਕੋਈ ਕਠਿਨਾਈ ਨਹੀਂ ਹੈ। ਗੁਲਚ ਨੂੰ ਵੀ ਕਪਾਹੀ ਨੂੰ ਦੀਦੀ ਦੇ ਥਾਂ ਉਸਦਾ ਨਾਂ ਲੈ ਕੇ ਸੰਬੋਧਿਤ ਕਰਨ ਵਿਚ ਕੋਈ ਸੰਕੋਚ ਮਹਿਸੂਸ ਨਹੀਂ ਹੁੰਦਾ।

ਪਰ ਤਰਾ ਇਸ ਤਰ੍ਹਾਂ ਨਹੀਂ ਕਰ ਸਕੀ। ਰੋਜ਼ ਜਿਸਨੂੰ 'ਭਾਜੀ' ਕਹਿ ਕੇ ਬੁਲਾਉਂਦੀ ਸੀ, ਉਸਨੂੰ "ਮਾਸੜ" ਕਹਿ ਕੇ ਉਹ ਪੁਕਾਰ ਨਹੀਂ ਸਕੀ। ਅਜ ਕਲ ਉਹ ਗੁਲਚ ਨੂੰ ਕਿਸੇ ਤਰ੍ਹਾਂ ਦਾ ਸੰਬੋਧਨ ਕੀਤੇ ਬਿਨਾ ਹੀ ਪੁਕਾਰਦੀ ਹੈ। ਨਾ 'ਤੂੰ' ਕਹਿੰਦੀ ਹੈ ਨਾ 'ਤੁਸੀਂ'। 'ਭਾ ਜੀ' ਵੀ ਨਹੀਂ ਕਹਿੰਦੀ। ਕਪਾਹੀ ਨੂੰ 'ਮਾਂ' ਜਾਂ 'ਮਾਸੀ' ਵੀ ਨਹੀਂ ਕਹਿੰਦੀ — ਕਿਸੇ ਤਰ੍ਹਾਂ ਗੋਲ ਮੋਲ ਕਰ ਕੇ ਬੁਲਾਉਂਦੀ ਹੈ। ਇਕ ਨਾ ਛੱਡਿਆ ਜਾਣ ਵਾਲਾ ਸੰਕੋਚ ਉਸ ਦੇ ਰਾਹ ਵਿਚ ਰੁਕਾਵਟ ਬਣਿਆ ਹੋਇਆ ਹੈ।

ਏਨਾ ਕੁਝ ਹੋਣ ਦੇ ਬਾਵਜੂਦ ਗੁਲਚ ਦੇ ਪ੍ਰਤਿ ਉਸ ਦੇ ਮਨ ਵਿਚ ਆਦਰ ਭਾਵ ਦੀ ਘਾਟ ਨਹੀਂ ਆਈ ਸਗੋਂ ਦਿਨੋ-ਦਿਨ ਦੂਣ-ਸਵਾਇਆ ਹੋਣ ਲੱਗਾ। ਸਪੱਸ਼ਟ ਰੂਪ ਵਿਚ ਨਾ ਕਹਿਣ ਦੇ ਬਾਵਜੂਦ ਵੀ ਉਹ ਗੁਲਚ ਦੇ ਸੁਖ-ਆਰਾਮ ਬਾਰੇ ਉਹ ਪੂਰਾ ਪੂਰਾ ਖਿਆਲ ਰਖਦੀ ਹੈ। ਉਸਦਾ ਧੋਤੀ-ਕੁੜਤਾ ਧੋ ਕੇ ਸਾਫ਼ ਕਰ ਦਿੰਦੀ ਹੈ। ਉਸ ਦੇ ਹਰ ਕੰਮ ਵਿਚ ਉਸ ਦੀ ਸਹਾਇਤਾ ਦਿੰਦੀ ਹੈ। ਇਹ ਗੱਲ ਗੁਲਚ ਨੂੰ ਚੰਗੀ ਲਗਦੀ ਹੈ। ਉਹ ਸ਼ੁਕਰ ਗੁਜ਼ਾਰ ਹੈ, ਪਰ ਸਪਸ਼ਟ ਰੂਪ ਵਿਚ ਉਹ ਕੁਝ ਨਹੀਂ ਕਹਿੰਦਾ; ਕਹਿ ਨਹੀਂ ਸਕਦਾ।

ਡੰਗਰ ਚਾਰਦਿਆਂ ਘਾਹ ਦੇ ਮੈਦਾਨ ਵਿਚ ਜੇ ਅਚਾਨਕ ਬਾਰਿਸ਼ ਆ ਜਾਵੇ ਤਾਂ ਉਹ ਦੌੜ ਕੇ ਛਤਰੀ ਲਿਆ ਦਿੰਦੀ ਹੈ। ਪੈਰ ਵਿਚ ਕੰਡਾ ਲਗ ਜਾਏ ਤਾਂ ਉਹ ਚੌਕੜੀ

ਮਾਰ ਕੇ ਉਸ ਨੂੰ ਕੱਢ ਦਿੰਦੀ ਹੈ। ਕਿਸੇ ਕੰਮ ਨੂੰ ਕਰਦਿਆਂ ਜੇ ਉਸਦਾ ਹੱਥ ਚਾਕੂ ਨਾਲ ਵੱਢਿਆ ਜਾਏ ਤਾਂ ਉਹ ਜ਼ਰਾ ਲੂਣ-ਹਲਦੀ ਬੰਨ੍ਹ ਦਿੰਦੀ ਹੈ। ਜੇ ਕਿਤਿਉਂ ਗਰਮੀ ਵਿਚ ਮੁੜ੍ਹਕੋ ਮੁੜ੍ਹਕੀ ਹੋ ਕੇ ਆਏ, ਤਾਂ ਕੋਲ ਬਹਿ ਕੇ ਪੱਖਾ ਝੱਲਦੀ ਹੈ। ਉਸਦੇ ਨਾਲ ਉਸਦੇ ਪਰਛਾਵੇਂ ਵਾਂਗ ਰਹਿੰਦੀ ਹੈ।

ਪਰ ਮੂੰਹੋਂ ਉਹ ਕੁਝ ਨਹੀਂ ਬੋਲਦੀ। ਉਹ ਨਿਰਵਾਕ ਹੈ। ਏਧਰ-ਓਧਰ ਦਾ ਕੋਈ ਕੰਮ ਦਸ ਕੇ ਗੁਲਚ ਉਸ ਨਾਲ ਦੋ ਚਾਰ ਗੱਲਾਂ ਕਰਨ ਦੀ ਕੋਸ਼ਿਸ਼ ਕਰਦਾ ਹੈ। ਪਰ ਉਹ ਲੋੜੀਂਦੇ ਜਵਾਬ ਤੋਂ ਸਿਵਾ ਵਾਧੂ ਗੱਲ ਨਹੀਂ ਕਰਦੀ। ਹੱਸਣਾ ਤੇ ਉਹ ਜਿਵੇਂ ਭੁੱਲ ਹੀ ਗਈ ਹੋਵੇ। ਆਖਰ ਗੁਲਚ ਹਾਰ ਜਾਂਦਾ ਹੈ। ਕਪਾਹੀ ਇਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਦਿੰਦੀ। ਕੌਣ ਹੱਸਦਾ ਹੈ, ਕੌਣ ਬੋਲਦਾ ਹੈ? —ਇਨ੍ਹਾਂ ਨੂੰ ਦੇਖਣ ਦੀ ਉਸਨੂੰ ਵਿਹਲ ਹੀ ਨਹੀਂ। ਉਹ ਨਵੇਂ ਘਰ ਨੂੰ ਸੰਭਾਲਣ ਦੀ ਆਹਰ ਵਿਚ ਲੱਗੀ ਹੈ। ਇਕੱਲਾ ਆਦਮੀ ਕੀ ਕਰ ਸਕਦਾ ਹੈ? ਕਿੰਨਾ ਕੁ ਕਰ ਸਕਦਾ ਹੈ? ਸਭ ਦੇ ਕੁਝ ਨਾ ਕੁਝ ਕਰਨ ਨਾਲ ਹੀ ਕੁਝ ਹੋਵੇਗਾ।

ਤਰਾ ਤੇ ਪ੍ਰਤਿ ਸੰਕੋਚ ਦੀ ਭਾਵਨਾ ਰਹਿਣ ਤੇ ਵੀ ਗੁਲਚ ਸੁਖੀ ਸੀ। ਉਸਨੂੰ ਤੇ ਪੱਕੀ ਪਕਾਈ ਰੋਟੀ ਮਿਲੀ ਹੈ ਅਤੇ ਖੁਲ੍ਹਾ-ਖੁਲ੍ਹਾਇਆ ਬੂਹਾ ਮਿਲਿਆ ਹੈ। ਆਪਣੇ ਸੁਖ ਦੁਖ ਦੀ ਗੱਲ ਕਰਨ ਲਈ ਤੀਵੀਂ ਮਿਲੀ ਹੈ। ਫਿਰ ਇਸ ਨਵੇਂ ਸੰਸਾਰ ਦਾ ਉਹ ਆਪ ਇਕੱਲਾ ਸਿਰਜਨਹਾਰ ਹੈ। ਉਹੀ ਪਾਲਕ ਹੈ। ਉਸਨੂੰ ਕਹਿਣ ਸੁਣਨ ਵਾਲਾ ਕੋਈ ਨਹੀਂ ਹੈ।

ਹੁਣ ਉਹ ਜਿੰਨਾ ਚਿਰ ਚਾਹੇ ਖੇਤਾਂ ਵਿਚ ਕੰਮ ਕਰ ਸਕਦਾ ਹੈ ਜਾਂ ਜਿਵੇਂ ਮਰਜ਼ੀ ਸਮਾਂ ਗੁਜ਼ਾਰ ਸਕਦਾ ਹੈ — ਧਨਸ਼ਿਰੀ ਦੇ ਕੰਢੇ ਬਹਿ ਕੇ ਜਿੰਨਾ ਚਿਰ ਚਾਹੇ ਆਕਾਸ਼ ਵੱਲ ਦੇਖ ਸਕਦਾ ਹੈ। ਸਰਕੰਡਿਆਂ ਵਿਚ ਉਹ ਜਿੰਨਾ ਚਿਰ ਚਾਹੇ ਘੁੰਮ ਫਿਰ ਸਕਦਾ ਸੀ।

ਰਾਤ ਦੀ ਚਾਨਣੀ ਵਿਚ ਉਹ ਤੇ ਕਪਾਹੀ ਵਿਹੜੇ ਵਿਚ ਦਰੀ ਵਿਛਾ ਕੇ ਬੈਠੇ ਰਹਿੰਦੇ ਹਨ। ਤਰਾ ਅੰਦਰ ਰੋਟੀ ਪਕਾਉਂਦੀ ਹੈ। ਉਹ ਆਪਣੀਆਂ ਮਾੜੀਆਂ-ਮੋਟੀਆਂ ਲੋੜਾਂ ਬਾਰੇ ਸੋਚ ਵਿਚਾਰ ਕਰਦੇ ਹਨ। ਕਿਸੇ ਭਵਿੱਖ ਦੀ ਕਲਪਨਾ ਕਰਦੇ ਹਨ।

ਇਕ ਤਲਾਅ ਪੁੱਟਣਾ ਪਵੇਗਾ।

ਹੋ ਸਕੇ ਤਾਂ ਵਾਹੀ-ਜੋਤੀ ਲਈ ਇਕ ਸੰਢਾ ਖਰੀਦਣਾ ਪਵੇਗਾ।

ਉਸ ਪਾਸੇ ਦੇ ਸਿੰਬਲ ਰੁੱਖ ਵਾਲੇ ਖੇਤ ਵਿਚ ਕੇਲਾ-ਜਹਾਂ ਧਾਨ (ਚੌਲਾਂ ਦੀ ਕਿਸਮ) ਹੀ ਚੰਗਾ ਹੋਵੇਗਾ। ਸੁਵਾਗਮਣੀ ਧਾਨ ਦਾ ਬੀਜ ਹੋਰ ਲੈਣਾ ਪਵੇਗਾ।

ਕਦੀ ਕਦੀ ਉੱਚੀ ਆਵਾਜ਼ ਵਿਚ ਅਤੇ ਕਦੇ ਕਦੇ ਸਹਿਜੇ ਸਹਿਜੇ ਉਹ ਪਿਆਰ ਦੀਆਂ ਦੋ ਚਾਰ ਗੱਲਾਂ ਕਰਦੇ ਹਨ। ਜੀਵਨ ਦੇ ਬਾਰੇ ਵਾਪਰੀਆਂ ਬੇਫਿਕਰੀ ਦੀਆਂ ਘਟਨਾਵਾਂ ਨੂੰ ਯਾਦ ਕਰ ਕੇ ਉਹ ਰੋਮਾਂਸ ਦਾ ਅਨੁਭਵ ਕਰਦੇ ਹਨ। ਉਨ੍ਹਾਂ ਨੂੰ ਚਾਨਣੀ ਚੰਗੀ ਲਗਦੀ ਹੈ। ਦਰਿਆ ਦੇ ਓਸ ਪਾਸਿਉਂ ਆਉਣ ਵਾਲੀ ਹਵਾ, ਆਪਣੀ ਆਪਣੀ ਲਗਦੀ ਹੈ। ਹੋ ਸਕਦਾ ਹੈ ਕਿ ਤਰਾ ਉਨ੍ਹਾਂ ਦੀਆਂ ਗੱਲਾਂ ਕੰਨ ਲਾ ਕੇ

ਸੁਣਦੀ ਰਹਿੰਦੀ ਹੋਵੇ । ਪਰ ਉਹ ਗੱਲ ਨਹੀਂ ਕਰਦੀ । ਆਪਣੇ ਦਿਲ ਦੀ ਗੱਲ ਉਹ ਕੇਵਲ ਆਪਣੇ ਨਾਲ ਹੀ ਕਰਦੀ ਹੈ । ਉਸ ਦੀਆਂ ਗੱਲਾਂ ਨੂੰ ਹਵਾ ਸੁਣ ਸਕਦੀ ਹੈ । ਰਾਤ ਸੁਣ ਸਕਦੀ ਹੈ, ਧਰਤੀ ਦਾ ਹੋਰ ਕੋਈ ਵਾਸੀ ਨਹੀਂ ਸੁਣ ਸਕਦਾ ।

ਇਕ ਛੋਟਾ ਜਿਹਾ ਟੱਬਰ ਹੈ । ਇਕ ਸ਼ਾਂਤ ਜੀਵਨ ਹੈ । ਸੁਖ ਚੈਨ ਦਾ ਇਕ ਛੋਟਾ ਜੇਹਾ ਸਪਨਾ ਹੈ । ਬਹੁਤ ਵੱਡੀ ਆਸ ਹੈ — ਪ੍ਰਬੰਧ ਛੋਟਾ ਹੈ ।

''ਏਥੇ ਹੀ ਵਿਹੜੇ ਦੇ ਇਕ ਪਾਸੇ ਫੁੱਲਾਂ ਦੇ ਦੋ ਦੋ ਬੂਟੇ ਲਾਵਾਂਗਾ ।'' ਧਰਤੀ ਵਲ ਇਸ਼ਾਰਾ ਕਰ ਕੇ ਕਪਾਹੀ ਨੂੰ ਗੁਲਚ ਨੇ ਕਿਹਾ ।

''ਹਾਂ ।'' ਕਪਾਹੀ ਨੇ ਸੰਖੇਪ ਵਿਚ ਉੱਤਰ ਦਿੱਤਾ । ਉਹ ਸ਼ਾਇਦ ਉਸ ਵੇਲੇ ਫੁੱਲਾਂ ਬਾਰੇ ਸੋਚ ਹੀ ਨਹੀਂ ਰਹੀ ਸੀ ।

ਤਰਾ ਸੁਣਦੀ ਸੀ । ਉਹ ਸੋਚਦੀ ਹੈ ਕਿ ਫੁੱਲਾਂ ਦੇ ਬੂਟੇ ਲਗ ਜਾਣ ਤੇ ਉਹ ਰੋਜ਼ ਪਾਣੀ ਦਿਆ ਕਰੇਗੀ । ਬਤਖ-ਕਬੂਤਰ, ਗਾਂ-ਬਕਰੀ-ਕੁੱਤੇ ਬਿੱਲੀ ਨਾਲ ਉਸਨੂੰ ਖੂਬ ਪਿਆਰ ਹੈ । ਉਨ੍ਹਾਂ ਨੂੰ ਗੋਦੀ ਵਿਚ ਲੈ ਕੇ ਉਹ ਉਨ੍ਹਾਂ ਨੂੰ ਪਿਆਰ ਕਰਦੀ ਹੈ । ਉਨ੍ਹਾਂ ਨਾਲ ਉਹ ਗੱਲਾਂ ਕਰਦੀ ਹੈ ।

ਕਪਾਹੀ ਪਹਿਲਾਂ ਨਾਲੋਂ ਤਗੜੀ ਹੋ ਗਈ ਹੈ । ਦੇਖਣ ਨੂੰ ਵੀ ਸੁਹਣੀ ਲਗਦੀ ਹੈ । ਉਸਦਾ ਚਿਹਰਾ ਖਿੜ ਉਠਿਆ ਹੈ । ਉਸਦਾ ਹੌਸਲਾ ਵੀ ਵਧ ਗਿਆ ਹੈ । ਉਸਦੇ ਮੂੰਹ ਤੋਂ ਹਾਸਾ ਜਾਂਦਾ ਹੀ ਨਹੀਂ । ਉਸਦੇ ਮੂੰਹ ਵਲ ਤੱਕ ਕੇ ਗੁਲਚ ਦਾ ਮਨ ਖਿੜ ਉਠਦਾ ਹੈ । ਤਰਾ ਜੇ ਘਰ ਨਾ ਹੋਵੇ, ਤਾਂ ਉਹ ਕਹਿ ਦਿੰਦਾ ਹੈ —''ਬੜਾ ਰੰਗ ਨਿੱਖਰਿਆ ਏ — ਕੀ ਲਾਇਆ ਏ ਮੂੰਹ ਤੇ ?''

ਕਪਾਹੀ ਦਾ ਚਿਹਰਾ ਸ਼ਰਮ ਨਾਲ ਲਾਲ ਹੋ ਜਾਂਦਾ ਹੈ । ਉਸਦੀਆਂ ਅੱਖਾਂ ਜਿਵੇਂ ਗਿੱਲੀਆਂ ਹੋ ਜਾਂਦੀਆਂ ਹਨ ।

ਤਰਾ ਵੀ ਪਹਿਲਾਂ ਨਾਲੋਂ ਤਗੜੀ ਅਤੇ ਸੁਹਣੀ ਹੁੰਦੀ ਜਾ ਰਹੀ ਹੈ । ਉਸਦੇ ਹੱਥ-ਪੈਰ ਸੁਡੌਲ ਨਿਕਲ ਆਏ ਹਨ । ਉਸਦੀਆਂ ਗਲ੍ਹਾਂ ਗੋਰੀਆਂ ਗੁਲਾਬੀ ਨਿਕਲ ਆਈਆਂ ਹਨ । ਉਸਦੇ ਬੁਲ੍ਹ ਲਾਲ ਲਾਲ ਨਿਕਲ ਆਏ ਹਨ ।

ਗੁਲਚ ਉਸ ਵਲ ਬਹੁਤਾ ਚਿਰ ਤੱਕ ਹੀ ਨਹੀਂ ਸਕਦਾ । ਉਹ ਦੂਜੇ ਪਾਸੇ ਮੂੰਹ ਕਰ ਲੈਂਦਾ ਹੈ । ਤਰਾ ਵੀ ਸ਼ਾਇਦ ਇਸ ਗੱਲ ਨੂੰ ਸਮਝਦੀ ਹੈ । ਉਹ ਵੀ ਸ਼ਰਮ ਨਾਲ ਲਾਲ ਹੋ ਜਾਂਦੀ ਹੈ ।

ਧਨਸ਼ਿਰੀ ਦੇ ਕੰਢੇ ਜੀਵਨ ਦਾ ਸਰੋਤ ਸਹਿਜੇ ਸਹਿਜੇ ਅੱਗੇ ਵਧਦਾ ਹੈ ।

ਗੁਲਚ ਦੇ ਪਰਿਵਾਰ ਦਾ ਜੀਵਨ ਵੀ ।

# ਵੀਹ

ਅਲੱਗ-ਥਲੱਗ ਇਕ ਪਾਸੇ ਵੱਲ ਮੈਦਾਨ ਦੇ ਵਿਚਕਾਰ ਗੁਲਚ ਦਾ ਪਾਹੀ ਦਾ ਮਕਾਨ ਹੈ। ਇਹੀ ਮਕਾਨ ਸਹਿਜੇ ਸਥਾਈ ਮਕਾਨ ਬਣ ਜਾਂਦਾ ਹੈ। ਸਾਧਾਰਣ ਰੂਪ ਵਿਚ ਲਾਏ ਜਾਣ ਵਾਲੇ ਕੇਲੇ ਅਤੇ ਸੁਪਾਰੀ ਦੇ ਬੂਟੇ ਹਰੇ ਭਰੇ ਹੋ ਜਾਂਦੇ ਹਨ। ਪਾਹੀ ਵਾਲਾ ਮਕਾਨ ਹੁਣ ਪਾਹੀ ਵਾਲਾ ਮਕਾਨ ਨਹੀਂ ਲਗਦਾ। ਪਾਹੀ ਦਾ ਓਪਰਾ ਜੇਹਾ ਵਾਤਾਵਰਣ ਹੁਣ ਸਹਿਜੇ ਘਰੇਲੂ ਵਾਤਾਵਰਣ ਵਿਚ ਤਬਦੀਲ ਹੋ ਜਾਂਦਾ ਹੈ। ਨਵੇਂ ਸਿਰਿਓਂ ਆਬਾਦ ਕੀਤੀ ਜ਼ਮੀਨ ਤੇ ਨਵੇਂ ਜੀਵਨ ਦੀ ਛਾਪ ਸਪੱਸ਼ਟ ਦਿਖਾਈ ਦੇ ਰਹੀ ਹੈ।

ਤਿਖਰ ਕਦੀ ਕਦੀ ਗੁਲਚ ਦੇ ਘਰ ਆਉਂਦਾ ਹੈ। ਬੈਠਾ ਬੈਠਾ ਸੁਖ ਦੁਖ ਦੀਆਂ ਦੋ ਚਾਰ ਗੱਲਾਂ ਕਰ ਜਾਂਦਾ ਹੈ। ਤਰਾ, ਬਹੁਤਾ ਤਿਖਰ ਦੇ ਸਾਹਮਣੇ ਨਹੀਂ ਹੁੰਦੀ। ਜਾਣਦੀ ਹੈ ਕਿ ਤਿਖਰ ਕੁਆਰਾ ਹੈ। ਇਸ ਤਰ੍ਹਾਂ ਦੇ ਆਦਮੀ ਦੇ ਨਾਲ ਮੇਲ ਜੋਲ ਰਖਣਾ ਜ਼ਰੂਰੀ ਨਹੀਂ। ਕਪਾਹੀ ਤਿਖਰ ਨਾਲ ਆਪਣਾਪਣਾ ਪ੍ਰਗਟ ਕਰਦੀ ਹੈ। ਉਸਦੀ ਉਹ ਸ਼ੁਕਰ ਗੁਜ਼ਾਰ ਹੈ, ਕਿਉਂਕਿ ਉਹੀ ਉਸਨੂੰ ਪੱਤਣ ਤੋਂ ਗੁਲਚ ਦੇ ਘਰ ਲਿਆਇਆ ਸੀ। ਤਿੱਖਰ ਉਂਜ ਠੰਡੇ ਸੁਭਾ ਦਾ ਮੁੰਡਾ ਹੈ — ਬੜਾ ਪਿਆਰਾ ਲਗਦਾ ਹੈ। ਨੌਜੁਆਨ ਹੁੰਦਾ ਹੋਇਆ ਵੀ ਉਹ ਚੰਚਲ ਨਹੀਂ ਹੈ। ਸਗੋਂ ਜ਼ਰਾ ਗੰਭੀਰ ਹੈ; ਇਸੇ ਲਈ ਗੁਲਚ ਵੀ ਉਸਨੂੰ ਪਿਆਰ ਕਰਦਾ ਹੈ। ਗੁਲਚ ਆਪ ਵੀ ਗੰਭੀਰ ਆਦਮੀ ਹੈ। ਬਹੁਤੀ ਗੱਲਬਾਤ ਨਹੀਂ ਕਰਦਾ। ਆਦਮੀ ਨੂੰ ਜ਼ਰਾ ਗੰਭੀਰ ਹੀ ਹੋਣਾ ਚਾਹੀਦਾ ਹੈ।

ਕਦੇ ਕਦੇ ਚੰਦਰ ਆ ਜਾਂਦਾ ਹੈ। ਉਹ ਤਰਾ ਅਤੇ ਕਪਾਹੀ ਬਾਰੇ ਪੁੱਛ-ਗਿੱਛ ਕਰਦਾ ਹੈ। ਦੋ ਚਾਰ ਗੱਲਾਂ ਬਾਰੇ ਸਲਾਹ-ਮਸ਼ਵਰਾ ਦੇ ਕੇ ਉਹ ਚਲਾ ਜਾਂਦਾ ਹੈ।

ਕਦੇ ਕਦੇ ਭੀਮ ਆ ਜਾਂਦਾ ਹੈ। ਉਹ ਗਾਵਾਂ ਅਤੇ ਬਲਦਾਂ ਦੇ ਬਾਰੇ ਖਬਰ ਦੇ ਜਾਂਦਾ ਹੈ। ਗੁਲਚ ਦੇ ਬਲਦ ਅਤੇ ਗਾਵਾਂ ਦੀ ਦੇਖ ਭਾਲ ਭੀਮ ਹੀ ਕਰਦਾ ਹੈ ਕਦੇ ਕਦੇ ਉਹ ਦਹੀਂ ਜਾਂ ਘਿਓ ਵੀ ਲੈ ਆਉਂਦਾ ਹੈ। ਤਰਾ ਨਾਲ ਉਸਨੂੰ ਪਿਆਰ ਜੇਹਾ ਹੋ ਗਿਆ ਹੈ। ਇਸ ਲਈ ਉਹ ਉਸ ਬਾਰੇ ਵੀ ਪੁੱਛ ਗਿੱਛ ਕਰ ਜਾਂਦਾ ਹੈ।

ਅਤੇ ਕਦੇ ਕਦੇ ਅਚਾਨਕ ਸਵੇਰੇ ਜਾਂ ਦੁਪਹਿਰੇ ਚੇਨਿਮਾਈ ਆ ਜਾਂਦੀ ਹੈ। ਉਹ ਗੁਲਚ ਨਾਲ ਵਾਧੂ ਗੱਲ ਨਹੀਂ ਕਰਦੀ। ਉਹ ਗੱਲ ਕਰਦੀ ਹੈ ਕਪਾਹੀ ਅਤੇ ਤਰਾ ਦੇ ਨਾਲ। ਤਰਾ ਚੇਨਿਆਈ ਨੂੰ ਖੂਬ ਚਾਹੁੰਦੀ ਹੈ।

ਚੇਨਿਮਾਈ ਵਿਚ ਕਾਫੀ ਤਬਦੀਲੀ ਆਈ ਹੈ। ਉਹ ਭਾਵੇਂ ਮੁਟਿਆਰ ਹੈ, ਫਿਰ ਵੀ ਅਧੇੜ ਤੀਵੀਂ ਵਾਂਗ ਲਗਦੀ ਹੈ। ਉਹਦਾ ਟੱਬਰ ਗਰੀਬ ਹੈ। ਇਸਦੇ ਇਲਾਵਾ ਉਸਦਾ ਪਤੀ ਰੋਗੀ ਹੈ। ਰੋਜ਼-ਬਰੋਜ਼ ਉਸ ਦੇ ਪਤੀ ਦੀ ਬੀਮਾਰੀ ਵਧਦੀ ਹੀ ਜਾਂਦੀ ਹੈ। ਚੰਗੀ ਤਰ੍ਹਾਂ ਇਲਾਜ ਕਰਾਉਣ ਲਈ ਉਨ੍ਹਾਂ ਕੋਲ ਪੈਸੇ ਦੀ ਕਮੀ ਹੈ ਅਤੇ ਚੰਗਾ ਇਲਾਜ ਉਥੇ ਹੋ ਵੀ ਨਹੀਂ ਸਕਦਾ। ਬਹੁਤ ਸਾਰੇ ਲੋਕਾਂ ਨੇ ਸਲਾਹ ਦਿੱਤੀ ਹੈ ਕਿ

ਉਸਨੂੰ ਸ਼ਹਿਰ ਦੇ ਹਸਪਤਾਲ ਵਿਚ ਲੈ ਜਾਣਾ ਚਾਹੀਦਾ ਹੈ। ਪਰ ਸਾਰੀ ਗੱਲ ਪੈਸਿਆਂ ਦੀ ਹੈ। ਉਸ ਦੇ ਨਾ ਰਹਿਣ ਤੇ ਵੀ ਚੇਨਿਮਾਈ ਦੇ ਮੂੰਹ ਵੱਲ ਵੇਖ ਕੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਸਦਾ ਮਨ ਬਹੁਤ ਹੀ ਦੱਖਾਂ ਨਾਲ ਭਰਿਆ ਹੈ, ਉਸਦਾ ਹਾਸਾ ਵੀ ਬਿਲਕੁਲ ਰੁੱਖਾ ਹੈ — ਦੁੱਖ ਭਰਿਆ ਹਾਸਾ।

ਗੁਲਚ ਦਾ ਮਨ ਉਸਨੂੰ ਦੇਖ ਕੇ ਦੁਖੀ ਹੁੰਦਾ ਹੈ। ਉਸ ਲਈ ਹਮਦਰਦੀ ਵੀ ਜਾਗਦੀ ਹੈ। ਪਰ ਉਹ ਕਹਿੰਦਾ ਕੁਝ ਨਹੀਂ। ਉਹ ਦਿਲ ਹੀ ਦਿਲ ਵਿਚ ਸੋਚਦਾ ਹੈ ਕਿ ਜੇ ਉਸ ਦੀ ਫ਼ਸਲ ਚੰਗੀ ਹੋ ਜਾਏ ਤਾਂ ਉਹ ਦੋ-ਚਾਰ ਰੁਪਿਆਂ ਦਾ ਮੂੰਹ ਦੇਖ ਸਕੇਗਾ। ਫਿਰ ਉਹ ਚੇਨਿਮਾਈ ਦੀ ਗੁਪਤ ਤੌਰ ਤੇ ਵੀ ਸਹਾਇਤਾ ਕਰ ਸਕੇਗਾ। ਇਹ ਉਸਦਾ ਫਰਜ਼ ਹੈ।

ਕਪਾਹੀ ਵੀ ਕਦੇ ਕਦੇ ਚੇਨਿਮਾਈ ਘਰ ਜਾਂਦੀ ਹੈ ਪਰ ਤਰਾ ਨਹੀਂ ਜਾਂਦੀ। ਉਹ ਆਪਣੇ ਘਰੋਂ ਕਦੇ ਨਹੀਂ ਨਿਕਲਦੀ। ਕਹਿਣ ਤੇ ਵੀ ਕਿਸੇ ਦੇ ਨਹੀਂ ਜਾਂਦੀ। ਚੇਨਿਮਾਈ ਦੇ ਸੱਦਣ ਤੇ ਵੀ ਉਹ ਇਕ ਫਿੱਕਾ ਜੇਹਾ ਹਾਸਾ ਹੱਸ ਕੇ ਟਾਲ ਛੱਡਦੀ ਹੈ।

ਫਿਰ ਵੀ ਗੁਲਚ ਦਾ ਪਰਿਵਾਰ ਸਿਪਰੀਆ ਪਿੰਡ ਦਾ ਹੀ ਵਸਨੀਕ ਬਣ ਗਿਆ ਸੀ।

ਗੁਲਚ ਨੇ ਨਮਾਜ਼ ਪੜ੍ਹਨੀ ਕਦੇ ਵੀ ਨਹੀਂ ਸਿਖੀ ਹੈ। ਉਹ ਸਿਖ ਹੀ ਨਹੀਂ ਸਕਿਆ, ਇਸ ਦਾ ਉਸਨੂੰ ਕੋਈ ਅਫ਼ਸੋਸ ਨਹੀਂ ਹੈ। ਪਿੰਡ ਦੇ ਕਿੰਨੇ ਕੁ ਲੋਕ ਨਮਾਜ਼ ਪੜ੍ਹਨਾ ਜਾਣਦੇ ਹਨ ? ਉਹ ਜੁੱਮੇ ਦੀ ਨਮਾਜ਼ ਲਈ ਵੀ ਨਹੀਂ ਜਾਂਦਾ ਹੈ। ਸਿਰਫ਼ ਈਦ ਅਤੇ ਬਕਰੀਦ ਵਾਲੇ ਰੋਜ਼ ਮਸਜਿਦ ਵਿਚ ਜਾਂਦਾ ਹੈ ਅਤੇ ਕੁਝ ਨਾ ਜਾਣਦਾ ਹੋਇਆ ਵੀ ਹੋਰਨਾਂ ਦੇ ਨਾਲ ਉਠਕ-ਬੈਠਕ ਕਰਦਾ ਹੈ।

ਕਪਾਹੀ ਵੀ ਉਸਨੂੰ ਜੁੱਮੇ ਵਾਲੇ ਦਿਨ ਮਸੀਤੇ ਜਾਣ ਦਾ ਚੇਤਾ ਕਰਾ ਦੇਂਦੀ ਹੈ। ਪਹਿਲੋਂ ਨਹੀਂ ਪੜ੍ਹਿਆ ਤੇ ਨਾ ਸਹੀ, ਹੁਣ ਤੇ ਟੱਬਰ ਕਬੀਲੇ ਵਾਲਾ ਹੈ, ਅੱਲਾਹ-ਰਸੂਲ ਦਾ ਨਾਂ ਲੈਣਾ ਚਾਹੀਦਾ ਹੈ, ਨਹੀਂ ਤੇ ਪਿੰਡ ਦੇ ਲੋਕ ਕੀ ਸੋਚਣਗੇ ?

ਉਹ ਕੁਝ ਨਹੀਂ ਕਹਿੰਦਾ, ਅਤੇ ਕਪਾਹੀ ਨੂੰ ਇਹ ਵੀ ਨਹੀਂ ਕਹਿੰਦਾ ਕਿ ਨਮਾਜ਼ ਦੇ ਬਾਰੇ ਉਸਨੂੰ ਕੁਝ ਪਤਾ ਨਹੀਂ; ਅਤੇ ਉਸ ਕੋਲ ਸਿਖਣ ਦਾ ਵੀ ਸਮਾਂ ਨਹੀਂ।

ਮਸਜਿਦ ਵਿਚ ਨਾ ਜਾਣ ਕਰਕੇ ਕਪਾਹੀ ਕੋਈ ਖਾਸ ਗਿਲਾ ਵੀ ਨਹੀਂ ਕਰਦੀ। ਪਿੰਡ ਦੇ ਕਿੰਨੇ ਕੁ ਲੋਕ ਨਮਾਜ਼ ਪੜ੍ਹਦੇ ਹਨ ? ਜਵਾਨ ਆਦਮੀ ਹੈ, ਜਿਉਂ-ਜਿਉਂ ਉਮਰ ਢਲੇਗੀ, ਆਪੇ ਸਭ ਕੁਝ ਕਰ ਲਏਗਾ। ਫਿਰ ਮਸੀਤ ਵੀ ਤੇ ਕਾਫੀ ਦੂਰ ਹੈ। ਮਸੀਤੇ ਜਾਣ ਆਉਣ ਵਿਚ ਹੀ ਅੱਧੀ ਦਿਹਾੜੀ ਗੁਜ਼ਰ ਜਾਂਦੀ ਹੈ।

ਕਦੇ-ਕਦੇ ਗੁਲਚ ਚੇਨਿਮਾਈ ਦੇ ਘਰ ਜਾਂਦਾ ਹੈ, ਸਿਰਫ਼ ਰਾਜ਼ੀ ਖੁਸ਼ੀ ਪੱਛਣ ਲਈ। ਜੇ ਕੋਈ ਪਿਆ ਦੇਵੇ ਤਾਂ ਘੁੱਟ ਚਾਹ ਵੀ ਪੀ ਆਉਂਦਾ ਹੈ। ਕੋਲਾਈ ਦਾ ਕੀ ਹਾਲ ਹੈ ? ਉਸਦਾ ਇਲਾਜ ਕਿਵੇਂ ਹੋ ਰਿਹਾ ਹੈ ? ਇਸ ਬਾਰੇ ਪਤਾ ਕਰ ਆਉਂਦਾ ਹੈ। ਉਹ ਜਦ ਉਸਦੇ ਘਰ ਜਾਂਦਾ ਹੈ ਤਾਂ ਚੇਨਿਮਾਈ ਵੀ ਉਸ ਨਾਲ ਦੋ-ਚਾਰ ਗੱਲਾਂ ਕਰ ਲੈਂਦੀ ਹੈ। ਆਮ ਘਰ ਦੀਆਂ ਗੱਲਾਂ। ਜਿਵੇਂ ਦੋਵੇਂ ਇਕ ਦੂਜੇ ਤੋਂ ਦੂਰ ਰਹਿਣ ਦਾ ਜਤਨ ਕਰਦੇ ਹੋਣ। ਦੋਵਾਂ ਦੇ ਜੀਵਨ ਦਾ ਸਰੋਤ ਅੱਜ

ਬਦਲ ਗਿਆ ਹੈ। ਇਸ ਨਾ ਮੇਟੇ ਜਾ ਸਕਣ ਵਾਲੇ ਫ਼ਾਸਲੇ ਨੂੰ ਸਵੀਕਾਰ ਨਾ ਕਰ ਲੈਣ ਦੀ ਕੋਈ ਦਲੀਲ ਨਹੀਂ ਹੈ।

ਦੂਜੇ ਪਾਸੇ ਗੁਲਚ ਤੇ ਚੇਨਿਮਾਈ ਨੂੰ ਇਕ-ਦੂਜੇ ਪ੍ਰਤਿ ਕੋਈ ਸ਼ਿਕਾਇਤ ਨਹੀਂ ਹੈ। ਅੱਜ-ਕੱਲ੍ਹ ਉਨ੍ਹਾਂ ਦਾ ਤਅਲੁੱਕ ਲੱਗਭਗ ਆਮ ਵਰਗਾ ਹੋ ਗਿਆ ਹੈ। ਇਸਦੇ ਇਲਾਵਾ ਉਨ੍ਹਾਂ ਦੇ ਪਹਿਲੇ ਤਅਲੁੱਕ ਬਾਰੇ ਮੋਲੋਕਾ, ਕੇਲਾਈ, ਤਿਖਰ — ਕਿਸੇ ਨੂੰ ਪਤਾ ਨਹੀਂ।

ਅੱਧ ਹਾੜ ਦੀ ਗੱਲ ਹੈ।

ਖੇਤੀ ਬਾੜੀ ਦਾ ਕੰਮ ਸ਼ੁਰੂ ਹੋਇਆ ਹੈ। ਕੁਝ ਕੁ ਜ਼ਮੀਨ ਦੀ ਬਿਆਈ ਇਥੋਂ ਦੇ ਲੋਕ ਹਾੜ ਦੇ ਸ਼ੁਰੂ ਵਿਚ ਹੀ ਕਰਨ ਲੱਗ ਪੈਂਦੇ ਹਨ। ਉਂਜ ਬਿਆਈ ਅੱਸੂ ਤਕ ਰਹਿੰਦੀ ਹੈ। ਪਰ ਇਹ ਦਰਿਆ ਦੇ ਕਾਛੇ ਦੀ ਜ਼ਮੀਨ ਹੈ।

ਕਪਾਹੀ ਅਤੇ ਤਰਾ ਦੋਵੇਂ ਝੋਨੇ ਦੀ ਲਾਬ ਲੈਣ ਲਈ, ਪਨੀਰੀ ਪੁੱਟਣ ਗਈਆਂ ਹੋਈਆਂ ਸਨ। ਧੁੱਪ ਤੇਜ਼ ਸੀ। ਸੂਰਜ ਜ਼ਰਾ ਕੁ ਲਹਿੰਦੇ ਵਲ ਢਲ ਗਿਆ ਸੀ।

ਵਿਹੜੇ ਵਿਚ ਇਕ ਪਾਸੇ ਬੈਠਾ ਗੁਲਚ ਪਰਾਣੀ ਨੂੰ ਛਾਟਾਂ ਪਾ ਕੇ ਤਿਆਰ ਕਰ ਰਿਹਾ ਸੀ।

ਚੰਦਰ ਦੇ ਨਾਲ ਇਕ ਆਦਮੀ ਹੋਰ ਉਸਦੇ ਵਿਹੜੇ ਵਿਚ ਆ ਗਿਆ।

''ਸੁਣਾ ਭਈ ਗੁਲਚ, ਰਾਜ਼ੀ ਖੁਸ਼ੀ ਏਂ ਨਾ ?'' ਚੰਦਰ ਨੇ ਪੁੱਛਿਆ।

''ਹਾਂ ਯਾਰ ਰਾਜ਼ੀ ਖੁਸ਼ੀ ਆਂ, ਬਹਿ ਜਾ, ਇਹ ਤੇਰੇ ਨਾਲ ਕੌਣ ਏ ?''

ਚੰਦਰ ਅਤੇ ਉਸਦਾ ਸਾਥੀ ਦੋ ਮੂੜ੍ਹਿਆਂ ਤੇ ਬੈਠ ਗਏ।

''ਤੂੰ ਇਨ੍ਹਾਂ ਨੂੰ ਪਛਾਣਦਾ ਨਹੀਂ ? ਹਾਂ, ਨਹੀਂ ਪਛਾਣ ਹੋਵੇਗੀ। ਅੱਜ ਬੜੇ ਚਿਰ ਪਿੱਛੋਂ ਪਿੰਡ ਵਿਚ ਆਏ ਹਨ। ਇਹ ਸਾਡਾ ਚਾਚਾ ਹੈ — ਬਸੀਰਤ।''

ਗੁਲਚ ਨੇ ਬਸੀਰਤ ਦੇ ਮੂੰਹ ਤੇ ਚੰਗੀ ਤਰ੍ਹਾਂ ਝਾਤ ਪਾਈ। ਤੇਤੀਆਂ-ਚੌਤੀਆਂ ਵਰ੍ਹਿਆਂ ਦਾ ਇਕ ਉੱਚਾ ਲੰਮਾ ਜਵਾਨ ਹੈ। ਛੋਟੀ-ਛੋਟੀ ਦਾੜ੍ਹੀ ਰਖੀ ਹੋਈ ਹੈ। ਨਵੀਂ ਕਮੀਜ਼ ਪਾਈ ਹੈ ਅਤੇ ਲੁੰਗੀ ਤੇੜ ਹੈ।

''ਕੀ ਆਖਿਆ ਜੇ ਇਨ੍ਹਾਂ ਬਾਰੇ ?'' ਗੁਲਚ ਨੇ ਪੁੱਛਿਆ। ਉਹ ਉਸ ਆਦਮੀ ਨੂੰ ਪਛਾਣ ਨਹੀਂ ਸਕਿਆ ਸੀ। ਇਸ ਤੋਂ ਪਹਿਲਾਂ ਵੀ ਉਸਨੇ ਉਸ ਆਦਮੀ ਨੂੰ ਦੇਖਿਆ ਸੀ, ਇਹ ਗੱਲ ਗੁਲਚ ਨੂੰ ਯਾਦ ਹੀ ਨਹੀਂ ਆ ਰਹੀ ਸੀ।

ਹੁਣ ਉਸ ਆਦਮੀ ਨੇ ਆਪ ਹੀ ਕਿਹਾ — ''ਮੈਨੂੰ ਤੂੰ ਕਿਵੇਂ ਪਛਾਣ ਸਕਦਾ ਏਂ ? ਮੈਂ ਵੀ ਤੈਨੂੰ ਅੱਜ ਹੀ ਦੇਖਿਆ ਹੈ। ਮੈਂ ਇਥੋਂ ਦਾ ਰਹਿਣ ਵਾਲਾ ਨਹੀਂ ਹਾਂ। ਬਹੁਤ ਚਿਰ ਦੀ ਗੱਲ ਹੈ, ਮੈਂ ਇਥੇ ਦੋ ਕੁ ਸਾਲ ਕੱਟੇ ਸਨ। ਅੱਜ-ਕੱਲ੍ਹ ਤਾਂ ਕਦੇ-ਕਦੇ ਆਉਂਦਾ ਹਾਂ। ਕੰਮ ਕਾਰ ਵਾਲਾ ਆਦਮੀ ਹਾਂ, ਬਹੁਤੇ ਦਿਨ ਇਕ ਥਾਂ ਰਹਿਣਾ ਮੁਸ਼ਕਿਲ ਹੈ।''

ਚੰਦਰ ਨੇ ਕਿਹਾ — ''ਇਹ ਬਿਜ਼ਨਿਸ ਕਰਦੇ ਹਨ। ਬੜੇ ਚੰਗੇ ਕਾਰੋਬਾਰ ਨੂੰ ਹੱਥ ਪਾਇਆ ਹੈ। ਸਾਡੇ ਆਸਾਮੀ ਲੋਕ ਬਿਜ਼ਨਿਸ ਨਹੀਂ ਕਰਦੇ। ਕਰਨ ਵੀ ਤਾਂ ਪ੍ਰਾਫਿਟ ਨਹੀਂ ਲੈ ਸਕਦੇ। ਪਰ ਇਨ੍ਹਾਂ ਦੀ ਗੱਲ ਡਿਫਰੈਂਟ ਹੈ — ਅਰਥਾਤ —

ਬਿਗ ਬਿਜ਼ਨਿਸ, ਬਿਗ ਪ੍ਰਾਫਿਟ ।''

ਪਾਨਦਾਨ ਵਿਚ ਪਾਨ ਲਾ ਕੇ ਗੁਲਚ ਨੇ ਉਨ੍ਹਾਂ ਦੇ ਸਾਹਮਣੇ ਰਖੇ ।

''ਇਥੇ ਕਾਹਦਾ ਕਾਰੋਬਾਰ ਕਰੋਗੇ ?'' ਗੁਲਚ ਨੇ ਪੁੱਛਿਆ ।

ਇਸ ਵਾਰ ਬਸੀਰਤ ਜ਼ਰਾ ਗੰਭੀਰ ਲਹਿਜੇ ਵਿਚ ਸਹਿਜੇ ਨਾਲ ਬੋਲਿਆ — ''ਭਾਵੇਂ ਰਬੀ ਹੋਵੇ ਭਾਵੇਂ ਖਰੀਫ — ਖੇਤੀ ਕਰਨ ਲਈ ਬਹੁਤ ਸਾਰੇ ਸੰਦ-ਸਾਮਾਨ ਦੀ ਲੋੜ ਨਹੀਂ ਹੁੰਦੀ ? ਜਿਵੇਂ ਚੰਗੇ ਬੀਜ, ਬਲਦ-ਝੋਟੇ — ਖੇਤੀ ਦੇ ਹੋਰ ਸੰਦ । ਹੋਰ ਕਿੰਨੀਆਂ ਚੀਜ਼ਾਂ ਦੀ ਲੋੜ ਪੈਂਦੀ ਹੈ । ਪੈਸਾ-ਧੇਲਾ ਪੱਲੇ ਹੋਵੇ ਤਾਂ ਹੀ ਇਹ ਚੀਜ਼ਾਂ ਖ਼ਰੀਦੀਆਂ ਜਾ ਸਕਦੀਆਂ ਹਨ । ਪਰ ਸਾਡੇ ਕਿਸਾਨਾਂ ਕੋਲ ਕਿੰਨਾ ਕੁ ਪੈਸਾ ਹੈ ?

ਬਸੀਰਤ ਨੇ ਜੋ ਕੁਝ ਕਿਹਾ, ਉਸ ਵਿਚ ਆਪਣਾ ਹਿੱਸਾ ਪਾਉਂਦਿਆਂ ਹੋਇਆਂ ਚੰਦਰ ਨੇ ਕਿਹਾ — ''ਕਿਸੇ ਨੂੰ ਲੋੜ ਪੈ ਜਾਵੇ ਤਾਂ ਬਸੀਰਤ ਉਧਾਰ ਦੇ ਦਿੰਦਾ ਹੈ — ਬੀਜ ਦਾ ਪ੍ਰਬੰਧ ਕਰ ਦਿੰਦਾ ਹੈ, ਬਲਦ ਜਾਂ ਝੋਟਾ ਖਰੀਦਣ ਲਈ ਪੈਸੇ ਉਧਾਰ ਦੇ ਦਿੰਦਾ ਹੈ । ਫਿਰ ਬਿਆਜ ਵੀ ਨਹੀਂ ਲੈਂਦਾ । ਥੋੜ੍ਹਾ ਜਿਹਾ ਮੁਨਾਫਾ ਲੈਂਦਾ ਹੈ । ਉਹ ਵੀ ਝਟਪਟ ਨਹੀਂ [ਮੰਗਦਾ । ਫ਼ਸਲ ਘਰ ਆ ਜਾਏ ਤਾਂ ਫਿਰ ਜਾ ਕੇ ਲੈਂਦਾ ਹੈ । ਰਕਮ ਦੀ ਰਕਮ ਵੀ ਮੁੜ ਕੇ ਲੈ ਲੈਂਦਾ ਹੈ ਅਤੇ ਰਕਮ ਦੀ ਬਜਾਏ ਫ਼ਸਲ ਦੀਆਂ ਚੀਜ਼ਾਂ — ਆਲੂ, ਦਾਲ, ਸਰ੍ਹੋਂ ਵੀ ਤੁਲਾ ਲੈਂਦਾ ਹੈ । ਗੱਲ ਕੀ ਅੱਜ ਤੱਕ ਮਾਰਵਾੜੀ ਅਤੇ ਬਿਹਾਰੀ ਵਪਾਰੀ ਜਿਸ ਤਰ੍ਹਾਂ ਪਾਹੀ ਦੇ ਕਿਸਾਨਾਂ ਨੂੰ ਲੁੱਟ ਕੇ ਤੇ ਠੱਗ ਕੇ ਲੈ ਜਾਂਦੇ ਸਨ, ਹੁਣ ਉਨ੍ਹਾਂ ਦੀ ਥਾਂ ਬਸੀਰਤ ਕਿਸਾਨਾਂ ਨੂੰ ਸਹਾਇਤਾ ਦੇਣਗੇ । ਚੰਦਰ ਨੇ ਇਹ ਵੀ ਦੱਸਿਆ ਕਿ ਰੁਪਿਆ ਬਸੀਰਤ ਦਾ ਨਹੀਂ, ਬਸੀਰਤ ਦੇ ਮਹਾਜਨ ਦਾ ਹੈ । ਪਰ ਬਸੀਰਤ ਅਤੇ ਮਹਾਜਨ ਦੀ ਬੜੀ ਯਾਰੀ ਹੈ । ਬਸੀਰਤ ਜੋ ਵੀ ਕਹੇ ਮਹਾਜਨ ਮੰਨਦਾ ਹੈ, ਇਤਬਾਰ ਕਰਦਾ ਹੈ । ਸਤਾਰਾਂ-ਅਠਾਰਾਂ ਸਾਲ ਤੋਂ ਮਹਾਜਨ ਨਾਲ ਇਹ ਕਾਰੋਬਾਰ ਕਰਦਾ ਆ ਰਿਹਾ ਹੈ ।''

ਗੁਲਚ ਨੇ ਕਿਹਾ — ''ਮੈਨੂੰ ਹੋਰ ਕੁਝ ਨਹੀਂ ਚਾਹੀਦਾ — ਇਕ ਸੰਢੇ ਦੀ ਜ਼ਰੂਰਤ ਹੈ । ਪਰ ਤੁਸੀਂ ਠਹਿਰੇ ਕਿੱਥੇ ਹੋ ?''

ਬਸੀਰਤ ਬੋਲਿਆ — ''ਇਥੇ ਕੋਲ ਹੀ ਧਨਸ਼ਿਰੀ ਦੇ ਦਹਾਕੇ ਤੋਂ ਕਿਸ਼ਤੀ ਲੈ ਕੇ ਆਇਆ ਹਾਂ । ਪੁਰਾਣੇ ਡਾਲਿਮ ਦੇ ਕੋਲ ਬਰਗਦ ਦੇ ਰੁੱਖ ਨਾਲ ਮੇਰੀ ਕਿਸ਼ਤੀ ਬੱਧੀ ਹੈ । ਹੋਰ ਕੁਝ ਦਿਨ ਠਹਿਰ ਕੇ ਉਪਰ ਵਲ ਜਾਵਾਂਗਾ ।''

ਉਸ ਵੇਲੇ ਕਪਾਹੀ ਅਤੇ ਤਰਾ ਵੀ ਖੇਤ ਵਿਚੋਂ ਆ ਗਈਆਂ । ਧੁੱਪੇ ਪਨੀਰੀ ਪੁੱਟਦੀਆਂ ਦਾ ਦੋਹਾਂ ਦਾ ਮੂੰਹ ਲਾਲ ਹੋ ਗਿਆ ਸੀ । ਗਲ੍ਹਾਂ ਤੋਂ ਪਸੀਨਾ ਵਗ ਰਿਹਾ ਸੀ । ਪਨੀਰੀ ਵਾਲੀ ਪੈਲੀ ਵਿਚ ਪਾਣੀ ਹੋਣ ਕਰਕੇ ਚਿੱਕੜ ਨਾਲ ਲਿੱਬੜ ਕੇ ਉਨ੍ਹਾਂ ਦੇ ਲਹਿੰਗੇ ਸਰੀਰ ਨਾਲ ਚਿਮਟ ਗਏ ਸਨ ।

ਵਿਹੜੇ ਵਿਚ ਆਦਮੀ ਬੈਠੇ ਵੇਖ ਕੇ ਦੋਵੇਂ ਝਟ ਪਿਛਵਾੜੇ ਚਲੀਆਂ ਗਈਆਂ । ਆਦਮੀਆਂ ਵੱਲ ਉਨ੍ਹਾਂ ਨੇ ਨਹੀਂ ਵੇਖਿਆ । ਬਸੀਰਤ ਨੇ ਉਨ੍ਹਾਂ ਨੂੰ ਦੇਖ ਲਿਆ ਸੀ ।

ਗੁਲਚ ਨੇ ਕਿਹਾ — ''ਚੰਗਾ ਮੈਂ ਘਰ ਸਲਾਹ-ਮਸ਼ਵਰਾ ਕਰ ਲਵਾਂ । ਲੋੜ

ਪੈਣ ਤੇ ਚੰਦਰ ਨੂੰ ਕਹਿ ਦਿਆਂਗਾ ।''

''ਚੰਗਾ-ਚੰਗਾ'' ਬਸੀਰਤ ਨੇ ਕਿਹਾ, ''ਹੁਣ ਅਸੀਂ ਚਲਦੇ ਹਾਂ ।'' ਇਹ ਕਹਿ ਕੇ ਉਹ ਉਠ ਖਲੋਤਾ ।

ਨਹਾਉਣ ਲਈ ਕਪੜਾ ਲਿਆਉਣ ਵਾਸਤੇ ਕਪਾਹੀ ਅੰਦਰ ਗਈ ਅਤੇ ਕੰਧ ਦੀ ਮੋਰੀ ਵਿਚੋਂ ਦੀ ਝਾਤੀ ਮਾਰ ਕੇ ਉਸਨੇ ਬਸੀਰਤ ਨੂੰ ਦੇਖਿਆ — ਥੋੜ੍ਹਾ ਚਿਰ ਤੱਕ ਕੇ ਉਹ ਹਟ ਗਈ ।

ਤਰਾ ਕਿਸੇ ਵਲ ਦੇਖੇ ਬਿਨਾਂ ਨਹਾਉਣ ਚਲੀ ਗਈ । ਅੱਜ-ਕੱਲ੍ਹ ਨਹਾਉਣ ਲਈ ਨਦੀ ਤੇ ਨਹੀਂ ਜਾਣਾ ਪੈਂਦਾ । ਘਰ ਦੀ ਉਸਾਰੀ ਲਈ ਘਾਣੀ ਕਰਨ ਲਈ ਜੋ ਟੋਆ ਪੁੱਟਿਆ ਗਿਆ ਸੀ, ਉਸੇ ਨੂੰ ਜ਼ਰਾ ਡੂੰਘਾ ਅਤੇ ਠੀਕ-ਠਾਕ ਕਰਕੇ ਤਲਾਅ ਜਿਹਾ ਬਣਾ ਲਿਆ ਹੈ । ਇਹ ਤਲਾਅ ਮੀਂਹ ਦੇ ਪਾਣੀ ਨਾਲ ਭਰਿਆ ਹੋਇਆ ਹੈ ।

ਰਾਤ ਨੂੰ ਰੋਟੀ ਖਾਂਦਿਆਂ ਕਪਾਹੀ ਨੇ ਪੁੱਛਿਆ — ''ਚੰਦਰ ਦੇ ਨਾਲ ਉਹ ਕੌਣ ਆਇਆ ਸੀ ?''

''ਕੋਈ ਬਸੀਰਤ ਸੀ — ਕਾਰੋਬਾਰੀ ਆਦਮੀ ਦੱਸੀਦਾ ਹੈ । ਖੇਤੀ ਬਾੜੀ ਲਈ ਪੈਸੇ ਤੇ ਬੀਜ ਆਦਿ ਦੇਂਦਾ ਹੈ । ਮੈਂ ਇਕ ਸੰਢਾ ਲੈਣਾ ਚਾਹੁੰਦਾ ਹਾਂ ।''

''ਇੰਜ ਹੀ ਸਹਾਇਤਾ ਕਰਦਾ ਹੈ ਕਿ —''

''ਇੰਜ ਹੀ ਕੌਣ ਦਿੰਦਾ ਹੈ ? ਫ਼ਸਲ ਹੋ ਜਾਣ ਤੇ ਰੁਪਏ ਵਾਪਸ ਕਰਨੇ ਪੈਣਗੇ । ਥੋੜ੍ਹੇ ਵੱਧ ਵੀ ਦੇਣੇ ਪੈਣਗੇ ।''

''ਸਾਨੂੰ ਨਹੀਂ ਲੋੜ, ਇਹੋ ਜਿਹਾ ਉਧਾਰ ਲੈਣ ਦੀ । ਪਹਿਲਾਂ ਬਾਕੀ ਲੋਕਾਂ ਨੂੰ ਲੈਣ ਦਿਓ, ਅਸੀਂ ਮਗਰੋਂ ਵੀ ਲੈ ਸਕਦੇ ਹਾਂ ।''

''ਠੀਕ ਹੈ ।'' ਗੁਲਚ ਨੇ ਕਿਹਾ ।

ਇਸਦੇ ਬਾਅਦ ਉਹ — ਕਿਹੜੀ ਜ਼ਮੀਨ ਵਿਚ ਕਿਹੜਾ ਬੀਜ ਪਾ ਕੇ ਚੰਗੀ ਫ਼ਸਲ ਹੋ ਸਕਦੀ ਹੈ ? ਕਿਹੜੀ ਜ਼ਮੀਨ ਦੀ ਕਦ ਬਿਆਈ ਕੀਤੀ ਜਾਏ ? ਕਿਹੜੀ ਜ਼ਮੀਨ ਵਿਚ ਕਿੰਨੀਆਂ ਸੀਆਂ ਲਾਉਣੀਆਂ ਚਾਹੀਦੀਆਂ ਹਨ ? — ਆਦਿ — ਜ਼ਰੂਰੀ ਗੱਲਾਂ ਬਾਰੇ ਬਹੁਤ ਰਾਤ ਗਈ ਤੱਕ ਗੱਲਾਂ ਕਰਦੇ ਰਹੇ ।

ਪਰ, ਕੁਝ ਦਿਨਾਂ ਬਾਅਦ ਬਸੀਰਤ ਫਿਰ ਆਇਆ । ਉਸ ਵੇਲੇ ਗੁਲਚ ਘਰ ਨਹੀਂ ਸੀ । ਕਪਾਹੀ ਅਤੇ ਤਰਾ ਸਨ ।

ਆਵਾਜ਼ ਮਾਰਨ ਤੇ ਅੰਦਰੋਂ ਕਿਸੇ ਨੇ ਜਵਾਬ ਨਾ ਦਿੱਤਾ । ਇਸ ਦੇ ਬਾਅਦ ਜ਼ਰਾ ਹਿਚਕਚਾਹਟ ਜਿਹੀ ਨਾਲ ਕਪਾਹੀ ਬਾਹਰ ਆਈ ।

''ਕੀ ਗੁਲਚ ਘਰ ਨਹੀਂ ਹੈ ?''

... ... ...

''ਕਿੱਥੇ ਗਿਆ ਹੈ ?''

... ... ...

''ਕੀ ਛੇਤੀ ਨਹੀਂ ਆਏਗਾ ?''

''ਮੈਨੂੰ ਕੋਈ ਪਤਾ ਨਹੀਂ ।'' ਚੁੱਪ ਤੋੜਦਿਆਂ ਕਪਾਹੀ ਨੇ ਕਿਹਾ ।

"ਸੰਢਾ ਖਰੀਦਣ ਵੱਲੋਂ ਕਹਿੰਦਾ ਸੀ।" ਬਸੀਰਤ ਨੇ ਕਿਹਾ।

"ਅਜੇ ਨਹੀਂ ਚਾਹੀਦਾ। ਇਕ ਜੋਗ ਬਲਦਾਂ ਦੀ ਹੈ ਸਾਡੇ ਕੋਲ।" ਕਪਾਹੀ ਨੇ ਕਿਹਾ।

"ਕੀ ਇਕ ਜੋਗ ਨਾਲ ਨਵੀਂ ਪੁੱਟੀ ਜ਼ਮੀਨ ਦੀ ਬਿਆਈ ਹੋ ਸਕੇਗੀ?" ਬਸੀਰਤ ਬੋਲਿਆ।

ਕਪਾਹੀ ਨੇ ਉੱਤਰ ਨਹੀਂ ਦਿੱਤਾ।

"ਸਿਰਫ਼ ਬਲਦਾਂ ਨਾਲ ਹੀ ਸਰਕੰਡੇ ਦੀਆਂ ਜੜ੍ਹਾਂ ਨਾਲ ਭਰੀ ਜ਼ਮੀਨ ਦੀ ਬਿਆਈ ਹੋ ਸਕਦੀ ਹੈ? ਸੰਢੇ ਨਾਲ ਜੇ ਇਕ ਵਾਰ ਜ਼ਮੀਨ ਨੂੰ ਬਾਰੀਕ ਕਰਕੇ ਵਾਹ ਲਿਆ ਜਾਏ ਫਿਰ ਤਾਂ ਬਲਦਾਂ ਨਾਲ ਵੀ ਵਗ ਸਕਦੀ ਹੈ।" ਬਸੀਰਤ ਨੇ ਕਿਹਾ।

"ਅਜੇ ਰੁਪਏ-ਪੈਸੇ ਦੀ ਲੋੜ ਨਹੀਂ ਹੈ। ਫ਼ਸਲ ਦੀ ਕਟਾਈ ਦੇ ਬਾਅਦ ਵੇਖੀ ਜਾਏਗੀ। ਇਸ ਸਾਲ ਜੇ ਨਾ ਵੀ ਲਈਏ, ਅਗਲੇ ਵਰ੍ਹੇ ਮਿਲ ਜਾਏ ਤਾਂ ਵੀ ਕੋਈ ਹਰਜਾ ਨਹੀਂ। ਕਿਹੜਾ ਨੱਸੇ ਜਾ ਰਹੇ ਹਾਂ?" ਕਪਾਹੀ ਨੇ ਕਿਹਾ।

ਕਪਾਹੀ ਅੰਦਰ ਚਲੀ ਗਈ। ਪਾਨਦਾਨ ਵਿਚ ਦੋ ਬੀੜੇ ਪਾਨ ਲਾ ਕੇ, ਬਸੀਰਤ ਦੇ ਅੱਗੇ ਲਿਆ ਰਖੇ।

ਬਸੀਰਤ ਨੇ ਇਕ ਵਾਰ ਚੰਗੀ ਤਰ੍ਹਾਂ ਕਪਾਹੀ ਵਲ ਦੇਖਿਆ। ਕਪਾਹੀ ਨੇ ਵੀ ਇਕ ਵਾਰ ਉਸ ਵੱਲ ਤੱਕ ਕੇ ਸਿਰ ਨੀਵਾਂ ਕਰ ਲਿਆ।

ਜਾਣ ਲੱਗਿਆਂ ਬਸੀਰਤ ਨੇ ਕਿਹਾ — "ਮੈਂ ਪੈਸੇ ਦੇ ਜਾਵਾਂਗਾ — ਇਕ ਸੰਢਾ ਖਰੀਦ ਲਿਓ।"

ਕਪਾਹੀ ਨੇ ਸਹਿਜੇ ਨਾਲ ਕਿਹਾ — "ਚੰਗਾ — ਮੈਂ ਆਖਾਂਗੀ।"

ਕੋਈ ਵੀ ਨਾਵਾਂ ਪੱਤਾ ਨਹੀਂ ਕਰਵਾਇਆ। ਬਸੀਰਤ ਨੇ ਗੁਲਚ ਨੂੰ ਨਕਦ ਤਿੰਨ ਵੀਹਾਂ ਰੁਪਏ ਦੇ ਦਿੱਤੇ। ਦੋ ਘੱਟ ਤਿੰਨ ਵੀਹਾਂ ਦਾ ਗੁਲਚ ਨੇ ਇਕ ਪੱਛਮੀ ਸੰਢਾ ਖਰੀਦ ਲਿਆ। ਸੁਹਣਾ ਤਗੜਾ ਸੰਢਾ ਹੈ। ਉਸਦੇ ਦੋਵੇਂ ਸਿੰਗ ਡਾਢੇ ਸੋਹਣੇ ਹਨ। ਉਸਨੇ ਸੋਚਿਆ — ਜੇ ਕਿਸਮਤ ਸਾਥ ਦੇਵੇ ਤਾਂ ਇਹ ਸੰਢਾ ਅਠ-ਦਸ ਸਾਲ ਵਗੇਗਾ। ਸੰਢਾ ਅਜੇ ਜਵਾਨ ਹੈ।

ਸੰਢਾ ਘਰ ਆਉਣ ਤੇ ਸਾਰਿਆਂ ਨੂੰ ਖੁਸ਼ੀ ਹੋਈ।

ਅੱਜ ਗੁਲਚ ਸੰਢੇ ਦੇ ਹਲ ਵਾਲਾ ਹੈ। ਵਰ੍ਹੇ ਦੇ ਅੰਤ ਵਿਚ ਸੰਢੇ ਦੀ ਕੀਮਤ ਦੇ ਨਾਲ ਪੰਦਰਾਂ ਰੁਪਏ ਦੇਣੇ ਪੈਣਗੇ। ਫ਼ਸਲ ਜੇ ਚੰਗੀ ਹੋਈ ਜਾਵੇ ਤਾਂ ਕੋਈ ਗੱਲ ਹੀ ਨਹੀਂ ਹੈ।

ਇਸ ਸਾਲ ਅੱਸੂ ਤੋਂ ਬਾਅਦ ਜੇ ਕੁਝ ਹੋਰ ਜ਼ਮੀਨ ਆਬਾਦ ਕੀਤੀ ਜਾ ਸਕੇ। ਤਾਂ ਰਬੀ ਦੀ ਖੇਤੀ ਵੀ ਕੁਝ ਵਧੇਰੇ ਕਰਨੀ ਪਵੇਗੀ, ਦਾਲ, ਸਰ੍ਹੋਂ, ਮੂਲੀ ਆਦਿ ਦੀ ਫ਼ਸਲ।

ਗੁਲਚ ਦੀਆਂ ਅੱਖਾਂ ਸਾਮ੍ਹਣੇ ਹਰੇ ਸੁਪਨਿਆਂ ਦੀ ਜਗਮਗਾਹਟ ਹੈ।

ਕਪਾਹੀ ਅਤੇ ਤਰਾ ਦੇ ਘਰ ਪੈਰ ਪਾਉਣ ਨਾਲ ਹੀ ਗੁਲਚ ਦੇ ਘਰ ਸਮਝੋ

ਲੱਛਮੀ ਆ ਗਈ ਹੈ। ਬੰਜਰ ਜ਼ਮੀਨ ਵੀ ਜ਼ਰਖੇਜ਼ ਹੋ ਗਈ ਹੈ। ਉਤੋਂ ਨਦੀ ਦਾ ਰੋਹੜ ਪੈ ਕੇ ਮਿੱਟੀ ਜੱਮ-ਜੱਮ ਕੇ ਹੋਰ ਉਚੀ ਤੇ ਉਪਜਾਊ ਹੋ ਗਈ ਹੈ। ਐਵੇਂ ਹੱਥਾਂ ਨਾਲ ਖਿਲਾਰ ਕੇ ਕਿਤੇ ਬੀਜ ਸੁੱਟ ਦਈਏ, ਝਟਪਟ ਹਰੇ-ਭਰੇ ਪੌਦੇ ਲਹਿਲਹਾਉਣ ਲਗ ਪੈਂਦੇ ਹਨ। ਕੱਦੂ ਦੀਆਂ ਵੇਲਾਂ ਨੂੰ ਤੇ ਚੇਤ ਤੋਂ ਕੱਦੂ ਲਗ ਰਹੇ ਹਨ। ਖਾ ਖਾ ਕੇ ਅੱਕ ਗਏ ਹਨ। ਦੋ ਕਿਆਰੀਆਂ ਅਦਰਕ ਲਾਇਆ ਸੀ, ਵੇਖ ਕੇ ਭੁੱਖ ਲੱਥਦੀ ਹੈ। ਪਾਨ ਦਾ ਵੀ ਇਕ ਬੂਟਾ ਲਾਇਆ ਹੈ। ਛੋਟੀ ਮਿਰਚ ਦਾ ਬੂਟਾ ਵੀ ਬਰਗਦ ਦੇ ਰੁੱਖ ਦੇ ਕੋਲ ਉਗਿਆ ਹੈ — ਰੋਜ਼ ਇਕ ਲੱਪ ਭਰ ਕੇ ਤੋੜੀਦੀ ਹੈ — ਫਿਰ ਉਹ ਭਰਿਆ-ਭਰਿਆ ਰਹਿੰਦਾ ਹੈ। ਬੜਾ ਫੁਲਿਆ ਹੈ।

ਅੱਜ ਗੁਲਚ ਦਾ ਘਰ ਦੇਖ ਕੇ ਇਉਂ ਲੱਗਦਾ ਹੈ, ਜਿਵੇਂ ਇਹ ਉਸਦਾ ਬਹੁਤ ਚਿਰਾਂ ਦਾ ਮਕਾਨ ਹੈ, ਨਵਾਂ ਮਕਾਨ ਨਹੀਂ ਹੈ।

ਦੂਰੋਂ ਵੇਖ ਕੇ ਗੁਲਚ ਦਾ ਮਨ ਖੁਸ਼ੀ ਨਾਲ ਨੱਚ ਉਠਦਾ। ਕਪਾਹੀ — ਤਰਾ — ਕੋਈ ਵੀ ਵਿਹਲੀ ਨਹੀਂ ਬੈਠਦੀ। ਘਰ ਵਿਚ ਕੰਮ-ਕਾਜ ਮੁਕਾ ਕੇ ਉਹ ਵਾੜੀ ਵਿਚ ਰੁੱਝੀਆਂ ਰਹਿੰਦੀਆਂ ਹਨ। ਮਕਾਨ ਦੇ ਚਾਰੇ ਪਾਸੇ ਜੋ ਵਾੜੀ ਹੈ, ਉਸ ਵਿਚ ਸਿਵਾਏ ਸਾਗ-ਸਬਜ਼ੀ ਅਤੇ ਫਲਾਂ ਦੇ ਹੋਰ ਕੁਝ ਨਹੀਂ ਹੈ। ਅੰਬ, ਅਮਰੂਦ, ਜਾਮਨ ਦੇ ਰੁੱਖ ਖੋਜ-ਖੋਜ ਕੇ ਤਿੰਨਾਂ ਨੇ ਲਾਏ ਹਨ। ਸ਼ਾਮ-ਸਵੇਰੇ ਪਾਣੀ ਖਿੱਚਦੀ ਢੀਂਗਲੀ ਦੀ ਆਵਾਜ਼ ਗੁਲਚ ਨੂੰ ਚੰਗੀ ਲੱਗਦੀ ਹੈ। ਤੜਕਸਾਰ ਕੁੱਕੜ ਦੀ ਬਾਂਗ ਉਸਨੂੰ ਹੋਰ ਵੀ ਮਿੱਠੀ ਅਤੇ ਚੰਗੀ ਲੱਗਦੀ ਹੈ। ਕੁੱਕੜ ਦੀ ਬਾਂਗ ਸੁਣ ਕੇ ਉਹ ਥੋੜ੍ਹੀ ਦੇਰ ਬਾਅਦ ਉਠ ਪੈਂਦੇ ਹਨ।

ਖੇਤੀ ਦੇ ਕੰਮੋ ਵਿਹਲੇ ਹੋ ਕੇ ਉਹ ਦੋਵੇਂ ਜਣੀਆਂ ਕਪੜਾ ਉਣਨਾ ਸ਼ੁਰੂ ਕਰ ਦਿੰਦੀਆਂ ਹਨ। ਕਪਾਹੀ ਨੇ ਦੋਹਰੀ ਚਾਦਰ ਉਣਨ ਦਾ ਕੰਮ ਅਤੇ ਤਰਾ ਨੇ ਰਿਹਾ (ਇਕ ਵਸਤ੍ਰ) ਉਣਨ ਦਾ ਕੰਮ ਸ਼ੁਰੂ ਕੀਤਾ ਹੋਇਆ ਹੈ। ਤਰਾ ਕਪੜੇ ਉਤੇ ਚਿੜੀ ਦੀਆਂ ਨਹੁੰਦਰਾਂ ਵਰਗੇ ਜਿਹੜੇ ਬੂਟੇ ਪਾਉਂਦੀ ਹੈ, ਉਨ੍ਹਾਂ ਨੂੰ ਵੇਖ ਕੇ ਸਾਰੇ ਰਸ਼ਕ ਕਰਦੇ ਹਨ। ਡਾਲਿਮ ਪਿੰਡ ਵਿਚ ਰਹਿੰਦਿਆਂ ਵੀ ਲੋਕ ਉਸਨੂੰ "ਮੱਕੜੀ-ਉਣਤੀ" ਕਹਿ ਕੇ ਛੇੜਦੇ ਸਨ। ਉਸਦੀ ਉਣਾਈ ਬੜੀ ਮਹੀਨ ਸੀ। ਕਿਤੇ ਕੋਈ ਖਰਾਬੀ ਨਹੀਂ। ਕਿਤੇ ਕੋਈ ਉਣਤੀ ਨਹੀਂ ਭੁੱਲਦੀ।

ਖੱਡੀ ਤੇ ਕਪੜਾ ਉਣਨ ਦੀ ਆਵਾਜ਼ ਸੁਣ ਕੇ ਗੁਲਚ ਦਾ ਮਨ ਨੱਚਣ ਲੱਗ ਜਾਂਦਾ ਹੈ। ਉਸਦਾ ਪਰਿਵਾਰ ਇਕ ਜਾਨਦਾਰ ਪਰਿਵਾਰ ਹੈ — ਜੀਂਦਾ-ਜਾਗਦਾ ਪਰਿਵਾਰ। ਚਾਰੇ ਪਾਸੇ ਖੁਸ਼ੀ ਅਤੇ ਹਰਿਆਲੀ ਦੀ ਬਹੁਤਾਤ ਹੈ।

ਇੰਨਾ ਕੁਝ ਹੁੰਦਿਆਂ ਵੀ ਉਸਦੇ ਪਰਿਵਾਰ ਵਿਚ ਇਕ ਘਾਟ ਹੈ — ਤਰਾ ਦਾ ਹਾਸਾ — ਤਰਾ ਦੀ ਆਵਾਜ਼। ਤਰਾ ਅੱਜ ਵੀ ਚੁੱਪ ਹੀ ਰਹਿੰਦੀ ਹੈ। ਅੰਦਰ-ਬਾਹਰ ਦੇ ਸਾਰੇ ਕੰਮ ਤਰਾ ਕਰ ਦਿੰਦੀ ਹੈ — ਜ਼ਰਾ ਵੀ ਆਰਾਮ ਨਹੀਂ ਕਰਦੀ। ਜ਼ਰਾ ਵੀ ਥਕਾਵਟ ਮਹਿਸੂਸ ਨਹੀਂ ਕਰਦੀ। ਪਰ ਉਹ ਹਮੇਸ਼ਾ ਸਿਰ ਨੀਵਾਂ ਕਰ ਕੇ ਤੁਰਦੀ ਹੈ। ਉਸਦਾ ਮਨ ਹਮੇਸ਼ਾ ਦੁੱਖੀ ਜਿਹਾ ਰਹਿੰਦਾ ਹੈ। ਕਪਾਹੀ ਅਤੇ ਗੁਲਚ ਹਮੇਸ਼ਾ ਆਪਸ ਵਿਚ ਗੱਲਾਂ ਕਰਦੇ ਹਨ, ਕਪਾਹੀ ਤੇ ਗੁਲਚ ਹੱਸਦੇ

ਹਨ, ਬੋਲਦੇ ਹਨ, ਤਰਾ ਚੁੱਪ ਰਹਿੰਦੀ ਹੈ, ਕੁਝ ਵੀ ਨਹੀਂ ਕਹਿੰਦੀ ਹੈ, ਨਾ ਬੋਲਦੀ ਹੈ, ਨਾ ਕੁਝ ਪੁੱਛਦੀ ਹੈ, ਜਿਵੇਂ ਉਸਦਾ ਕੋਈ ਅਸਤਿਤੱਵ ਹੀ ਨਾ ਹੋਵੇ। ਪਰਿਵਾਰ ਵਿਚ ਉਸਦੇ ਰਹਿਣ ਦਾ ਕੋਈ ਅਰਥ ਵੀ ਨਹੀਂ ਹੈ। ਸੁਖ ਆਰਾਮ ਦੀਆਂ ਸਾਰੀਆਂ ਚੀਜ਼ਾਂ ਪ੍ਰਾਪਤ ਹੋਣ ਤੇ ਵੀ ਤਰਾ ਨੂੰ ਕੋਈ ਸੁਖ ਨਹੀਂ ਹੈ। ਪਰ ਉਸਦਾ ਮਨ ਪਹਿਲਾਂ ਨਾਲੋਂ ਕੁਝ ਨਿੱਖਰਿਆ ਹੈ। ਪਰ ਉਸਦੀ ਜਿੰਦ ਜਿਵੇਂ ਆਪਣਾ ਖੇੜਾ ਕਿਤੇ ਗਵਾ ਆਈ ਹੋਵੇ। ਬਾਹਰ ਦੀ ਦੁਨੀਆਂ ਨੂੰ ਛੱਡ ਕੇ ਹੁਣ ਉਹ ਆਪਣੇ ਅੰਦਰ ਦੇ ਸੰਸਾਰ-ਸਾਗਰ ਦੀ ਹਾਥ ਲੈਣ ਦੀ ਕੋਸ਼ਿਸ਼ ਕਰ ਰਹੀ ਜਾਪਦੀ ਹੈ।

## ਇੱਕੀ

ਝੋਨੇ ਦੇ ਖੇਤ ਵਲ ਫੇਰਾ ਮਾਰ ਕੇ, ਸੰਢੇ ਤੇ ਚੜ੍ਹਿਆ ਗੁਲਚ ਨਦੀ ਦੇ ਕੰਢੇ ਵੱਲ ਜਾ ਰਿਹਾ ਸੀ। ਕੱਤੇ ਦੇ ਅੱਧ ਦਾ ਸਮਾਂ ਸੀ। ਲਗਭਗ ਸਭ ਝੋਨੇ ਨਿੱਸਰ ਪਏ ਸਨ। ਝੋਨੇ ਮੁਸ਼ਕੇ ਹੋਏ ਸਨ। ਇਕ ਸੁਹਣੀ ਸੁਗੰਧ ਆ ਰਹੀ ਸੀ। ਅਜੇ ਧੁੰਦ ਚੰਗੀ ਤਰ੍ਹਾਂ ਨਿੱਤਰੀ ਨਹੀਂ ਸੀ।

ਝੋਨੇ ਦੇ ਬੂਟਿਆਂ ਨੂੰ ਵੱਢ ਕੇ ਸੰਢੇ ਨੂੰ ਪਾਉਣ ਦੀ ਲੋੜ ਨਹੀਂ ਸੀ। ਧਨਸ਼ਿਰੀ ਦੇ ਕੰਢੇ ਘਾਹ ਦਾ ਘਾਟਾ ਨਹੀਂ ਸੀ। ਗੋਡੇ-ਗੋਡੇ ਘਾਹ ਮੈਦਾਨ ਅਤੇ ਦਲਦਲ ਵਿਚ ਫੈਲਿਆ ਹੋਇਆ ਸੀ।

ਸਿਪਰੀਆ ਪਿੰਡ ਦੀ ਦੱਖਣੀ ਦਿਸ਼ਾ ਵੱਲ ਨਦੀ ਦੇ ਕੰਢੇ ਜੰਗਲ ਹੈ, ਪਰ ਡਾਲਿਮ ਦੀ ਪੱਛਮੀ ਦਿਸ਼ਾ ਵਲ ਜੋ ਜੰਗਲ ਹੈ, ਉਸ ਵਰਗਾ ਡਰਾਉਣਾ ਨਹੀਂ ਹੈ।

ਇਸ ਪਾਸੇ ਹਾਥੀ ਬਹੁਤਾ ਨਹੀਂ ਨਿਕਲਦਾ। ਪਰ ਹਿਰਨ ਅਤੇ ਬਾਘ ਹਨ। ਕਦੇ-ਕਦੇ ਹਿਰਨ ਖੇਤ ਵਿਚ ਝੋਨੇ ਦੇ ਬੂਟਿਆਂ ਨੂੰ ਤਹਿਸ-ਨਹਿਸ ਕਰ ਜਾਂਦੇ ਹਨ। ਪਰ ਗੁਲਚ ਦੀ ਜ਼ਮੀਨ ਤੋਂ ਜੰਗਲ ਕਾਫੀ ਦੂਰ ਹੈ — ਬਿਲਕੁਲ ਨੇੜੇ ਨਹੀਂ ਹੈ।

ਸੰਢੇ ਨੂੰ ਇਕ ਦਲਦਲ ਵਿਚ ਚੁਗਣਾ ਛੱਡ ਕੇ ਗੁਲਚ ਜੰਗਲ ਵਿਚ ਨਿਕਲ ਗਿਆ। ਤ੍ਰੇਲ ਭਿੱਜਿਆ ਘਾਹ ਉਸਨੂੰ ਆਪਣਾ-ਆਪਣਾ ਲੱਗਿਆ। ਉਸਦੀ ਹਿੱਕ ਅੰਦਰ ਕਿਸੇ ਨੁੱਕਰ ਵਿਚ ਜੰਗਲ ਨਾਲ ਮੁੱਢ ਕਦੀਮੀ ਸਨੇਹ ਛਿਪਿਆ ਹੋਇਆ ਸੀ। ਜੰਗਲ ਦੀ ਤ੍ਰੇਲ ਤੇ ਧੂੜ ਨੇ ਉਸਨੂੰ ਉਤੇਜਿਤ ਕਰ ਦਿੱਤਾ ਸੀ। ਅਪਾਰ ਆਨੰਦ ਵਿਚ ਬਿਨਾਂ ਕਿਸੇ ਰਾਹ-ਖਹਿੜੇ ਦੇ ਉਹ ਸਿੱਧਾ ਜੰਗਲ ਵਿਚ ਸਿੱਧਾ ਧੁੱਸ ਦੇਈ ਜਾ ਰਿਹਾ ਸੀ। ਜੰਗਲ ਵਿਚ ਦੋਵੇਂ ਪਾਸੇ ਸਰਕੰਡਾ ਸੀ। ਤ੍ਰੇਲ ਦੇ ਨਾਲ ਉਸਦੇ ਪੱਤੇ ਹੇਠਾਂ ਝੁਕੇ ਹੋਏ ਸਨ।

ਧੁੰਦ ਨੂੰ ਚੀਰ ਕੇ ਚਿੱਟੀ ਸਹਿਜੇ-ਸਹਿਜੇ ਫੈਲਣ ਲੱਗੀ। ਸਾਰਾ ਸੰਸਾਰ ਧੱਪ

ਨਾਲ ਉਜਲਾ ਹੋ ਜਾਏਗਾ। ਰੁੱਖਾਂ-ਦਰੱਖਤਾਂ ਵਿਚ ਜਾਨ ਪੈ ਜਾਏਗੀ।

ਕੁਝ ਦੂਰ ਜਾ ਕੇ ਗੁਲਚ ਨੂੰ ਇਕ ਛੋਟੀ ਡੰਡੀ ਲੱਭੀ। ਨਦੀ ਕੰਢੇ ਹੁੰਦਾ ਹੋਇਆ, ਉਹ ਸਿਪਰੀਆ ਪਿੰਡ ਵਲ ਤੁਰ ਪਿਆ। ਤੰਗ ਰਸਤਾ ਹੈ, ਮਰ ਕੇ ਇਕ ਦੋ ਹੱਥ ਚੌੜਾ ਹੈ। ਗਊਆਂ-ਬਲਦਾਂ ਦੇ ਲਾਂਘੇ ਦੇ ਕਾਰਨ ਖਰ ਦੇ ਬੂਟੇ ਸੁੱਕ ਗਏ ਸਨ।

ਪੱਛਮ ਵਾਲੇ ਪਾਸੇ ਘੁੰਮ ਕੇ ਛੋਟੇ ਰਾਹ ਥਾਣੀ ਗੁਲਚ ਦੋ-ਚਾਰ ਕਦਮ ਅੱਗੇ ਵੱਧ ਗਿਆ — ਨਦੀ ਵਾਲੇ ਪਾਸੇ ਸਾਮ੍ਹਣੇ ਵੱਲ ਜਦ ਉਸਨੇ ਸਿਰ ਚੁਕਿਆ ਤਾਂ ਉਸਨੇ ਦੇਖਿਆ ਕਿ ਕੋਈ ਉਸ ਪਾਸੇ ਆ ਰਿਹਾ ਹੈ, ਗੁਲਚ ਅੱਗੇ ਵੱਧ ਗਿਆ।

ਇਹ ਚੇਨਿਮਾਈ ਹੈ।

ਉਸਨੂੰ ਇਸ ਪ੍ਰਕਾਰ ਵੇਖ ਕੇ ਚੇਨਿਮਾਈ ਵੀ ਤ੍ਰਬਕ ਕੇ ਰੁਕ ਗਈ। ਦੋਵਾਂ ਨੇ ਇਕ-ਦੂਜੇ ਵੱਲ ਦੇਖਿਆ, ਦੋਵੇਂ ਸਹਿਮ ਗਏ। ਉਚੇ ਸਰਕੰਡਿਆਂ ਵਿਚ ਤੰਗ ਰਸਤਾ ਹੈ, ਏਧਰ-ਓਧਰ ਹੋਰ ਕੋਈ ਨਹੀਂ ਸੀ।

''ਤੂੰ — ਤੂੰ ਏਧਰੋਂ ਕਿਧਰੋਂ ਆਈ ਏਂ ਚੇਨਿ ?'' ਗੁਲਚ ਨੇ ਪੁੱਛਿਆ।

''ਸਰਬਾ ਪਿੰਡ ਬੁੱਢੇ ਦੇ ਘਰ ਗਈ ਸਾਂ।''

''ਪਿੰਡ-ਬੁੱਢੇ ਦੇ ਘਰ ? ਕਿਵੇਂ ? ਸਵੇਰੇ ਹੀ ਗਈ; ਕਿਉਂ ?''

''ਪੰਜਾਂ ਰੁਪਿਆਂ ਦਾ ਝੋਨਾ ਖਰੀਦਿਆ ਸੀ। ਉਸਨੂੰ ਝਾੜ ਕੇ ਆਈ ਹਾਂ। ਤਿਖਰ ਜਾ ਕੇ ਲੈ ਆਏਗਾ।''

''ਤੁਹਾਡੇ ਖਲਵਾੜੇ ਵਿਚ ਝੋਨਾ ਨਹੀਂ ਹੈ ?''

''ਅੱਜ ਤੋਂ ਲਗਭਗ ਦਸ ਦਿਨ ਪਹਿਲਾਂ ਹੀ ਖਤਮ ਹੋ ਗਿਆ ਹੈ।''

ਕੁਝ ਦੇਰ ਦੋਵੇਂ ਚੁਪ ਰਹੇ।

''ਤੂੰ ਏਧਰ-ਕਿਧਰ ਜਾ ਰਿਹਾ ਏਂ ?'' ਚੇਨਿਮਾਈ ਨੇ ਪੁੱਛਿਆ।

''ਕਿਤੇ ਵੀ ਨਹੀਂ ਸੰਢੇ ਨੂੰ ਲੈ ਕੇ ਏਧਰ ਆ ਗਿਆ ਸਾਂ।''

''ਮੈਂ ਚਲਦੀ ਹਾਂ, ਕੋਈ ਆ ਹੀ ਨਾ ਜਾਏ'' — ਤੇ ਉਹ ਚਲ ਪਈ।

''ਚੇਨਿ, ਜ਼ਰਾ ਗੱਲ ਸੁਣ।''

''ਕੀ ਏ ?''

''ਸਭ ਕੁਝ ਉਲਟ-ਪੁਲਟ ਹੋ ਗਿਆ ਹੈ, ਦਸ ਕੀ ਕਰੀਏ।''

ਕੁਝ ਜਵਾਬ ਨਾ ਦੇ ਕੇ ਚੇਨਿਮਾਈ ਨੇ ਸਿਰ ਨੀਵਾਂ ਕਰ ਲਿਆ।

''ਤੇਰੀ ਯਾਦ ਮੈਨੂੰ ਹਮੇਸ਼ਾਂ ਸਤਾਉਂਦੀ ਹੈ।''

''ਕਿਉਂ ਕਪਾਹੀ ਪਿਆਰ ਨਹੀਂ ਕਰਦੀ ਹੈ ?''

''ਕਰਦੀ ਹੈ, ਪਰ ਫੇਰ ਵੀ ਤੂੰ ਬਾਰ-ਬਾਰ ਯਾਦ ਆਉਂਦੀ ਏਂ। ਫੇਰ ਤੇਰੀ ਸ਼ਾਦੀ ਕੇਲਾਈ ਨਾਲ ਹੋਈ ਏ।''

''ਉਸਦੇ ਬਾਰੇ ਹੋਰ ਕੁਝ ਨਾ ਆਖੀਂ। ਕਿਸਮਤ ਵਿਚ ਜੋ ਲਿਖਿਆ ਸੀ — ਹੋਇਆ, ਤੁਸੀਂ ਜੇ ਖ਼ੁਸ਼ ਹੋ ਤਾਂ ਮੈਂ ਵੀ ਖ਼ੁਸ਼ ਹਾਂ।''

ਹੋਰ ਕੁਝ ਕਹੇ ਬਗੈਰ ਚੇਨਿਮਾਈ ਚਲੀ ਗਈ। ਉਹ ਕੁਝ ਕਹਿਣਾ ਚਾਹੁੰਦਾ

ਹੋਇਆ ਵੀ ਕੁਝ ਕਹਿ ਨਾ ਸਕਿਆ। ਉਹ ਚੇਨਿਮਾਈ ਵਲ ਇਕ-ਟੱਕ ਦੇਖਦਾ ਰਿਹਾ।

ਪਰ ਥੋੜ੍ਹੀ ਦੂਰ ਜਾ ਕੇ ਚੇਨਿਮਾਈ ਰੁਕ ਗਈ ਅਤੇ ਮੁੜ ਕੇ ਗੁਲਚ ਨੂੰ ਕਿਹਾ — "ਸੁਣ ਤੇ ਸਹੀ।"

ਗੁਲਚ ਨਜ਼ਦੀਕ ਚਲਾ ਗਿਆ।

"ਚੇਨਿ, ਕੀ ਹੋਇਆ ?"

ਕੁਝ ਉਤੇਜਿਤ ਆਵਾਜ਼ ਵਿਚ ਚੇਨਿ ਨੇ ਕਿਹਾ — "ਮੇਰੇ ਪਿਓ ਅਤੇ ਤਾਏ ਨੇ — ਦੋਹਾਂ ਮਿਲ ਕੇ ਮੇਰੇ ਕਰਮਾਂ ਦਾ ਇਹ ਹਾਲ ਕੀਤਾ — ਇਸ ਲਾਸ਼ ਨਾਲ ਮੇਰੀ ਸ਼ਾਦੀ ਕਰ ਦਿੱਤੀ। ਲਾਸ਼ ਨਹੀਂ ਤੇ ਹੋਰ ਕੀ ਏ ? ਕਿਸ ਦਿਨ ਉਹ ਅੱਖਾਂ ਬੰਦ ਕਰ ਲਵੇਗਾ, ਉਸਦਾ ਕੋਈ ਪਤਾ ਨਹੀਂ। ਮੈਂ ਜਿਵੇਂ ਵਗਾਰ ਨੂੰ ਫਸ ਗਈ। ਉਸਦੀ ਸੇਵਾ ਕਰਨੀ ਪੈਂਦੀ ਹੈ। ਘਰ ਦਾ ਧਿਆਨ ਰਖਣਾ ਪੈਂਦਾ ਹੈ ਅਤੇ ਹੁਣ ਹੱਥ ਵਿਚ ਟੋਕਰੀ ਅਤੇ ਛੱਜ ਲੈ ਕੇ ਪਿੰਡ-ਪਿੰਡ ਝੋਨਾ ਇਕੱਠਾ ਕਰਨ ਲਈ ਖੱਜਲ ਹੋਣਾ ਪੈਂਦਾ ਹੈ। ਮੈਥੋਂ ਇਹ ਕੰਮ ਹੋਰ ਨਹੀਂ ਹੁੰਦਾ। ਮੈਂ ਤੇ ਮੌਕਾ ਤਾੜ ਰਹੀ ਹਾਂ। ਮੈਨੂੰ ਧਨਸ਼ਿਰੀ ਦਾ ਰਾਹ ਆਉਂਦਾ ਹੈ। ਕਿਸੇ ਦਿਨ ਸੁਣੇਂਗਾ ਕਿ ਫਲਾਣੀ ਜ਼ਨਾਨੀ ਨੇ ਦਰਿਆ ਵਿਚ ਛਾਲ ਮਾਰ ਦਿੱਤੀ ਹੈ — ਮੈਂ ਦਸ ਦਿੱਤਾ ਏ।"

ਉਸਦੀ ਗੱਲ ਸੁਣ ਕੇ ਗੁਲਚ ਨੂੰ ਡਰ ਲੱਗਾ। ਕੀ ਉਹ ਖੁਦਕਸ਼ੀ ਦੀ ਗੱਲ ਐਵੇਂ ਕਰ ਰਹੀ ਹੈ ? ਪਰ ਠੀਕ ਹੀ ਤੇ ਹੈ, ਉਹ ਹੋਰ ਕਰ ਵੀ ਕੀ ਸਕਦੀ ਹੈ ?

ਗੁਲਚ ਨੇ ਜੱਕੋ-ਤੱਕੇ ਕਰ ਕੇ ਕਿਹਾ — "ਸੜਨ ਭੁੱਜਣ ਦਾ ਕੀ ਲਾਭ ? ਮੈਂ ਕੋਲ ਹੀ ਰਹਿੰਦਾ ਹਾਂ। ਤੂੰ ਜੇ ਬੁਰਾ ਨਾ ਸਮਝੇਂ ਤਾਂ ਮੈਂ ਤੇਰੀ ਖਬਰ-ਸੁਰਤ ਲੈਂਦਾ ਰਹਾਂਗਾ।"

ਚੇਨਿ ਨੇ ਗੁਲਚ ਵਲ ਸਿਰ ਚੁੱਕ ਕੇ ਦੇਖਿਆ।

"ਤੇਰਾ ਆਪਣਾ ਟੱਬਰ ਨਹੀਂ ਹੈ ?"

"ਤਾਂ ਕੀ ਹੋਇਆ। ਮੈਂ ਤੇਰੀ ਖਬਰ-ਸੁਰਤ ਵੀ ਨਹੀਂ ਲੈ ਸਕਦਾ ? ਪਰ ਡਰਦਾ ਹਾਂ, ਲੋਕ ਕੋਈ ਦੂਜੀ ਗੱਲ ਹੀ ਨਾ ਸੋਚ ਲੈਣ।"

"ਜਿਸਦੀ ਮਰਜ਼ੀ ਜੋ ਚਾਹੇ ਸੋਚੇ। ਜੇ ਤੈਨੂੰ ਮੇਰੇ ਨਾਲ ਹਮਦਰਦੀ ਹੈ ਤਾਂ ਕਦੇ ਕਦੇ ਮੇਰੇ ਘਰ ਆ ਜਾਇਆ ਕਰ। ਨਹੀਂ ਤਾਂ ਇਸ ਤਰ੍ਹਾਂ ਬਹੁਤੇ ਦਿਨਾਂ ਤਕ ਨਹੀਂ ਜੀਅ ਸਕਦੀ।"

"ਚੰਗਾ ਤੂੰ ਫ਼ਿਕਰ ਨਾ ਕਰ, ਜਾ।"

ਹੁਣ ਚੇਨਿਮਾਈ ਚਲੀ ਗਈ। ਉਹ ਬੜੀ ਨਿਸਚਿੰਤ ਅਤੇ ਭਰੋਸੇ ਨਾਲ ਉਥੋਂ ਗਈ। ਗੁਲਚ ਦੇ ਮਨ ਵਿਚ ਅੱਜ ਵੀ ਉਸ ਲਈ ਪਿਆਰ ਹੈ।

ਗੁਲਚ ਕੁਝ ਦੇਰ ਤੱਕ ਉਥੇ ਖੜਾ ਰਹਿ ਕੇ ਚੇਨਿ ਦੇ ਜਾਣ ਦੀ ਰਾਹ ਤੱਕਦਾ ਰਿਹਾ। ਚੇਨਿ ਅਜੇ ਵੀ ਪਹਿਲਾਂ ਵਾਂਗ ਹੈ। ਸ਼ਾਦੀ ਤਾਂ ਕੇਵਲ ਨਾਮ-ਮਾਤਰ ਦੀ ਹੋਈ। ਉਸਦਾ ਆਦਮੀ ਬੀਮਾਰ ਹੈ। ਚੇਨਿ ਦੇ ਬਾਰੇ ਉਸਨੂੰ ਦੁੱਖ ਹੋਇਆ।

ਉਹ ਛੋਟੇ ਰਸਤੇ ਨੂੰ ਛੱਡ ਘਰਾਂ ਦੇ ਵਿਚੋਂ ਦੀ ਆਪਣੇ ਘਰ ਵਲ ਜਾਣ ਲੱਗਾ।

ਉਸ ਸਮੇਂ ਚਿੱਟੀ ਮਿੱਠੀ ਧੁੱਪ ਸਰਕੰਡਿਆਂ ਉਪਰ ਫੈਲ ਰਹੀ ਸੀ। ਨਦੀ ਵਾਲੇ ਪਾਸਿਓਂ ਕੋਮਲ ਹਵਾ ਦਾ ਇਕ ਝੋਂਕਾ ਆਇਆ। ਹਵਾ ਦਾ ਝੋਂਕਾ ਆਉਂਦਿਆਂ ਹੀ ਉਹ ਚੇਨਿ ਦੀ ਗੱਲ ਭੁੱਲ ਗਿਆ। ਅਸਮਾਨ ਵੱਲ ਉਸਨੇ ਵੇਖਿਆ — ਇਕ ਗੂੜ੍ਹਾ ਨੀਲਾ ਆਕਾਸ਼ ਹੈ। ਕਿਤੇ ਵੀ ਥੋੜ੍ਹਾ ਜਿਹਾ ਬੱਦਲ ਨਹੀਂ ਸੀ। ਨੀਲਾ ਅਸਮਾਨ ਬਹੁਤ ਦੂਰੀ ਤੇ ਨੀਚੇ ਉਤਰ ਕੇ ਧਰਤੀ ਨੂੰ ਛੋਹ ਰਿਹਾ ਸੀ।

ਹਵਾ ਦੇ ਝੋਂਕਿਆਂ ਦੇ ਕਾਰਨ ਕੰਬਦੇ ਸਰਕੜੇ ਦੇ ਬੂਟੇ ਸਰ-ਸਰ ਕਰਦੇ ਧੁੱਪ ਵਿਚ ਲਹਿਲਹਾ ਰਹੇ ਹਨ। ਉਸਦੇ ਸਾਹਮਣੇ ਕੋਈ ਰਸਤਾ ਨਹੀਂ ਸੀ। ਉਹ ਆਪਣਾ ਰਸਤਾ ਬਣਾ ਕੇ ਅੱਗੇ ਵਧ ਰਿਹਾ ਸੀ।

ਉਹ ਅਚਾਨਕ ਉੱਚੇ ਸਰਕੰਡਿਆਂ ਦੇ ਵਿਚਕਾਰ ਰੁਕ ਗਿਆ। ਉਸਨੂੰ ਜਿਵੇਂ ਝਾਕਾ ਲੱਗਾ ਹੋਵੇ।

''ਤਰਾ।''

ਉਹ ਰੁਕ ਗਈ।

ਤਰਾ ਏਧਰ-ਕਿਧਰ ਜਾ ਰਹੀ ਹੈ।

ਤਰਾ ਇਸ ਪਾਸਿਉਂ ਕਿਧਰੋਂ ਆਈ ਹੈ। ਇਸ ਪਾਸੇ ਤਾਂ ਕੋਈ ਰਸਤਾ ਨਹੀਂ ਹੈ।

ਤਰਾ ਉਸਦੇ ਸਾਹਮਣੇ ਪਹੁੰਚ ਗਈ।

''ਤਰਾ।''

ਤਰਾ ਉਸਦੇ ਸਾਹਮਣੇ ਸਿਰ ਨੀਵਾਂ ਕਰ ਕੇ ਖਲੋ ਗਈ।

''ਤੂੰ ਏਧਰ-ਕਿਧਰ ਜਾ ਰਹੀ ਏਂ ਤਰਾ ?''

''ਚੰਦਰ ਆਇਆ ਹੈ, ਬੁਲਾਇਆ ਹੈ —''

''ਮੈਂ ਏਧਰ ਇਸ ਪਾਸੇ ਹਾਂ, ਕਿਵੇਂ ਪਤਾ ਲੱਗਾ ?''

ਤਰਾ ਕੁਝ ਨਾ ਬੋਲੀ।

ਗੁਲਚ ਨੇ ਤਰਾ ਦੇ ਕੋਲ ਆ ਕੇ ਉਸਦੀ ਬਾਂਹ ਤੇ ਹੱਥ ਰਖ ਕੇ ਪੁੱਛਿਆ — ''ਸਚਮੁੱਚ ਚੰਦਰ ਆਇਆ ਹੈ ?''

ਤਰਾ ਫਿਰ ਵੀ ਨਾ ਬੋਲੀ।

''ਤਰਾ, ਤੂੰ ਮੇਰੇ ਨਾਲ ਪਹਿਲੇ ਵਾਂਗ ਕਿਉਂ ਨਹੀਂ ਬੋਲਦੀ ?''

ਜ਼ਰਾ ਸਿਸਕਦੇ ਤਰਾ ਨੇ ਜਵਾਬ ਦਿੱਤਾ — ''ਤੂੰ ਮੇਰੇ ਨਾਲ ਦਗ਼ਾ ਕਿਉਂ ਕੀਤਾ ?''

ਗੁਲਚ ਚੁਪ ਰਿਹਾ। ਕੁਝ ਕਹਿਣਾ ਚਾਹੁੰਦਾ ਹੋਇਆ ਵੀ ਉਹ ਨਾ ਕਹਿ ਸਕਿਆ। ਉਹ ਤਰਾ ਨੂੰ ਧੋਖਾ ਨਹੀਂ ਦੇ ਸਕਦਾ, ਪਰ ਉਹ ਤਰਾ ਨੂੰ ਸਮਝਾ ਕੇ ਵੀ ਨਹੀਂ ਦਸ ਸਕਦਾ ਕਿ ਇਹ ਸਭ ਕੁਝ ਕਿਵੇਂ ਹੋਇਆ। ਉਹ ਤਾਂ ਆਪ ਵੀ ਚੰਗੀ ਤਰ੍ਹਾਂ ਸਮਝ ਨਹੀਂ ਸਕਿਆ ਹੈ। ਅੱਜ ਤਰਾ ਦੇ ਇਸ ਸੁਆਲ ਦਾ ਕੋਈ ਜਵਾਬ ਨਹੀਂ ਹੈ।

ਕੁਝ ਦੇਰ ਚੁੱਪ ਰਹਿਣ ਦੇ ਬਾਅਦ ਗੁਲਚ ਨੇ ਪੁੱਛਿਆ — ''ਘਰ ਵਿਚ ਤੇਰੀ

ਮਾਸੀ ਹੈ ਜਾਂ ਨਹੀਂ ?"

"ਨਹੀਂ ਹੈ, ਸਿਪਰੀਆ ਪਿੰਡ ਵਲ ਗਈ ਹੈ। ਕਿਸੇ ਦੇ ਘਰ ਕੁੱਕੜ ਲੱਭਣ ਗਈ ਹੈ।"

ਗੁਲਚ ਨੇ ਸਰਕੜੇ ਦੇ ਕੁਝ ਬੂਟੇ ਪੈਰਾਂ ਨਾਲ ਫੇਹ ਕੇ ਕੁਝ ਥਾਂ ਬਣਾਈ ਅਤੇ ਕਿਹਾ — "ਇਥੇ ਹੀ ਕੁਝ ਚਿਰ ਬੈਠਦੇ ਹਾਂ — ਆ — ।"

"ਨਾ, ਕੋਈ ਆ ਜਾਏਗਾ।"

"ਕੌਣ ਆ ਜਾਏਗਾ ? ਇਹ ਕਿਹੜਾ ਰਸਤਾ ਹੈ ? ਸਰਕੜੇ ਦੇ ਇਸ ਬੇਲੇ ਵਿਚ ਸਾਡੇ ਬੈਠਣ ਦੀ ਗੱਲ ਦਾ ਕਿਸ ਨੂੰ ਪਤਾ ਲੱਗ ਸਕਦਾ ਹੈ ?"

ਸਫ ਵਾਂਗ ਵਿਛੇ ਸਰਕੜੇ ਤੇ ਦੋਵੇਂ ਬੈਠ ਗਏ।

ਗੁਲਚ ਨੇ ਕਿਹਾ "ਘਰ ਵਿਚ ਤੂੰ ਚੁਪ-ਚਾਪ ਭਰੀ-ਪੀਤੀ ਰਹਿੰਦੀ ਏਂ, ਮੈਨੂੰ ਬਹੁਤ ਦੁੱਖ ਹੁੰਦਾ ਹੈ।"

"ਤੁਸੀਂ ਦੋਵੇਂ ਹੱਸਦੇ-ਖੇਡਦੇ ਰਹਿੰਦੇ ਹੋ, ਮੈਂ ਕਿਸ ਖੁਸ਼ੀ ਵਿਚ ਇਸ ਤਰ੍ਹਾਂ ਕਰਾਂ ?"

ਗੁਲਚ ਨੇ ਕਿਹਾ — "ਤੂੰ ਦੁੱਖੀ ਰਹਿੰਦੀ ਏਂ, ਮੈਨੂੰ ਬਹੁਤ ਬੁਰਾ ਲੱਗਦਾ ਏ। ਘਰ ਮੈਨੂੰ ਵੱਢ-ਵੱਢ ਖਾਂਦਾ ਏ। ਪਤਾ ਨਹੀਂ ਤੇਰੇ ਦਿਲ ਵਿਚ ਕੀ ਏ ?"

ਗੁਲਚ ਨੇ ਤਰਾ ਦੇ ਹੱਥ ਨੂੰ ਆਪਣੇ ਹੱਥ ਵਿਚ ਲੈ ਕੇ ਕਿਹਾ — "ਪਹਿਲਾਂ ਨਾਲੋਂ ਤੇ ਤਗੜੀ ਹੋ ਗਈ ਏਂ।"

ਤਰਾ ਕੁਝ ਕਹੇ ਬਿਨਾਂ ਕਿਸੇ ਸੋਚ ਵਿਚ ਡੁੱਬੀ ਸੀ।

ਗੁਲਚ ਨੇ ਕਿਹਾ — "ਮੇਰੇ ਨਾਲ ਤੇਰਾ ਪਿਆਰ ਬਸ ਹੋ ਗਿਆ ਹੈ।"

"ਪਿਆਰ ਨਾ ਹੁੰਦਾ, ਤਾਂ ਮੈਂ ਤੇਰੇ ਘਰ ਪੈਰ ਵੀ ਨਾ ਪਾਉਂਦੀ। ਤੂੰ ਹੀ ਮੇਰੇ ਪਿਆਰ ਨੂੰ ਭੁੱਲ ਗਿਆ ਏਂ। ਇਸਦਾ ਇਹ ਮਤਲਬ ਨਹੀਂ ਕਿ ਮੈਂ ਵੀ ਭੁੱਲ ਜਾਵਾਂਗੀ।"

ਗੁਲਚ ਨੇ ਤਰਾ ਨੂੰ ਦੋਹਾਂ ਹੱਥਾਂ ਨਾਲ ਆਪਣੇ ਵੱਲ ਖਿੱਚ ਲਿਆ। ਤਰਾ ਵੀ ਗੁਲਚ ਨਾਲ ਲਿਪਟ ਗਈ।

ਕੁਝ ਚਿਰ ਬਾਅਦ ਦੋਵੇਂ ਉਠ ਖਲੋਤੇ।

ਗੁਲਚ ਨੇ ਕਿਹਾ — "ਤੂੰ ਹੁਣ ਚਲ, ਮੈਂ ਸੰਢੇ ਨੂੰ ਲੈ ਕੇ ਆਉਂਦਾ ਹਾਂ।"

ਤਰਾ ਇਕ ਵਾਰ ਫਿਰ ਗੁਲਚ ਦੀਆਂ ਬਾਹਵਾਂ ਵਿਚ ਬਾਹਵਾਂ ਪਾ ਕੇ ਲਿਪਟ ਗਈ ਅਤੇ ਫਿਰ ਜਿਸ ਰਸਤੇ ਤੋਂ ਆਈ ਸੀ, ਉਸੇ ਰਾਹ ਮੁੜ ਪਈ।

ਸੰਢੇ ਨੂੰ ਲੱਭਦਾ, ਗੁਲਚ ਵੀ ਨਦੀ ਦੇ ਕੰਢੇ ਆ ਗਿਆ। ਥੋੜ੍ਹੇ ਚਿਰ ਬਾਅਦ ਸੰਢੇ ਨੂੰ ਨੱਥੋਂ ਫੜ੍ਹੀ ਉਹ ਵੀ ਘਰ ਵੱਲ ਤੁਰ ਪਿਆ।

ਕੱਤੇ ਦਾ ਸੂਰਜ ਚੜ੍ਹ ਕੇ ਸਿਰ ਤੇ ਆ ਗਿਆ ਸੀ। ਚਿੱਟੀ ਧੁੱਪ ਅਲਬੇਲੇਪਨ ਨਾਲ ਆਕਾਸ਼ ਦੇ ਗਰਭ ਵਿਚੋਂ ਧਰਤੀ ਤੇ ਉਤਰ ਰਹੀ ਸੀ।

ਆਪਣੇ ਖੇਤ ਦੇ ਇਕ ਪਾਸੇ ਖਲੋ ਕੇ ਗੁਲਚ ਨੇ ਇਕੱਲ ਵਿਚ ਹਵਾ ਦੇ ਝੋਂਕਿਆਂ ਨਾਲ ਲਹਿਲਹਾਉਂਦੇ ਝੋਨੇ ਦੇ ਹਰੇ ਬੂਟਿਆਂ ਨੂੰ ਦੇਖਿਆ। ਝੋਨੇ ਦੇ ਬੂਟੇ ਚੰਗੇ ਵਧ

ਰਹੇ ਸਨ। ਝੋਨੇ ਦਾ ਹਰ ਪੌਦਾ ਚੰਗਾ ਫੈਲ ਰਿਹਾ ਸੀ। ਮੁੰਜਰਾਂ ਅਜੇ ਵੀ ਪਤਲੀਆਂ ਸਨ। ਸਾਰੀਆਂ ਅਜੇ ਗੱਦਰ ਨਹੀਂ ਹੋਈਆਂ — ਅਜੇ ਦੋਧੀਆਂ ਸਨ। ਉਸਦਾ ਮਨ ਇਕ ਜਿੱਤ ਨਾਲ ਖਿੜ ਉਠਿਆ। ਨਦੀ ਦੇ ਕੰਢੇ ਤੱਕ ਇਕ ਲੰਮੀ ਜ਼ਮੀਨ ਦਾ ਮਾਲਕ ਉਹ ਆਪ ਹੈ, ਹੋਰ ਕੋਈ ਵੀ ਨਹੀਂ ਹੈ। ਅਗਲੇ ਸਾਲ ਤੱਕ ਜੇ ਛੇ ਵਿਘੇ ਦੇ ਕਰੀਬ ਜ਼ਮੀਨ ਹੋਰ ਆਬਾਦ ਕਰ ਸਕਿਆ ਤਾਂ ਹੋਰ ਕਿਸੇ ਗੱਲ ਦੀ ਚਿੰਤਾ ਹੀ ਨਹੀਂ ਰਹੇਗੀ। ਇਸ ਨਾਲ ਉਸਦੇ ਬਲਦਾਂ ਦੀ ਜੋਗ ਵਿਹਲੀ ਹੀ ਰਹੇਗੀ। ਇਕ ਹੀ ਹਾਲੀ ਸੰਢਾ ਅਤੇ ਬਲਦ ਇਕੱਠੇ ਕਿਵੇਂ ਜੋ ਸਕੇਗਾ? ਕੋਈ ਸਾਥੀ ਹੁੰਦਾ।

ਬਹੁਤ ਸਾਰੀਆਂ ਗੱਲਾਂ ਸੋਚਦਾ ਹੋਇਆ ਮਨ ਹੀ ਮਨ ਵਿਚ ਖੁਸ਼ ਉਹ ਘਰ ਪੁੱਜਾ। ਉਸ ਵੇਲੇ ਤੱਕ ਕਪਾਹੀ ਵੀ ਆ ਗਈ ਸੀ।

## ਬਾਈ

ਧਨਸ਼ਿਰੀ ਦੀ ਹਿੱਕ ਤੋਂ ਇਕ ਹੜ੍ਹ ਹੋਰ ਲੰਘ ਰਿਹਾ ਸੀ। ਵੱਡਾ ਹੜ੍ਹ ਨਹੀਂ ਸੀ। ਇਸ ਸਾਲ ਗੁਲਚ ਨੇ ਹੋਰ ਦੋ ਵਿਘੇ ਜ਼ਮੀਨ ਆਬਾਦ ਕੀਤੀ ਹੈ। ਪਹਿਲੀ ਜ਼ਮੀਨ ਦਾ ਸਾਲਾਨਾ ਪਟਾ ਵੀ ਉਸਨੇ ਚੰਦਰ ਦੀ ਸਹਾਇਤਾ ਨਾਲ ਕਰਵਾ ਲਿਆ ਹੈ। ਉਸਦੇ ਜੰਗਲੇ ਵਿਚ ਬੱਤਖਾਂ ਅਤੇ ਮੁਰਗੀਆਂ ਦੀ ਗਿਣਤੀ ਵਿਚ ਵੀ ਵਾਧਾ ਹੋਇਆ ਹੈ। ਗੁਲਚ ਨੇ ਇਕ ਨਵੇਂ ਉਤਸ਼ਾਹ ਅਤੇ ਨਵੀਂ ਉਮੀਦ ਨਾਲ ਕੰਮ ਕੀਤਾ। ਇਹੀ ਤਾਂ ਵਕਤ ਹੈ। ਉਸਦੇ ਜਵਾਨੀ ਦੇ ਦਿਨ ਹਨ — ਉਸਦੀ ਛੱਬੀਆਂ ਸਾਲਾਂ ਦੀ ਉਮਰ ਹੈ। ਜੇ ਉਸਨੇ ਹੁਣ ਵੀ ਨਾ ਕੀਤਾ ਤਾਂ ਕਦੋਂ ਕਰੇਗਾ?

ਕਪਾਹੀ ਅਤੇ ਤਰਾ ਵੀ ਵਿਹਲੀਆਂ ਨਹੀਂ ਰਹਿੰਦੀਆਂ। ਇਕ ਕਪੜਾ ਖੱਡੀ ਤੋਂ ਲਾਹੁੰਦੀਆਂ ਹਨ ਤੇ ਦੂਸਰਾ ਚਾੜ੍ਹ ਦਿੰਦੀਆਂ ਹਨ। ਕਪੜਾ ਵੇਚ ਕੇ, ਸਾਗ-ਸਬਜ਼ੀ ਬਾਜ਼ਾਰ ਵਿਚ ਵੇਚ ਕੇ ਜੋ ਵੀ ਦੋ-ਚਾਰ ਰੁਪਏ ਕਮਾ ਸਕਦੀਆਂ ਹਨ, ਕਮਾਉਂਦੀਆਂ ਹਨ।

ਤਰਾ ਪਹਿਲੇ ਵਾਂਗ ਹੀ ਉਦਾਸ-ਉਦਾਸ ਹੈ। ਘਰ ਵਿਚ ਤੇ ਉਹ ਬੋਲਦੀ ਤੱਕ ਨਹੀਂ, ਹੱਸਦੀ ਨਹੀਂ, ਕੋਈ ਖਰੂਦ ਨਹੀਂ ਕਰਦੀ। ਕਦੇ ਕਪਾਹੀ ਕਿਤੇ ਚਲੀ ਜਾਂਦੀ ਹੈ ਅਤੇ ਉਹ ਤੇ ਗੁਲਚ ਘਰ ਵਿਚ ਇਕੱਲੇ ਹੁੰਦੇ ਹਨ। ਪਰ ਫਿਰ ਵੀ ਉਹ ਹੱਸਦੀ ਨਹੀਂ ਹੈ ਅਤੇ ਨਾ ਹੀ ਬੋਲਦੀ ਹੈ। ਨੇੜੇ ਆ ਕੇ ਗੁਲਚ ਜੇ ਪਿਆਰ ਜਤਾਉਣਾ ਚਾਹੁੰਦਾ ਹੈ ਤਾਂ ਉਹ ਪਿੱਛੇ ਹੱਟ ਜਾਂਦੀ ਹੈ ਅਤੇ ਕਹਿੰਦੀ ਹੈ "ਉਂਜ ਹੀ ਪਿਆਰ ਕਰ ਲੈ, ਹੋਰ ਕੁਝ ਨਾ ਕਰੀਂ।"

ਗੁਲਚ ਨੇ ਅੱਜ ਤੱਕ ਉਸ ਨਾਲ ਘਰ ਵਿਚ ਕੋਈ ਅਵਾਂਛਿਤ ਕੰਮ ਨਹੀਂ ਕੀਤਾ ਹੈ। ਨਾਲੇ ਭਰੇ-ਪੀਤੇ ਮਨ ਨੂੰ ਲਈ ਬੈਠੀ ਤਰਾ ਦੇ ਮੂੰਹ-ਸਿਰ ਤੇ ਹੱਥ ਫੇਰ ਕੇ ਪਿਆਰ ਕਰਨ ਦੇ ਸਿਵਾ ਉਹ ਹੋਰ ਕਰ ਵੀ ਕੀ ਸਕਦਾ ਹੈ ? ਆਪਣੇ ਦਿਲ ਦੇ ਪਿਆਰ ਨੂੰ ਉਹ ਸ਼ਬਦਾਂ ਰਾਹੀਂ ਵਿਅਕਤ ਕਰਨਾ ਨਹੀਂ ਜਾਣਦਾ।

ਗੁਲਚ ਕੁਝ ਸੋਚੀਂ ਪੈ ਜਾਂਦਾ ਹੈ, ਤਰਾ ਨੂੰ ਕੁਝ ਵੀ ਸਮਝ ਨਹੀਂ ਆਉਂਦੀ। ਉਹ ਇੰਨਾ ਚੁਪ-ਚਾਪ ਰਹਿੰਦੀ ਹੈ ਕਿ ਕਦੋਂ ਉਹ ਕੀ ਸੋਚਦੀ ਹੈ, ਕਦੋਂ ਕੀ ਕਹਿੰਦੀ ਹੈ — ਉਸਦੀ ਸਮਝ ਵਿਚ ਨਹੀਂ ਆਉਂਦਾ। ਵਾਹ ਲਗਦਿਆਂ ਉਹ ਕੋਸ਼ਿਸ਼ ਕਰਦਾ ਹੈ ਕਿ ਉਸਦੇ ਮਨ ਨੂੰ ਦੁੱਖੀ ਨਾ ਕਰੇ।

ਤਿਖਰ ਅੱਜ-ਕੱਲ੍ਹ ਗੁਲਚ ਦੇ ਘਰ ਸਵੇਰੇ-ਸਵੇਰੇ ਆਉਂਦਾ ਹੈ। ਤਰਾ ਤਿਖਰ ਨਾਲ ਵੀ ਬਹੁਤੀ ਗੱਲ ਨਹੀਂ ਕਰਦੀ ਹੈ, ਕਦੇ ਲੋੜ ਪਵੇ ਤਾਂ ਇਕ-ਦੋ ਗੱਲਾਂ ਕਰਦੀ ਹੈ। ਕਪਾਹੀ ਨਾਲ ਹੀ ਵਧੇਰੇ ਗੱਲਬਾਤ ਕਰਕੇ ਤਿਖਰ ਚਲਿਆ ਜਾਂਦਾ ਹੈ। ਤਿਖਰ ਦੇ ਫੇਰੇ ਮਾਰਨ ਅਤੇ ਗੱਲਬਾਤ ਕਰਨ ਦੇ ਢੰਗ ਆਦਿ ਤੋਂ ਕਪਾਹੀ ਨੂੰ ਇਹ ਗੱਲ ਸਮਝ ਵਿਚ ਆ ਗਈ ਹੈ ਕਿ ਤਿਖਰ ਦਾ ਮਨ ਜ਼ਰਾ ਤਰਾ ਵੱਲ ਝੁਕਿਆ ਹੋਇਆ ਹੈ। ਕਪਾਹੀ ਦੇ ਘਰ ਅੱਜ-ਕੱਲ੍ਹ ਜਦੋਂ ਉਹ ਆਉਂਦਾ ਹੈ ਤਾਂ ਜ਼ਰਾ ਟੌਹਰ ਕੱਢ ਕੇ ਆਉਂਦਾ ਹੈ। ਚੀਰ ਕੱਢ ਕੇ ਵਾਲ ਵਾਹੁੰਦਾ ਹੈ, ਕਮੀਜ਼ ਪਹਿਨਦਾ ਹੈ ਅਤੇ ਆਪਣੇ ਰੰਗਦਾਰ ਰੁਮਾਲ ਨੂੰ ਜੇਬ ਵਿਚੋਂ ਬਾਹਰ ਕੱਢ ਕੇ ਰਖਦਾ ਹੈ। ਉਸ ਨੇ ਅੱਜ ਤੱਕ ਆਪਣੇ ਦਿਲ ਦੀ ਗੱਲ ਕਿਸੇ ਨਾਲ ਨਹੀਂ ਕੀਤੀ। ਉਹ ਆਮ ਤੌਰ ਤੇ ਕਪਾਹੀ ਨਾਲ ਆਪਣੀ ਫ਼ਸਲ-ਵਾੜੀ ਅਤੇ ਗਊਆਂ-ਬਲਦਾਂ ਦੀਆਂ ਗੱਲਾਂ ਹੀ ਕਰਦਾ ਹੈ।

ਉਸਨੇ ਆਪਣੇ ਮਨ ਵਿਚ ਹੀ ਇਕ ਗੱਲ ਸੋਚ ਰਖੀ ਹੈ। ਉਨ੍ਹਾਂ ਦੇ ਘਰ ਗੁਲਚ ਵੀ ਕਦੀ-ਕਦੀ ਜਾਂਦਾ ਹੈ। ਚੇਨਿਮਾਈ ਨਾਲ ਗੱਲਾਂ ਕਰਦਾ ਹੈ, ਕੇਲਾਈ ਨਾਲ ਵੀ ਕਰਦਾ ਹੈ। ਚੇਨਿ ਵੀ ਕਦੇ-ਕਦੇ ਕਪਾਹੀ ਦੇ ਘਰ ਆਉਂਦੀ ਹੈ। ਉਸ ਨੇ ਸੋਚਿਆ ਉਹ ਆਪਣੇ ਦਿਲ ਦੀ ਗੱਲ ਭਾਬੀ ਚੇਨਿ ਨਾਲ ਕਰੇਗਾ; ਚੇਨਿਮਾਈ ਕਪਾਹੀ ਅਤੇ ਗੁਲਚ ਦੋਹਾਂ ਦੇ ਭਾਵ ਸਮਝ ਸਕੇਗੀ। ਹੋ ਸਕਿਆ ਤਾਂ ਤਰਾ ਦਾ ਦਿਲ ਵੀ ਟੋਹ ਲਵੇਗੀ। ਪਰ ਅੱਜ ਤੱਕ, ਮੂੰਹ ਖੋਲ੍ਹ ਕੇ ਚੇਨਿਮਾਈ ਦੇ ਸਾਹਮਣੇ ਗੱਲ ਕਰਨ ਦਾ ਉਸਨੂੰ ਹੀਆ ਨਹੀਂ ਪਿਆ। ਕੀ ਪਤਾ ਉਸਦੀ ਭਾਬੀ ਵੀ ਕੀ ਕਹੇ ? ਫਿਰ ਤਿਖਰ ਨੂੰ ਇਹ ਪਤਾ ਸੀ ਕਿ ਚੇਨਿਮਾਈ ਕੇਲਾਈ ਦੇ ਘਰ ਸੁਖੀ ਨਹੀਂ ਹੈ। ਇਸ ਘਰ ਵਿਚ ਤੇ ਉਹ ਬੱਧੀ-ਰੁੱਧੀ ਰਹਿ ਰਹੀ ਹੈ। ਇਸ ਲਈ ਚੇਨਿਮਾਈ ਤਿਖਰ ਲਈ ਕੁਝ ਕਰੇਗੀ, ਇਸ ਗੱਲ ਦੀ ਉਸਨੂੰ ਵਧੇਰੇ ਆਸ ਨਹੀਂ ਹੈ।

ਤਿਖਰ ਇੰਤਜ਼ਾਰ ਕਰਨ ਨੂੰ ਤਿਆਰ ਹੈ। ਉਸ ਦੇ ਨਾਲ ਤਰਾ ਦੇ ਨਾ ਵਿਆਹੇ ਜਾਣ ਦਾ ਕੋਈ ਕਾਰਨ ਵੀ ਨਹੀਂ ਹੋ ਸਕਦਾ। ਉਸਦੇ ਨਾਲ ਕੁਝ ਗੱਲਬਾਤ ਕਰਨ ਦਾ ਮੌਕਾ ਮਿਲਦਾ ਤਾਂ ਉਸਨੂੰ ਕੱਢ ਕੇ ਲੈ ਜਾਂਦਾ। ਪਰ ਇਸ ਤਰ੍ਹਾਂ ਦਾ ਮੌਕਾ ਅਜੇ ਤੱਕ ਮਿਲਿਆ ਹੀ ਨਹੀਂ।

ਪਿਛਲੇ ਚੇਤ ਵਿਚ ਬਸੀਰਤ ਆਇਆ ਸੀ। ਉਹ ਗੁਲਚ ਦੀ ਫ਼ਸਲ-ਵਾੜੀ

ਬਾਰੇ ਪੁੱਛ-ਗਿੱਛ ਕਰਕੇ ਗਿਆ ਸੀ। ਬਸੀਰਤ ਦੇ ਨਾ ਮੰਗਣ ਤੇ ਵੀ ਗੁਲਚ ਨੇ ਉਸਨੂੰ ਦਸ ਰੁਪਏ ਦਿੱਤੇ ਅਤੇ ਤਰਲਾ ਮਾਰ ਕੇ ਕਿਹਾ ਕਿ ਸੰਢੇ ਦੀ ਰਕਮ ਉਹ ਅਗਲੇ ਸਾਲ ਦੇ ਦੇਵੇਗਾ। ਸੰਢਾ ਖਰੀਦਣ ਲਈ ਉਸਨੇ ਵੇਲੇ ਸਿਰ ਜੋ ਪੈਸੇ ਦਿੱਤੇ, ਉਨ੍ਹਾਂ ਲਈ ਉਹ ਉਸਦਾ ਸ਼ੁਕਰ ਗੁਜ਼ਾਰ ਹੈ।

ਦੋ-ਚਾਰ ਏਧਰ-ਓਧਰ ਦੀਆਂ ਗੱਲਾਂ ਕਰ ਕੇ ਬਸੀਰਤ ਚਲਾ ਗਿਆ। ਬਸੀਰਤ ਨੇ ਧਨਸ਼ਿਰੀ ਦੇ ਮੁਹਾਣੇ ਵਾਲੇ ਪਾਸੇ ਆਪਣਾ ਘਰ-ਘਾਟ ਬਣਾਇਆ ਹੈ, ਪਰ ਉਸਦਾ ਆਪਣਾ ਕੋਈ ਘਰ-ਘਾਟ ਨਹੀਂ। ਮਹਾਜਨ ਦੇ ਨਾਲ ਰਹਿ ਕੇ ਉਸ ਨੇ ਕੁਝ ਸੌਦਾ ਵਪਾਰ ਕੀਤਾ ਹੈ ਅਤੇ ਕੁਝ ਸੰਪਤੀ ਬਣਾਈ ਹੈ। ਪਰ ਅਜੇ ਤੱਕ ਸ਼ਾਦੀ ਨਹੀਂ ਕੀਤੀ ਹੈ। ਉਸਦੀ ਉਮਰ ਵੀ ਭਾਵੇਂ ਪੈਂਤੀਆਂ ਤੱਕ ਪੁਜ ਰਹੀ ਏ।

''ਵਿਆਹ ਕਰਵਾ ਲੈਣਾ ਸੀ।'' —ਗੁਲਚ ਨੇ ਕਿਹਾ।

ਬਸੀਰਤ ਹੱਸ ਪਿਆ। ਗੁਲਚ ਇਸ ਹਾਸੇ ਨੂੰ ਸਮਝਿਆ ਨਹੀਂ। ਸਮਝਣ ਲਈ ਉਸਨੇ ਜਤਨ ਵੀ ਨਹੀਂ ਕੀਤਾ। ਕਈ ਲੋਕ ਸ਼ਾਦੀ ਕਰਦੇ ਵੀ ਨਹੀਂ।

ਇਕ ਦਿਨ ਚੰਦਰ ਨੇ ਆ ਕੇ ਖਬਰ ਦਿੱਤੀ, ਗੁਲਚ ਦਾ ਪਿਤਾ ਸਖਤ ਬੀਮਾਰ ਹੈ। ਬਚਣ ਦੀ ਵਧੇਰੇ ਆਸ ਨਹੀਂ ਹੈ। ''ਬਹੁਤ ਸੀਰੀਅਸ ਹੈ, ਤੂੰ ਜਾ ਕੇ ਖਬਰ ਲੈ ਆ।'' — ਚੰਦਰ ਨੇ ਕਿਹਾ।

ਕਪਾਹੀ ਨਾਲ ਇਸ ਬਾਰੇ ਗੁਲਚ ਨੇ ਸਲਾਹ ਕੀਤੀ। ਕੁਝ ਚੌਲ, ਮਾਂਹ ਦੀ ਦਾਲ ਅਤੇ ਗੁੜ ਇਕ ਗੰਢ ਵਿਚ ਬੰਨ੍ਹ ਕੇ ਗੁਲਚ ਵਲ ਕਰਕੇ ਕਪਾਹੀ ਬੋਲੀ, ''ਆਪਣੇ ਪਿਉ ਨਾਲ ਇਹ ਏਡੇ ਆਢੇ ਲਾਉਣ ਲੱਗੇ ਹੋਏ ਹਨ। ਜਿਉਂਦਿਆਂ ਉਸ ਕੋਲ ਨਹੀਂ ਜਾਣਾ ਤੇ ਜੇ ਬੱਢੇ ਨੂੰ ਕੁਝ ਹੋ ਗਿਆ ਤਾਂ ਵੱਡੇ ਭਰਾ ਨੇ ਵੜਨ ਨਹੀਂ ਦੇਣਾ ਅਤੇ ਨਾ ਹੀ ਜਾਇਦਾਦ ਵਿਚੋਂ ਕੁਝ ਦੇਣਾ ਹੈ, ਜਾਣਾ ਕਿਉਂ ਨਹੀਂ ?''

ਗਠੜੀ ਨੂੰ ਇਕ ਮੋਢੇ ਤੇ ਰਖ ਕੇ, ਸ਼ਰਮ ਅਤੇ ਸੰਕੋਚ ਦਾ ਮਾਰਿਆ ਗੁਲਚ ਡਾਲਿਮ ਪਿੰਡ ਵਲ ਤੁਰ ਪਿਆ।

ਉਸਦੇ ਪਿਤਾ ਵਿਚ ਉਸ ਵੇਲੇ ਗੱਲ ਕਰਨ ਦੀ ਤਾਕਤ ਨਹੀਂ ਰਹੀ ਸੀ। ਪਰ ਫਿਰ ਵੀ ਛੋਟੇ ਪੁੱਤਰ ਨੂੰ ਆਇਆ ਵੇਖ ਕੇ ਬੁੱਢਾ ਖੁਸ਼ ਹੋ ਗਿਆ।

ਪਿਤਾ ਦੀ ਮੌਤ ਦੇ ਬਾਅਦ ਦੋਵੇਂ ਭਰਾ ਗਲ ਲੱਗ ਕੇ ਖੂਬ ਰੋਏ; ਉਨ੍ਹਾਂ ਦੀ ਮਾਂ ਵੀ ਰੋਈ।

ਸੁਰਗਵਾਸੀ ਪਿਤਾ ਦੇ 'ਤੀਜੇ' ਵਾਲੇ ਦਿਨ ਲੋਕਾਂ ਨੇ ਸਲਾਹ ਕੀਤੀ, ਹਾਲ ਦੀ ਘੜੀ ਬੁੱਢੇ ਦੀ ਜਾਇਦਾਦ ਇਕੱਠੀ ਰਹਿਣ ਦਿਓ। ਗੁਲਚ ਨੇ ਉਧਰ ਪਾਹੀ ਵਿਚ ਜਾ ਕੇ ਕੁਝ ਜ਼ਮੀਨ-ਜਾਇਦਾਦ ਬਣਾ ਲਈ ਹੈ। ਉਸਨੂੰ ਜ਼ਮੀਨ ਦਾ ਹਿੱਸਾ ਨਹੀਂ ਮੰਗਣਾ ਚਾਹੀਦਾ। ਬੁੱਢੇ ਦੀ ਬੀਮਾਰੀ ਤੇ ਵੱਡੇ ਭਰਾ ਨੇ ਕਾਫੀ ਖਰਚਾ ਕੀਤਾ ਹੈ। ਕੁਝ ਚਿਰ ਬਾਅਦ ਦੋਵੇਂ ਭਰਾ ਜ਼ਮੀਨ ਦਾ ਬਟਵਾਰਾ ਕਰ ਸਕਦੇ ਹਨ। ਗੁਲਚ ਚੁੱਪ ਕਰ ਰਿਹਾ। ਉਸਨੂੰ ਦੁੱਖ ਸੀ ਕਿ ਉਹ ਆਪਣੇ ਪਿਤਾ ਦੀ ਕੋਈ ਸੇਵਾ ਨਹੀਂ ਕਰ ਸਕਿਆ। ਇਸ ਲਈ ਉਸਨੇ ਬੁੱਢੇ ਦੀ ਕਿਰਿਆ ਲਈ ਪੰਦਰਾਂ ਰੁਪਏ ਕੱਢ ਕੇ ਦਿੱਤੇ। ਡਾਲਿਮ ਪਿੰਡ ਦੇ ਲੋਕਾਂ ਨੇ ਸਮਝਿਆ ਕਿ ਇਹ ਗੁਲਚ ਪਹਿਲਾਂ ਵਾਲਾ

ਗੁਲਚ ਨਹੀਂ ਹੈ, ਉਹ ਅੱਜ-ਕੱਲ੍ਹ ਦੋ-ਚਾਰ ਰੁਪਏ ਖਰਚ ਕਰ ਸਕਦਾ ਹੈ। ਉਸਦੇ ਮੂੰਹ ਤੋਂ ਪਤਾ ਲੱਗ ਜਾਂਦਾ ਹੈ। ਚਿਹਰਾ ਖਿੜ ਉਠਿਆ ਹੈ।

ਜ਼ਿਆਰਤ (ਕਿਰਿਆ) ਹੋ ਜਾਣ ਤੋਂ ਮਗਰੋਂ ਪਿੰਡ ਦੇ ਕੁਝ ਸਿਆਣਿਆਂ ਨੇ ਬੁੱਢੇ ਦੀ ਜਮਾਂ-ਪੂੰਜੀ ਦੇ ਬਾਰੇ ਹਿਸਾਬ ਕੀਤਾ। ਨਕਦ ਸੱਤ ਵੀਹਾਂ ਦੇ ਲੱਗਭਗ ਰੁਪਿਆ ਨਿਕਲਿਆ। ਬਹੁਤੇ ਹੈਰਾਨ ਸਨ ਕਿ ਬੁੱਢੇ ਨੇ ਕਿਉਂ ਏਨੇ ਪੈਸੇ ਸਾਂਭ ਕੇ ਰਖੇ ਸਨ। ਸਰਬ ਸੰਮਤੀ ਨਾਲ ਇਕ ਸੌ ਰੁਪਿਆ ਬੁੱਢੀ ਨੂੰ ਦੇ ਦਿੱਤਾ ਗਿਆ। ਬੁਢਾਪੇ ਵਿਚ ਜਿਹੜਾ ਉਸਦੀ ਸੇਵਾ ਕਰੇਗਾ, ਇਹ ਪੈਸੇ ਉਸਨੂੰ ਮਿਲਣਗੇ। ਬੁੱਢੀ ਨੇ ਕਿਹੜਾ ਹੁਣ ਜ਼ੇਵਰ ਘੜਾਉਣਾ ਏਂ? ਬਾਕੀ ਪੈਸਿਆਂ ਵਿਚ ਵੀਹ ਰੁਪਏ ਗੁਲਚ ਨੂੰ ਅਤੇ ਵੀਹ ਵੱਡੇ ਭਰਾ ਨੂੰ ਮਿਲੇ। ਤੇਰ੍ਹਾਂ ਰੁਪਏ ਵੱਡੀ ਨੂੰਹ ਨੂੰ ਦਿੱਤੇ ਗਏ — ਵਿਚਾਰੀ ਨੇ ਬੁੱਢੇ ਦੀ ਬੜੀ ਸੇਵਾ ਕੀਤੀ ਸੀ।

ਬੁੱਢੀ ਨੇ ਕਿਹਾ — "ਪਿੰਡ ਵਾਲਿਆਂ ਦੇ ਸਾਹਮਣੇ ਹੀ ਮੈਂ ਇਕ ਗੱਲ ਕਰਨਾ ਚਾਹੁੰਦੀ ਹਾਂ। ਮੇਰਾ ਤਾਂ ਮਾਲਕ ਮੈਨੂੰ ਛੱਡ ਗਿਆ ਹੈ, ਮੈਂ ਖਹੁਰੇ ਹੋਰ ਕਿੰਨੇ ਦਿਨ ਕੱਟਾਂਗੀ। ਵੱਡੀ ਨੂੰਹ ਮੈਂ ਵੇਖ-ਚਾਖ ਕੇ ਲਿਆਈ ਸਾਂ। (ਗੁਲਚ ਵਲ ਸੰਕੇਤ ਕਰ ਕੇ) ਇਸਦਾ ਹੀ ਮੈਂ ਕੁਝ ਨਹੀਂ ਕਰ ਸਕੀ। ਇਸਦੀ ਵਹੁਟੀ ਨੂੰ ਮੈਂ ਅਜੇ ਤੱਕ ਵੇਖਿਆ ਵੀ ਨਹੀਂ। ਮੇਰੇ ਕਿਹੜੇ ਹੁਣ ਗਹਿਣੇ ਪਾਉਣ ਦੇ ਦਿਨ ਹਨ। ਮੇਰੇ ਕੋਲ ਇਹ ਇਕ ਮੀਨਾ ਜੜਿਆ ਬਿਰੀ (ਗਹਿਣਾ) ਹੈ, ਇਕ ਮਣੀ-ਮਾਲਾ ਹੈ ਅਤੇ ਦੋ ਮਹਿੰਦੀ ਪੱਥਰ ਜੜੀਆਂ ਛਾਪਾਂ ਹਨ। ਮਣੀ ਮਾਲਾ ਮੇਰੇ ਆਦਮੀ ਨੇ ਖਰੀਦ ਕੇ ਦਿੱਤੀ ਸੀ। ਜਦ ਤੱਕ ਜੀਵਾਂਗੀ, ਕਿਸੇ ਨੂੰ ਨਹੀਂ ਦਿਆਂਗੀ। ਇਨ੍ਹਾਂ ਦੋਵਾਂ ਛਾਪਾਂ ਵਿਚੋਂ ਇਕ ਮੇਰੀ ਵੱਡੀ ਨੂੰਹ ਪਾਏਗੀ, ਦੂਜੀ ਮੇਰਾ ਛੋਟਾ ਪੁੱਤਰ ਅਤੇ ਇਹ ਬਿਰੀ ਮੈਂ ਆਪਣੀ ਛੋਟੀ ਨੂੰਹ ਨੂੰ ਦਿੰਦੀ ਹਾਂ। ਉਸਦੇ ਵਿਆਹ ਵਿਚ ਮੈਂ ਉਸਨੂੰ ਕੁਝ ਵੀ ਨਹੀਂ ਪਾ ਸਕੀ।"

ਗੁਲਚ ਨੇ ਹੱਥ ਅੱਗੇ ਕਰ ਕੇ ਮਾਂ ਕੋਲੋਂ ਗਹਿਣੇ ਫੜ ਲਏ। ਕਿਸੇ ਨੇ ਕੋਈ ਉਜ਼ਰ ਨਾ ਕੀਤਾ। ਉਜ਼ਰ ਕਰਨ ਦਾ ਮੌਕਾ ਵੀ ਨਹੀਂ ਸੀ। ਮਾਂ ਆਪਣੀਆਂ ਚੀਜਾਂ ਜਿਸਨੂੰ ਮਰਜ਼ੀ ਦੇਵੇ, ਜਿਸਨੂੰ ਮਰਜ਼ੀ ਨਾ ਦੇਵੇ।

ਬਿਰੀ, ਛਾਪ ਅਤੇ ਵੀਹ ਰੁਪਏ ਲੈ ਕੇ ਅਤੇ ਜ਼ਿਆਰਤ (ਕਿਰਿਆ) ਦੇ ਛੋਲੇ ਅਤੇ ਨਾਰੀਅਲ ਲੈ ਕੇ ਗੁਲਚ ਘਰ ਪੁੱਜਾ। ਕਪਾਹੀ ਨੂੰ ਵੀ ਬੁੱਢੇ ਦੇ ਮਰਨ ਦੀ ਖਬਰ ਮਿਲ ਚੁੱਕੀ ਸੀ, ਇਸ ਲਈ ਗੁਲਚ ਦੇ ਚਾਰ ਦਿਨ ਲਾ ਕੇ ਆਉਣ ਤੇ ਉਸਨੇ ਉਸਨੂੰ ਕੁਝ ਨਹੀਂ ਕਿਹਾ। ਬੁੱਢੇ ਦੇ ਮਰਨ ਤੇ ਰੋਣ ਲਈ ਉਸਨੂੰ ਕੋਈ ਬਹਾਨਾ ਨਾ ਲੱਭਾ, ਪਰ ਫਿਰ ਵੀ ਬੁੱਢੇ ਬਾਰੇ ਦੋ-ਚਾਰ ਗੱਲਾਂ ਕਰ ਕੇ ਉਸਨੇ ਗੁਲਚ ਨਾਲ ਅਫ਼ਸੋਸ ਕੀਤਾ। ਪਿਤਾ ਦੇ ਮਰਨ ਤੇ ਗੁਲਚ ਨੂੰ ਦੁੱਖ ਤਾਂ ਹੋਇਆ, ਪਰ ਜ਼ਨਾਨੀਆਂ ਸਾਹਮਣੇ ਰੋਣਾ ਉਸਨੂੰ ਚੰਗਾ ਨਾ ਲੱਗਿਆ। ਪਰ ਸੰਢਾ ਖੋਲ੍ਹ ਕੇ ਜਦ ਉਹ ਦਰਿਆ ਦੇ ਕੰਢੇ ਗਿਆ ਤਾਂ ਉਹ ਢਾਹਾਂ ਮਾਰ ਕੇ ਰੋ ਪਿਆ, ਇਕ ਨਿਆਣੇ ਵਾਂਗ। ਪਿਉ ਦੇ ਮਰਨ ਦਾ ਕੀ ਮਤਲੱਬ ਹੈ, ਇਸਦਾ ਪਤਾ ਉਸਨੂੰ ਅੱਜ ਹੀ ਲੱਗਾ ਸੀ।

ਤਰਾ ਨੇ ਗੁਲਚ ਦੇ ਮੂੰਹ ਵਲ ਵੇਖ ਕੇ ਹੀ ਅੰਦਾਜ਼ਾ ਲਾ ਲਿਆ ਕਿ ਨਦੀ ਦੇ

ਕੰਢੇ ਇਕੱਲਾ ਬਹਿ ਕੇ ਉਹ ਰੋ ਕੇ ਆਇਆ ਹੈ । ਉਸਨੇ ਕੁਝ ਨਾ ਕਿਹਾ ।

ਰਾਤ ਨੂੰ ਸਭ ਸੌਂ ਗਏ । ਅੱਜ-ਕੱਲ੍ਹ, ਗੁਲਚ, ਕਪਾਹੀ ਅਤੇ ਤਰਾ ਤਿੰਨੇ ਵੱਖ-ਵੱਖ ਬਿਸਤਰਿਆਂ ਤੇ ਸੌਂਦੇ ਹਨ । ਕਦੇ ਕੋਈ ਪਰਾਹੁਣਾ ਆ ਜਾਏ, ਤਾਂ ਕਪਾਹੀ ਗੁਲਚ ਦੇ ਨਾਲ ਸੌਂ ਜਾਂਦੀ ਹੈ । ਤਰਾ ਹਮੇਸ਼ਾ ਇਕੱਲੀ ਸੌਂਦੀ ਹੈ, ਉਸਦਾ ਕਮਰਾ ਵੀ ਵੱਖਰਾ ਹੈ ।

ਰਾਤ ਬਹੁਤੀ ਨਹੀਂ ਸੀ ਹੋਈ । ਪਰ ਦਿਨ ਭਰ ਕੰਮ ਕਰ ਕੇ ਥੱਕ ਟੁੱਟ ਕੇ ਬਿਸਤਰੇ ਤੇ ਪੈਂਦਿਆਂ ਹੀ ਕਪਾਹੀ ਨੂੰ ਨੀਂਦ ਆ ਜਾਂਦੀ ਹੈ । ਕਪਾਹੀ ਅੱਜ ਵੀ ਘੂਕ ਸੁੱਤੀ ਹੈ ।

ਮਲਕੜੇ ਤਰਾ ਆਪਣੇ ਬਿਸਤਰੇ ਤੋਂ ਉਠ ਕੇ ਆ ਗਈ । ਲਾਲਟੈਨ ਬੁਝੀ ਹੋਈ ਸੀ । ਹਨੇਰੇ ਵਿਚ ਹੀ ਉਹ ਗੁਲਚ ਦੇ ਬਿਸਤਰੇ ਕੋਲ ਆ ਖੜੀ ਹੋਈ ਅਤੇ ਸੁੱਤੇ ਗੁਲਚ ਦੇ ਸਰੀਰ ਤੇ ਆਪਣਾ ਹੱਥ ਰਖ ਦਿੱਤਾ । ਗੁਲਚ ਸੁੱਤਾ ਨਹੀਂ ਸੀ । ਉਸਨੇ ਤਰਾ ਦੇ ਹੱਥ ਉਪਰ ਆਪਣਾ ਹੱਥ ਰਖਿਆ । ਉਹ ਸਮਝ ਗਿਆ ਇਹ ਕਪਾਹੀ ਦਾ ਹੱਥ ਨਹੀਂ ਹੈ । ਤਰਾ ਦਾ ਹੱਥ ਹੈ ।

''ਤਰਾ...''

''ਸਹਿਜੇ...''

''ਕਿਉਂ ਆਈ ਏਂ ? ਨੀਂਦ ਨਹੀਂ ਆਈ ?'' ਗੁਲਚ ਨੇ ਭਰੇ ਹੋਏ ਗਲੇ ਨਾਲ ਕਿਹਾ ਜਿਵੇਂ ਉਸਦਾ ਦਿਲ ਵਹਿ ਉਠਿਆ ਹੋਵੇ ।

ਬਿਨਾ ਬੋਲਿਆਂ ਹੀ, ਤਰਾ ਨੇ ਗੁਲਚ ਦੇ ਸਿਰ ਤੇ ਹੱਥ ਫੇਰਿਆ । ਉਸਦੇ ਮੂੰਹ ਅਤੇ ਅੱਖਾਂ ਤੇ ਹੱਥ ਫੇਰਦਿਆਂ ਕਿਹਾ — ''ਰੋਂਦੇ ਕਿਉਂ ਜੇ, ਅੱਜ ਸਾਰਾ ਦਿਨ ਰੋ ਕੇ ਕੱਢਿਆ ਜੇ — ਬੜਾ ਦੁੱਖ ਹੋਇਆ ਹੈ ਨਾ ?''

ਇਕ ਅਨਜਾਣ, ਅਨਾਥ ਬੱਚੇ ਦੀ ਤਰ੍ਹਾਂ ਗੁਲਚ ਨੇ ਆਪਣੇ ਸਿਰ ਨੂੰ ਤਰਾ ਦੀ ਗੋਦ ਵਿਚ ਸੁੱਟ ਦਿਤਾ, ਤਰਾ ਨੇ ਉਸਦੇ ਵਾਲਾਂ ਦੇ ਅੰਦਰ ਉਂਗਲੀ ਫੇਰੀ ਅਤੇ ਸਿਰ ਅਤੇ ਪਿੱਠ ਤੇ ਹੱਥ ਫੇਰਨ ਲੱਗੀ । ਗੁਲਚ ਨੂੰ ਇਉਂ ਲੱਗਾ ਇਹ ਤਰਾ ਨਹੀਂ ਹੈ, ਉਸਦੀ ਸਨੇਹੀ ਮਾਂ ਹੈ, ਉਸਨੂੰ ਹੋਰ ਰੋਣ ਆਉਣ ਲੱਗਾ ।

ਗੁਲਚ ਬਹੁਤ ਚਿਰ ਤੱਕ ਉਸੇ ਤਰ੍ਹਾਂ ਤਰਾ ਦੀ ਗੋਦ ਵਿਚ ਸਿਰ ਸੁੱਟੀ ਪਿਆ ਰਿਹਾ ਅਤੇ ਤਰਾ ਨੇ ਉਸਦੇ ਮੂੰਹ, ਸਿਰ ਅਤੇ ਸਰੀਰ ਤੇ ਹੱਥ ਫੇਰ-ਫੇਰ ਕੇ ਹੌਸਲਾ ਦੇਣ ਦੀ ਕੋਸ਼ਿਸ਼ ਕੀਤੀ ।

ਉਸਦੇ ਮੂੰਹ ਕੋਲ ਆਪਣਾ ਮੂੰਹ ਲੈ ਜਾ ਕੇ ਤਰਾ ਨੇ ਸਹਿਜੇ ਨਾਲ ਕਿਹਾ — ''ਤੇਰਾ ਦੁੱਖ ਦੇਖ ਕੇ ਮੈਂ ਬਹੁਤ ਦੁੱਖੀ ਹੁੰਦੀ ਹਾਂ । ਹੋਰ ਰੋਣ-ਧੋਣ ਬਸ ਕਰ ਦੇ ।''

ਗੁਲਚ ਨਿਆਸਰਿਆਂ ਵਾਂਗ ਉਸਦੇ ਸਰੀਰ ਤੇ ਝੁਕੀ ਹੋਈ ਤਰਾ ਦੇ ਗਲ ਨਾਲ ਲਿਪਟ ਗਿਆ । ਉਹ ਜਿਵੇਂ ਬਿਲਕੁਲ ਨਿਆਸਰਾ ਹੋਵੇ । ਕਿਤੇ ਨਿਸਚਿਤ ਆਸਰਾ ਲੱਭ ਰਿਹਾ ਹੋਵੇ ।

ਤਰਾ ਨੇ ਕਿਹਾ — ''ਮੈਂ ਜੂ ਹਾਂ, ਮੇਰੇ ਹੁੰਦਿਆਂ ਕਾਹਦਾ ਫ਼ਿਕਰ ?''

ਗੁਲਚ ਨੇ ਤਰਾ ਨੂੰ ਆਪਣੇ ਹੋਰ ਨੇੜੇ ਖਿੱਚ ਲ਼ਿਆ ਅਤੇ ਉਸਦੀ ਗਲ੍ਹ ਤੇ

ਆਪਣੀ ਗਲ੍ਹ ਰਖ ਕੇ ਉਸਨੂੰ ਘੁੱਟੀ ਰਖਿਆ । ਤਰਾ ਨੇ ਵੀ ਇਸ ਨਿਕਟਤਾ ਦੇ ਪਰਮ ਵਿਸ਼ਵਾਸ ਨਾਲ ਉਸਦੇ ਦੁੱਖ ਨੂੰ ਭੁਲਾਉਣ ਦੀ ਕੋਸ਼ਿਸ਼ ਕੀਤੀ ।

ਦੂਜੇ ਕਮਰੇ ਵਿਚ ਕਪਾਹੀ ਉਸ ਵੇਲੇ ਗੂੜ੍ਹੀ ਨੀਂਦੇ ਸੁੱਤੀ ਸੀ ।

ਬਿਸਤਰੇ ਤੋਂ ਉਤਰ ਕੇ, ਗੁਲਚ ਦੀ ਗਲ੍ਹ ਤੇ ਪਿਆਰ ਨਾਲ ਆਪਣੀ ਗਲ੍ਹ ਫੇਰਦਿਆਂ ਹੋਇਆਂ ਤਰਾ ਨੇ ਕਿਹਾ — "ਜੇ ਹੋਰ ਦੁੱਖੀ ਹੋਵੋਗੇ ਤਾਂ ਮੈਂ ਵੀ ਰੋ ਪਵਾਂਗੀ ।"

ਅਤੇ ਇਸਦੇ ਬਾਅਦ ਉਹ ਆਪਣੇ ਬਿਸਤਰੇ ਤੇ ਆ ਗਈ ।

ਗੁਲਚ ਜਿਵੇਂ ਇਕ ਨਿਆਣਾ ਕਾਕਾ ਹੋਵੇ ।

ਗੁਲਚ ਜਿਵੇਂ ਅਣਜਾਣ ਬਾਲਕ ਹੋਵੇ ।

ਸਿਰ ਤੇ ਹੱਥ ਫੇਰ ਕੇ ਪੁਚਕਾਰਨ ਤੋਂ ਬਿਨਾ ਜਿਵੇਂ ਉਹ ਰੋਂਦਾ ਹੀ ਰਹੇਗਾ — ਤਰਾ ਨੇ ਸੁੱਤੀ ਪਈ ਨੇ ਸੋਚਿਆ ।

ਅਗਲੇ ਦਿਨ ਬਿਰੀ (ਗਹਿਣਾ) ਨੂੰ ਕਪਾਹੀ ਦੇ ਹੱਥ ਤੇ ਧਰਦਿਆਂ ਗੁਲਚ ਨੇ ਕਿਹਾ — "ਮੇਰੀ ਮਾਂ ਨੇ ਇਹ ਤੇਰੇ ਲਈ ਭੇਜੀ ਹੈ ।"

ਕਪਾਹੀ ਨੇ ਉਸੇ ਵੇਲੇ ਬਿਰੀ ਨੂੰ ਪਹਿਨ ਲਿਆ । ਉਸ ਦਾ ਚਿਹਰਾ ਆਨੰਦ ਨਾਲ ਨੱਚ ਉਠਿਆ ।

"ਦੇਖ ਤਰਾ, ਇਧਰ ਆ — ।"

ਤਰਾ ਸਿਰ ਨੀਵਾਂ ਕਰ ਕੇ ਬਿਨਾ ਬੋਲੇ ਉਸ ਦੇ ਪਾਸ ਆ ਕੇ ਖੜੀ ਹੋ ਗਈ ।

"ਇਹ ਅੰਗੂਠੀ ਤੇਰੀ ਕਿਹੜੀ ਉਂਗਲੀ ਵਿਚ ਆਉਂਦੀ ਹੈ, ਦੇਖ ਇਹ ਮਾਂ ਨੇ ਮੈਨੂੰ ਦਿਤੀ ਸੀ । ਮੈਨੂੰ ਇਹਦੀ ਕੀ ਲੋੜ ਹੈ ?" ਤਰਾ ਵੱਲ ਅੰਗੂਠੀ ਕਰਦਿਆਂ ਗੁਲਚ ਬੋਲਿਆ ।

ਅੰਗੂਠੀ ਤਰਾ ਨੇ ਪਾ ਲਈ ।

"ਆਪਣੀ ਮਾਸੀ ਨੂੰ ਤੇ ਦਸ ਨਾ..." ਗੁਲਚ ਬੋਲਿਆ ।

ਅੱਜ ਗੁਲਚ ਖੁਸ਼ ਸੀ, ਕਪਾਹੀ ਅਤੇ ਤਰਾ ਨੂੰ ਖ਼ਾਨਦਾਨ ਦੇ ਵਾਰਿਸਾਂ ਦੇ ਰੂਪ ਵਿਚ ਇਕ ਇਕ ਗਹਿਣਾ ਮਿਲਿਆ ਸੀ । ਉਸ ਨੇ ਕਿਹਾ — ਕੁਝ ਦਿਨਾਂ ਬਾਅਦ ਉਹ ਮਾਂ ਨੂੰ ਲੈ ਆਵੇਗਾ । ਕਪਾਹੀ ਨੇ ਗੱਲ ਨੂੰ ਸਹਿਜ ਭਾਵ ਨਾਲ ਲਿਆ, ਪਰ ਤਰਾ ਚੁਪਚਾਪ ਪਰੇ ਹਟ ਗਈ — ਉਸਨੇ ਕੁਝ ਨਹੀਂ ਕਿਹਾ ।

## ਤੇਈ

ਕਪਾਹੀ ਨਾਲ ਸਲਾਹ ਮਸ਼ਵਰਾ ਕੀਤੇ ਬਿਨਾ ਮੌਕਾ ਪਾ ਕੇ ਗੁਲਚ ਇਕ ਸੂਈ ਹੋਈ ਮੱਝ ਕੱਟੇ ਸਮੇਤ ਸੱਤਾਂ ਘੱਟ ਦੋ ਵੀਹਾਂ ਦੀ ਖਰੀਦ ਲਿਆਇਆ ਤਾਂ ਉਸ ਦੇ

ਬਿਨਾ ਪੁੱਛਿਆਂ ਏਨੀ ਰਕਮ ਖਰਚ ਕਰਨ ਦੇ ਕਾਰਨ ਕਪਾਹੀ ਚਿੜ ਗਈ।

ਗੁਲਚ ਨੇ ਕਹਿ ਦਿਤਾ — "ਇਕ ਮੱਝ ਖਰੀਦਾਂ, ਅਤੇ ਉਹ ਵੀ ਤੈਨੂੰ ਪੁੱਛ ਕੇ ਖਰੀਦਾਂ ? ਕੱਟੇ ਸਮੇਤ ਮੱਝ ਸੱਤਾਂ ਘੱਟ ਦੋ ਵੀਹਾਂ ਦੀ ਕਿਥੋਂ ਲਭਣੀ ਏਂ, ਸੱਤਾਂ ਘੱਟ ਤਿੰਨਾਂ ਵੀਹਾਂ ਵਿਚ ਵੀ ਨਹੀਂ ਲਭੇਗੀ। ਉਹ ਤੇ ਮਾਲਕ ਨੂੰ ਪੈਸਿਆਂ ਦੀ ਲੋੜ ਸੀ, ਤਾਂ ਹੀ ਕੌਡੀਆਂ ਦੇ ਭਾਅ ਸੁੱਟ ਦਿਤੀ। ਸਾਨੂੰ ਲੱਗਭਗ ਡੂਢ ਵੀਹਾਂ ਲਾ ਕੇ ਘੱਟੋ ਘੱਟ ਡੂਢ ਵੀਹਾਂ ਦਾ ਮੁਨਾਫਾ ਹੋਇਆ ਹੈ।"

ਕਪਾਹੀ ਵਿਚੋਂ ਸਮਝਦੀ ਸੀ, ਪਰ ਫਿਰ ਵੀ ਉਸ ਨੇ ਕਿਹਾ — "ਗਾਵਾਂ ਮੱਝਾਂ ਸਾਰੀਆਂ ਦੀਆਂ ਸਾਰੀਆਂ ਮੇਰੇ ਗਲ ਪਾ ਕੇ ਆਪ ਧਨਸ਼ਿਰੀ ਦੇ ਕੰਢੇ ਜਲਪਰੀ ਦੀ ਪੂਜਾ ਵਿਚ ਨਾ ਲਗੇ ਰਹਿਣਾ। ਮੈਂ ਕਿਸ ਕਿਸ ਨੂੰ ਸਾਂਭਾਂਗੀ ?"

ਤਰਾ ਨੇ ਸਹਿਜ ਭਾਵ ਨਾਲ ਕਿਹਾ — "ਮੈਂ ਸਾਂਭ ਲਵਾਂਗੀ ਘਰ ਨੂੰ।"

"ਹਾਂ, ਤੂੰ ਘਰ ਵਿਚ ਬਹਿ ਕੇ ਆਰਾਮ ਕਰ ਅਤੇ ਮੈਂ ਮੱਝਾਂ ਪਿਛੇ ਖੱਜਲ ਹੁੰਦੀ ਫਿਰਾਂ ਜੰਗਲ ਵਿਚ। ਅਤੇ ਇਹ ਮੋਲੋਕਾ ਦੇ ਘਰ ਜਾ ਕੇ ਸਾਰੀ ਦਿਹਾੜੀ ਚਿਲਮ ਦੇ ਸੂਟੇ ਲਾਉਂਦਾ ਰਹੇ।"

ਗੁਲਚ ਨੇ ਸਿਰਫ਼ ਏਨਾ ਹੀ ਕਿਹਾ — "ਆਹ ਕੱਟਾ ਛੱਡ ਚਲਿਆ ਹਾਂ" ਅਤੇ ਉਹ ਮੱਝ ਨੂੰ ਲੈ ਕੇ ਪਰਲੇ ਪਾਰ ਚਲਾ ਗਿਆ।

ਰਬੀ ਦੀ ਫ਼ਸਲ ਵਿਚ ਗੁਲਚ ਨੂੰ ਕਾਫੀ ਲਾਭ ਹੋਇਆ ਸੀ। ਆਲੂ, ਸਰ੍ਹੋਂ ਅਤੇ ਮਾਹਵਾਂ ਦੀ ਫ਼ਸਲ ਵਿਚੋਂ ਕਾਫੀ ਲਾਭ ਹੋਇਆ ਸੀ।

ਬਸੀਰਤ ਕੋਲੋਂ ਸੰਢਾ ਖਰੀਦਣ ਲਈ ਜਿਹੜੇ ਪੈਸੇ ਗੁਲਚ ਨੇ ਲਏ ਸਨ, ਸਾਰੇ ਦੇ ਸਾਰੇ ਪੈਸੇ ਨਦੀ ਦੇ ਪੱਤਣ ਤੇ ਜਾ ਕੇ ਉਸਨੂੰ ਦੇ ਆਇਆ ਸੀ। ਉਸਦਾ ਮਨ ਹਲਕਾ ਹੋ ਗਿਆ, ਉਧਾਰ ਦਾ ਬੋਝ ਆਪਣੇ ਸਿਰ ਤੇ ਰਹੇ ਤਾਂ ਮਨ ਹੌਲਾ ਨਹੀਂ ਹੁੰਦਾ। ਬਸੀਰਤ ਨੇ ਜੋ ਮਦਦ ਕੀਤੀ ਸੀ, ਉਸ ਲਈ ਉਸਨੇ ਸ਼ੁਕਰੀਆ ਪ੍ਰਗਟ ਕੀਤਾ ਅਤੇ ਕਿਹਾ — "ਬੜਾ ਅਹਿਸਾਨ ਕੀਤਾ ਭਈ। ਸੰਢਾ ਅਜੇ ਚੰਗਾ ਭਲਾ ਹੈ। ਜੀਂਦਾ ਰਹੇ, ਕਈ ਸਾਲ ਵਗ ਸਕਦਾ ਹੈ। ਝੋਨੇ ਦਾ ਬੀਜ ਚੰਗਾ ਹੈ, ਲੋੜ ਸੀ, ਮਿਲ ਸਕਦਾ ਹੈ ?"

ਇਕ ਦਿਨ ਬਸੀਰਤ ਆਪ ਆ ਕੇ ਗੁਲਚ ਦੇ ਵਿਹੜੇ ਵਿਚ ਕੁਝ ਧੜੀਆਂ ਬੀਜ ਢੇਰੀ ਕਰ ਗਿਆ।

ਉਸ ਦਿਨ ਗੁਲਚ ਦੇ ਕਹਿਣ ਤੇ ਕਪਾਹੀ ਨੇ ਬਸੀਰਤ ਨੂੰ ਅੰਦਰ ਬਿਠਾ ਕੇ ਜਲ ਪਾਣੀ ਛਕਾਇਆ। ਪਰ ਕੋਈ ਗੱਲਬਾਤ ਨਹੀਂ ਹੋਈ। ਬਸੀਰਤ ਵੀ ਸਿਰ ਨੀਵਾਂ ਕਰ ਕੇ ਪਾਣੀ-ਧਾਣੀ ਪੀ ਕੇ ਬਾਹਰ ਚਲਾ ਗਿਆ।

ਬਸੀਰਤ ਨੇ ਕਿਹਾ — "ਕੁਝ ਹੀ ਦਿਨਾਂ ਵਿਚ ਉਹ ਧਨਸ਼ਿਰੀ ਦੇ ਮੁਹਾਣੇਂ ਵਲ ਚਲਾ ਜਾਏਗਾ, ਫਿਰ ਅੱਸੂ-ਕੱਤੇ ਨੂੰ ਹੀ ਮੁੜੇਗਾ।" ਵਰਖਾ ਦੇ ਦਿਨਾਂ ਵਿਚ ਬਸੀਰਤ ਵਿਹਲਾ ਹੀ ਹੁੰਦਾ ਹੈ।

ਗੁਲਚ ਦਾ ਕੰਮ ਪਹਿਲਾਂ ਨਾਲੋਂ ਤਰੱਕੀ ਤੇ ਹੈ। ਮੱਝ ਚੋ ਕੇ ਦੁੱਧ ਵੇਚਣ ਦਾ ਕੰਮ ਵੀ ਨਵਾਂ ਸੀ। ਕਪਾਹੀ ਨੇ ਇਕ ਵਾਰ ਸਲਾਹ ਦਿੱਤੀ ਸੀ ਕਿ ਉਸਨੂੰ ਨੇਪਾਲੀ

ਦੇ ਵਾੜੇ ਵਿਚ ਛੱਡ ਆਵੇ, ਪਰ ਗੁਲਚ ਨਹੀਂ ਮੰਨਿਆ। ਮੱਝ ਬੜੀ ਸੀਲ ਸੀ। ਉਸਦਾ ਕੱਟਾ ਬੜਾ ਸੁਹਣਾ ਸੀ। ਪਲ ਜਾਏ ਤਾਂ ਦੋ-ਤਿੰਨਾਂ ਸਾਲਾਂ ਵਿਚ ਵਾਹੁਣ ਦੇ ਯੋਗ ਹੋ ਜਾਏਗਾ। ਨੇਪਾਲੀ ਤਾਂ ਸਾਰਾ ਦੱਧ ਚੋ ਲਿਆ ਕਰੇਗਾ ਅਤੇ ਕੱਟੇ ਨੂੰ ਭੁੱਖਾ ਮਾਰ ਦਏਗਾ। ਦੁੱਧ ਦੇ ਪੈਸੇ ਵੀ ਕਿਹੜੇ ਪੂਰੇ ਦੇਵੇਗਾ ?

ਕਦੀ ਕਦੀ ਤਰਾ ਵੀ ਮੱਝ ਚਾਰ ਲਿਆਉਂਦੀ ਹੈ। ਉਹ ਮੱਝ ਨੂੰ ਬਹੁਤ ਪਿਆਰ ਕਰਦੀ ਹੈ।

ਬਾਹਰ ਅੰਦਰ ਜਾਏ ਤਾਂ ਕਪਾਹੀ ਬਿਰੀ ਨੂੰ ਪਾ ਲੈਂਦੀ ਹੈ। ਤਰਾ ਅੰਗੂਠੀ ਨਹੀਂ ਪਾਉਂਦੀ। ਦੇਣੀ ਬਣਦੀ ਚੀਜ਼ ਸੀ। ਉਸਨੇ ਦਿੱਤੀ — ਪਾਉਣਾ ਨਾ ਪਾਉਣਾ ਉਸਦੀ ਮਰਜ਼ੀ ਹੈ — ਗੁਲਚ ਕਦੀ ਕੁਝ ਨਹੀਂ ਕਹਿੰਦਾ।

ਗੁਲਚ ਨੇ ਇਕ ਦਿਨ ਵੇਖਿਆ ਕਿ ਤਰਾ ਨੇ ਅੰਗੂਠੀ ਪਾਈ ਹੋਈ ਹੈ। ਉਹ ਅਣਡਿੱਠੀ ਕਰ ਕੇ ਪਰੇ ਚਲਿਆ ਸੀ। ਤਰਾ ਨੇ ਆਵਾਜ਼ ਮਾਰੀ — "ਜ਼ਰਾ ਠਹਿਰ ਜਾਓ ਨਾ —।"

ਧੀਮੀ ਆਵਾਜ਼ ਵਿਚ ਉਸ ਨੇ ਪੁੱਛਿਆ — "ਕੀ ਮਾਸੀ ਘਰ ਨਹੀਂ ਹੈ ?"

ਤਰਾ ਨੇ ਅੰਦਰੋਂ ਇਕ ਤਹਿ ਕੀਤਾ ਹੋਇਆ ਕਪੜੇ ਦਾ ਟੋਟਾ ਲਿਆ ਨੇ ਗੁਲਚ ਦੇ ਹੱਥ ਵਿਚ ਦਿਤਾ ਅਤੇ ਕਿਹਾ — "ਐਤਕਾਂ ਦੀ ਵਾਰੀ ਦਾ ਹੈ। ਅੱਜ ਹੀ ਤਿਆਰ ਹੋਇਆ ਹੈ। ਇਸ ਵਿਚੋਂ ਈਦ ਲਈ ਕੁੜਤਾ ਸਵਾ ਲਓ।"

ਗੁਲਚ ਦਾ ਚਿਹਰਾ ਖੁਸ਼ੀ ਨਾਲ ਲਾਲ ਹੋ ਗਿਆ।

"ਹਾਂ ਸੱਚ, ਈਦ ਲਈ ਨਵਾਂ ਕੁੜਤਾ ਸਵਾਉਣ ਦੀ ਗੱਲ ਮੈਂ ਸੋਚ ਹੀ ਰਿਹਾ ਸਾਂ।" ਉਸਨੇ ਕਪੜੇ ਦੀਆਂ ਤਹਿਆਂ ਖੋਲ੍ਹ ਕੇ ਵੇਖਿਆ। ਮਹੀਨ ਕਪੜਾ ਉਣਿਆ ਹੋਇਆ ਸੀ। ਭੂਰੇ ਰੰਗ ਦਾ, ਥਾਨ ਦੇ ਕਪੜੇ ਵਰਗਾ।

"ਈਦ ਲਈ ਤੇਰੇ ਕੋਲ ਕਿਹੜੇ ਕਪੜੇ ਹਨ ?"

"ਮੇਰੇ ਕੋਲ ਹਨ, ਕੁਝ ਨਹੀਂ ਚਾਹੀਦਾ।"

ਕਪਾਹੀ ਅਤੇ ਤਰਾ ਦੋਹਾਂ ਨੂੰ ਛੀਟ ਦੇ ਕਪੜੇ ਦੇ ਦੋ ਬਲਾਉਜ਼ ਦੇਣ ਬਾਰੇ ਗੁਲਚ ਬਹੁਤ ਚਿਰ ਪਹਿਲਾਂ ਤੋਂ ਸੋਚ ਰਿਹਾ ਸੀ। ਪਰ ਏਥੇ ਕੋਈ ਚੰਗੀ ਦੁਕਾਨ ਨਹੀਂ ਹੈ। ਦੋ ਗਜ਼ ਕਪੜੇ ਲਈ ਉਸਨੂੰ ਸ਼ਹਿਰ ਜਾਣਾ ਪਏਗਾ, ਇਹ ਉਸਨੂੰ ਪਸੰਦ ਨਹੀਂ ਹੈ। ਉਸਨੂੰ ਕੋਈ ਵਾਕਫੀਅਤ ਵੀ ਨਹੀਂ ਹੈ। ਕੋਈ ਉਸਨੂੰ ਠਗ ਲਵੇ ਤਾਂ। ਪਰ ਉਹ ਇਕ ਵਾਰ ਟਾਉਨ (ਸ਼ਹਿਰ) ਜ਼ਰੂਰ ਜਾਏਗਾ; ਘਟੋ ਘਟ ਇਕ ਵੀਹਾਂ ਰੁਪੈ ਦਾ ਕੁਝ ਨਾ ਕੁਝ ਖਰੀਦ ਲਿਆਏਗਾ, ਬਹੁਤ ਕੁਝ।

ਗੁਲਚ ਨੇ ਤਰਾ ਨੂੰ ਪਿਆਰ ਨਾਲ ਵੇਖਿਆ। ਤਰਾ ਨੇ ਸਿਰ ਨੀਵਾਂ ਕਰ ਲਿਆ।

ਕਪੜੇ ਦੇ ਟੋਟੇ ਨੂੰ ਤਰਾ ਦੇ ਹੱਥ ਫੜਾ ਕੇ ਗੁਲਚ ਨੇ ਕਿਹਾ — "ਹਾਲੇ ਰਖ ਤੂੰ। ਕਲ ਮੈਂ ਦਰਜ਼ੀ ਨੂੰ ਦੇ ਆਵਾਂਗਾ।"

ਇਸ ਦੇ ਬਾਅਦ ਉਹ ਹੌਲਾ ਮਨ ਲੈ ਕੇ ਘਰੋਂ ਨਿਕਲ ਪਿਆ। ਤਰਾ ਨੂੰ ਉਸ ਲਈ ਬੜਾ ਪ੍ਰੇਮ ਹੈ। ਉਸਨੂੰ ਅੱਜ ਤਕ ਕਿਸੇ ਨੇ ਵੀ ਈਦ ਜਾਂ ਬਕਰੀਦ ਉਤੇ ਕੁਦੇ

ਕੱਪੜੇ ਦਾ ਕੋਈ ਟੋਟਾ ਨਹੀਂ ਦਿਤਾ ਹੈ।

ਤਰਾ ਦੇ ਦਿਲ ਵਿਚ ਉਸ ਲਈ ਬਹੁਤ ਪ੍ਰੇਮ ਹੈ।

ਕੁਝ ਗੜਬੜ ਹੋ ਗਈ ਹੈ, ਨਹੀਂ ਤੇ...

ਧੁੱਪ ਕਾਫੀ ਤੇਜ਼ ਸੀ। ਖੇਤ ਦੇ ਇਕ ਪਾਸਿਉਂ ਪਾਣੀ ਸਿੰਜ ਕੇ ਉਸ ਨੇ ਇਕ ਟੋਕਰੀ ਮਾਗੁਰ ਅਤੇ ਗਰੈ ਮੱਛੀਆਂ ਦੀ ਫੜੀ ਅਤੇ ਘਰ ਭੇਜੀ। ਤਰਾ ਮੱਛੀਆਂ ਰਖਣ ਵਾਲੀ ਛਾਨਣੀ ਉਤੇ ਮੱਛੀਆਂ ਨੂੰ ਰਖ ਰਹੀ ਸੀ।

ਕਿਧਰੋਂ ਚੰਦਰ ਅਤੇ ਉਸ ਨਾਲ ਹੋਰ ਚਾਰ ਮੁੰਡੇ ਆ ਟਪਕੇ।

"ਕੀ ਮੱਛੀਆਂ ਫੜੀਆਂ ਨੇ ?" ਚੰਦਰ ਨੇ ਹੱਸ ਕੇ ਕਿਹਾ।

ਗੁਲਚ ਨੇ ਕਿਹਾ — "ਤਰਾ ਬੈਠਣ ਦੇ, ਲੋਕ ਆਏ ਹਨ। ਚੰਦਰ — ਤੁਸੀਂ ਬੈਠੋ ਯਾਰ, ਮੈਂ ਨਹਾ ਕੇ ਆਇਆ।"

ਚੰਦਰ ਅਤੇ ਬਾਕੀ ਮੁੰਡੇ ਵਿਹੜੇ ਵਿਚ ਮੂੜ੍ਹਿਆਂ ਤੇ ਬੈਠ ਗਏ।

"ਕਿਉਂ ਤਰਾ, ਕੀ ਹਾਲ ਏ ? ਪਹਿਲਾਂ ਨਾਲੋਂ ਤਾਂ ਸਿਹਤ ਖੂਬ ਅੱਛੀ ਹੈ।" ਚੰਦਰ ਨੇ ਤਰਾ ਵਲ ਵੇਖ ਕੇ ਕਿਹਾ।

ਤਰਾ ਨੇ ਸਿਰ ਨੀਵਾਂ ਕਰ ਲਿਆ, ਕਦੋਂ ਕੀ ਕਹਿਣਾ ਚਾਹੀਦਾ ਹੈ, ਚੰਦਰ ਨੂੰ ਕੋਈ ਵਾਧਾ ਘਾਟਾ ਹੀ ਨਹੀਂ।

"ਹਾਂ, ਹੁਣ ਹੀ ਤਾਂ ਘਰ-ਬਾਹਰ ਦਾ ਮੂੰਹ-ਮੱਥਾ ਬਣਿਆ ਹੈ। ਚੰਗੇ ਫੁੱਲ-ਬੂਟੇ ਲਾਏ ਹਨ। ਘਰ ਅਤੇ ਫੁੱਲਾਂ ਦਾ ਬਾਗ਼ ਸੁਹਣੇ ਲੱਗ ਰਹੇ ਹਨ।" ਚੰਦਰ ਨੇ ਕਿਹਾ —"ਗਾਰਡਨ ਹੋਣਾ ਚਾਹੀਦਾ ਹੈ।"

ਘਰ ਦੇ ਸਾਹਮਣੇ ਜਿਥੇ ਗੁਲਚ ਹਮੇਸ਼ਾ ਫੁੱਲ ਲਾਉਣ ਦੀ ਸੋਚਦਾ ਸੀ, ਉਥੇ ਤਰਾ ਨੇ ਗੇਂਦੇ ਦੇ ਫੁੱਲਾਂ ਦੇ ਦੋ ਬੂਟੇ ਲਾਏ ਹਨ। ਵੱਡੀਆਂ ਪੰਖੜੀਆਂ ਵਾਲਾ ਗੇਂਦਾ ਫੁੱਲ ਹੈ। ਉਨ੍ਹਾਂ ਨੂੰ ਫੁੱਲ ਵੀ ਨਿਕਲ ਆਏ ਹਨ। ਕੋਲ ਹੀ ਇਕ ਸੂਰਜਮੁਖੀ ਦਾ ਪੌਦਾ ਹੈ। ਇਹ ਪੌਦਾ ਬਹੁਤ ਵਧੀਆ ਹੈ।

ਤਰਾ ਨੇ ਪਾਨਦਾਨ ਨੂੰ ਲਿਆ ਕੇ ਚੰਦਰ ਦੇ ਸਾਹਮਣੇ ਰਖ ਦਿੱਤਾ।

ਏਨੇ ਵਿਚ ਗੁਲਚ ਤਲਾਅ ਵਿਚੋਂ ਨਹਾ ਕੇ ਆ ਗਿਆ।

"ਕਿਥੋਂ ਨਹਾਤਾ।"

"ਇਕ ਤਲਾਅ ਜਿਹਾ ਪੁੱਟਿਆ ਹੈ ਨਾ।"

"ਚੰਗਾ ਕੀਤਾ, ਚੰਗਾ ਕੀਤਾ, ਆਪਣੇ ਘਰ ਦੇ ਤਲਾਅ ਦੇ ਪਾਣੀ ਦੀ ਵੀ ਕੋਈ ਰੀਸ ਨਹੀਂ। ਰਿਵਰ ਦਾ ਪਾਣੀ ਅਤੇ..."

"ਗੰਧਲਾ" — ਸ਼ਬਦ ਦਾ ਅੰਗ੍ਰੇਜ਼ੀ ਸ਼ਬਦ ਉਸਨੂੰ ਸੁੱਝਿਆ ਨਹੀਂ ਤੇ ਉਹ ਰੁਕ ਗਿਆ।

ਇਕ ਮੂੜ੍ਹਾ ਲਿਆ ਕੇ ਗੁਲਚ ਵੀ ਬੈਠ ਗਿਆ।

ਚੰਦਰ ਨੇ ਕਿਹਾ — "ਇਕ ਕੰਮ ਆਇਆਂ ਯਾਰ !"

"ਪਹਿਲਾਂ ਪਾਨ ਤੇ ਖਾ — ਕੰਮ ਵੀ ਵੇਖ ਲੈਨੇ ਆਂ" — ਗੁਲਚ ਨੇ ਕਿਹਾ।

ਫਿਰ ਚੰਦਰ ਨੇ ਆਪਣੇ ਆਉਣ ਦਾ ਮਤਲਬ ਦੱਸਿਆ : "ਇਸ ਸਿਪਰੀਆ

ਪਿੰਡ ਵਿਚ ਕੋਈ ਸਕੂਲ ਨਹੀਂ ਹੈ। ਇਥੇ ਆਬਾਦੀ ਤੇ ਘੱਟ ਨਹੀਂ ਹੈ। ਇਕ-ਇਕ ਟੱਬਰ ਆ ਕੇ ਵੱਸਣ ਨਾਲ ਪੂਰਾ ਪਿੰਡ ਬੱਝ ਗਿਆ ਹੈ। ਹੁਣ ਇਸਨੂੰ 'ਪਾਹੀ' ਕਹਿਣਾ ਮੁਨਾਸਿਬ ਨਹੀਂ। ਪਰ ਪਿੰਡ ਦੇ ਮੁੰਡੇ-ਕੁੜੀਆਂ ਲਈ ਇਥੇ ਅਜੇ ਇਕ ਵੀ ਸਕੂਲ ਨਹੀਂ। ਸਰਕਾਰ ਸਾਨੂੰ ਬੰਦਿਆਂ ਵਿਚ ਈ ਸ਼ੁਮਾਰ ਨਹੀਂ ਕਰਦੀ। ਇਸ ਲਈ ਪਿੰਡ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਆਪ ਮਿਲ ਕੇ ਇਕ ਪਾਠਸ਼ਾਲਾ ਖੋਲ੍ਹਣ ਦਾ ਪ੍ਰਬੰਧ ਕਰਨ। ਨਹੀਂ ਤੇ ਸਾਡੇ ਮੁੰਡੇ-ਕੁੜੀਆਂ ਅਨਪੜ੍ਹ ਹੀ ਰਹਿ ਜਾਣਗੇ। ਸਿਪਰੀਆ ਪਿੰਡ ਵਿਚ ਧਨਸ਼ਿਰੀ ਦੇ ਕੰਢੇ ਬਾਂਸ, ਬੈਂਤ ਅਤੇ ਸਰਕੜੇ ਦੀ ਘਾਟ ਨਹੀਂ ਹੈ। ਕੰਮ ਕਰ ਸਕਣ ਵਾਲੇ ਬੁੱਢਿਆਂ ਅਤੇ ਜਵਾਨਾਂ ਦੀ ਵੀ ਘਾਟ ਨਹੀਂ। ਪਿੰਡ ਵਾਲੇ ਜੇ ਸਕੂਲ ਦਾ ਇਕ ਕਮਰਾ ਖੜਾ ਕਰ ਕੇ ਇਕ ਮਾਸਟਰ ਦਾ ਬੰਦੋਬਸਤ ਕਰ ਕੇ ਕੁਝ ਮੁੰਡੇ ਕੁੜੀਆਂ ਇਕੱਠੇ ਕਰ ਦੇਣ, ਤਾਂ ਕੋਈ ਕਾਰਨ ਹੀ ਨਹੀਂ ਕਿ ਸਰਕਾਰ ਸਕੂਲ ਨੂੰ ਹੱਥ ਵਿਚ ਨਾ ਲੈ ਲਵੇ। ਨਹੀਂ ਤਾਂ 'ਆਈ ਸ਼ੈਲ ਸੀ'। ਮੈਂ ਆਪ ਜਾ ਕੇ ਡੀ.ਈ.ਓ. ਨੂੰ ਲੈ ਆਵਾਂਗਾ। ਸਾਡੇ ਵਿਲੇਜ ਕੀ ਹਮੇਸ਼ਾ ਇਸੇ ਤਰ੍ਹਾਂ ਇਲੇਟਰੇਟ ਬਣੇ ਰਹਿਣਗੇ ? ਸ਼ਹਿਰ ਦੇ ਮੁੰਡੇ ਕੁੜੀਆਂ ਲਈ ਪੈਰ ਪੈਰ ਤੇ ਸਕੂਲ ਹੈ। ਸਾਡੇ ਐਜੂਕੇਟਿਡ ਨਾ ਹੋਣ ਦੇ ਕਾਰਨ ਹੀ ਸਾਨੂੰ ਸਭ ਕੋਈ ਨੇਗਲੈਕਟ ਕਰਦਾ ਹੈ।''

ਗੁਲਚ ਨੇ ਪੂਰੀ ਗੱਲ ਸੁਣੀ ਅਤੇ ਕੁਝ ਸੋਚ ਵਿਚ ਮਗਨ ਹੋ ਕੇ ਬੋਲਿਆ — ''ਤੁਸੀਂ ਠੀਕ ਹੀ ਕਹਿੰਦੇ ਹੋ, ਪਰ ਇਸ ਵਿਚ ਮੈਂ ਕੀ ਕਰ ਸਕਦਾ ਹਾਂ।''

''ਤੂੰ ? ਤੂੰ ਬਹੁਤ ਕੁਝ ਕਰ ਸਕਦਾ ਏਂ। ਇਕ ਆਮ ਅਜਲਾਸ ਹੋਵੇਗਾ। ਉਸ ਵਿਚ ਮੈਂ ਸਾਰੀਆਂ ਗੱਲਾਂ ਲੋਕਾਂ ਨੂੰ ਸਮਝਾ ਦਿਆਂਗਾ। ਤੈਨੂੰ ਉਸ ਅਜਲਾਸ ਦੀ ਪ੍ਰਧਾਨਗੀ ਕਰਨੀ ਹੋਵੇਗੀ।''

''ਨਾ ਭਈ ਨਾ, ਮੈਨੂੰ ਤੇ ਇਹੋ ਜਿਹੇ ਅਜਲਾਸ ਵਿਚ ਜਾਣੋਂ ਡਰ ਲਗਦਾ। ਅਨਪੜ੍ਹ ਆਦਮੀ ਨੂੰ ਪ੍ਰਧਾਨ ਬਣਾ ਕੇ ਉਸ ਦਾ ਮੌਜੂ ਬਣਾਉਣਾ ਚਾਹੁੰਦੇ ਹੋ। ਇਹੋ ਜਿਹਾ ਮਖ਼ੌਲ ਮੇਰੇ ਨਾਲ ਨਾ ਕਰਨਾ।''

''ਮਖ਼ੌਲ ਨਹੀਂ ਹੈ, ਜਿਹੋ ਜਿਹਾ ਤੂੰ ਹੈ, ਉਹੋ ਜਿਹੇ ਹੀ ਹੋਰ ਨੇ। ਇਧਰ ਹੁਣ ਤੂੰ ਕੁਝ ਪੈਸੇ ਵਾਲਾ ਏਂ। ਤੂੰ ਜੇ ਪ੍ਰਧਾਨ ਬਣ ਕੇ ਦੋ ਚਾਰ ਗੱਲਾਂ ਕਰੇਂਗਾ ਤਾਂ ਸਭ ਤੇਰੀ ਗੱਲ ਮੰਨ ਲੈਣਗੇ। ਮਨੀ ਆਲ ਰੇਸਪੈਕਟ। ਪੈਸੇ ਦੀ ਸਭ ਕਦਰ ਕਰਦੇ ਹਨ।''

ਮਾਣ ਅਤੇ ਲਾਜ ਨਾਲ ਲਾਲ ਹੋ ਕੇ ਗੁਲਚ ਨੇ ਕਿਹਾ — ''ਮੈਂ ਤਾਂ ਕੁਝ ਨਹੀਂ ਜਾਣਦਾ।''

''ਹੋਰ ਕਿਸੇ ਨੂੰ ਵੀ ਕੀ ਪਤਾ ਏ ? ਤੂੰ ਸਭ ਕੁਝ ਕਰ ਸਕਦਾ ਏਂ। ਫਿਰ ਮੈਂ ਤੇਰੇ ਨਾਲ ਹਾਂ। ਆਈ ਏਮ ਵਿਧ ਯੂ। ਤੈਨੂੰ ਪ੍ਰਧਾਨ ਬਣਨਾ ਪਵੇਗਾ ਅਤੇ ਸਕੂਲ ਦਾ ਪ੍ਰਧਾਨ ਤੈਨੂੰ ਹੀ ਬਣਾਵਾਂਗਾ !''

''ਸਕੂਲ ਦਾ ਕਿਹੜਾ ਪ੍ਰਧਾਨ ਹੰਦਾ ਹੈ ?''

''ਹੁੰਦਾ ਹੈ, ਹੁੰਦਾ ਹੈ। ਬਾਅਦ ਵਿਚ ਸਮਝਾਵਾਂਗਾ। ਪਰ ਸਕੂਲ ਬਣਾਉਣ ਲਈ ਫੰਡਾਂ ਦੀ ਲੋੜ ਪੈਂਦੀ ਹੈ। ਬਹੁਤ ਸਾਰਾ ਖਰਚਾ ਹੋਵੇਗਾ। ਤੂੰ ਕੀ ਦੇ ਸਕਦਾ

ਹੈਂ । ਦੇਖਾਂ ।''

ਉਸੇ ਵੇਲੇ ਚੰਦਰ ਦੇ ਨਾਲ ਆਏ ਮੁੰਡਿਆਂ ਨੇ ਇਕ ਸੁਰ ਹੋ ਕੇ ਕਿਹਾ — ''ਪ੍ਰਧਾਨ ਜੀ ਨੂੰ ਪੱਚੀ ਰੁਪੈ ਚੰਦਾ ਦੇਣਾ ਪਵੇਗਾ ।''

''ਪੱਚੀ ਰੁਪੈ ? ਕਿਥੋਂ ਆਉਣਗੇ ਭਰਾਵੋ ? ਚੰਗਾ ਕੰਮ ਕਰਨ ਲਈ ਜੇ ਤੁਸੀਂ ਆ ਹੀ ਗਏ ਹੋ, ਤਾਂ ਇਕ ਰੁਪਿਆ ਦੇ ਦੇਵਾਂਗਾ ।''

''ਇਕ ਰੁਪਿਆ ? ਨਹੀਂ, ਨਹੀਂ, ਜੇ ਤੂੰ ਇਕ ਰੁਪਿਆ ਦੇਵੇਂਗਾ, ਤਾਂ ਦੂਜੇ ਲੋਕ ਕੀ ਦੇਣਗੇ ।''

ਆਖਰ ਗੁਲਚ ਕੋਲੋਂ ਸਕੂਲ ਲਈ ਪੰਜ ਰੁਪੈ ਦਾ ਚੰਦਾ ਲੈ ਕੇ ਚੰਦਰ ਤੇ ਉਸ ਦੇ ਸਾਥੀ ਉਥੋਂ ਚਲੇ ਗਏ । ਉਸ ਨੇ ਵੀ ਚੰਦਾ ਖੁਸ਼ੀ ਖੁਸ਼ੀ ਦਿਤਾ ।

ਉਨ੍ਹਾਂ ਦੇ ਜਾਣ ਤੇ ਗੁਲਚ ਨੇ ਕਪਾਹੀ ਤੇ ਤਰਾ ਨੂੰ ਕਿਹਾ — ''ਪੰਜ ਰੁਪੈ ਕੁਝ ਵੀ ਨਹੀਂ ਹਨ । ਚੰਗੇ ਕੰਮ ਲਈ ਜੇ ਆਏ ਸਨ, ਤੇ ਜੇ ਅਸੀਂ ਹੀ ਨਾ ਦੇਂਦੇ ਤਾਂ ਹੋਰ ਕੌਣ ਦੇਂਦਾ ? ਪਰ ਚੰਦਰ ਪ੍ਰਧਾਨ ਵਗੈਰਾ ਬਣਨ ਲਈ ਕੁਝ ਆਖ ਗਿਆ ਹੈ, ਪਤਾ ਨਹੀਂ ਮਖ਼ੌਲ ਕਰ ਗਿਆ ਹੈ ਜਾਂ ਸੱਚ ਮੁਚ ਕਹਿ ਗਿਆ ਹੈ ।''

''ਮਖ਼ੌਲ ਦੀ ਕੋਈ ਗੱਲ ਨਹੀਂ । ਕਹਿ ਗਿਆ ਹੈ ਤਾਂ ਬਣ ਜਾਣਾ ਪ੍ਰਧਾਨ ।''

ਪ੍ਰਧਾਨਗੀ ਦੀ ਗੱਲ ਸੁਣ ਕੇ ਗੁਲਚ ਅੰਦਰ ਹੀ ਅੰਦਰ ਡਰ ਰਿਹਾ ਸੀ । ਕੀ ਕਰਨਾ ਪਵੇਗਾ, ਕੀ ਬੋਲਣਾ ਪਵੇਗਾ ? ਪਰ ਉਸਨੂੰ ਡਰ ਆਉਂਦਾ ਹੈ, ਇਹ ਗੱਲ ਉਸ ਨੇ ਤਰਾ ਅਤੇ ਕਪਾਹੀ ਦੇ ਸਾਹਮਣੇ ਨਹੀਂ ਕਹੀ, ਉਹ ਕੀ ਸੋਚਣਗੀਆਂ ? ਅੱਛਾ ਜੋ ਕਿਸਮਤ ਨੂੰ ਮਨਜ਼ੂਰ ।

ਸ਼ਾਮ ਨੂੰ ਘਰੋਂ ਨਿਕਲਦੇ ਸਮੇਂ ਗੁਲਚ ਦਾ ਮਨ ਇਕ ਨਵੀਂ ਉਮੰਗ ਨਾਲ ਭਰ ਉਠਿਆ । ਉਸਦੀ ਪੈਸਾ ਕਮਾਉਣ ਦੀ ਮਿਹਨਤ ਅਜ ਸਾਰਥਕ ਹੋਈ । ਉਸ ਨੇ ਅੱਜ ਉਹ ਕੰਮ ਕੀਤਾ ਹੈ, ਜਿਹੜਾ ਜ਼ਿੰਦਗੀ ਵਿਚ ਕਦੇ ਨਹੀਂ ਸੀ ਕੀਤਾ । ਉਸਨੇ ਅੱਜ ਸਕੂਲ ਲਈ ਚੰਦਾ ਦਿੱਤਾ ਸੀ । ਪੰਝੀ ਰੁਪੈ ਮੰਗੇ ਸਨ — ਦੇ ਦੇਣੇ ਚਾਹੀਦੇ ਸਨ — ਉਸਨੇ ਸੋਚਿਆ ਅਜੇ ਬਹੁਤ ਵੇਲਾ ਹੈ । ਸਕੂਲ ਬਣ ਜਾਏ, ਲੋੜ ਪੈਣ ਤੇ ਹੋਰ ਦੇਵਾਂਗਾ ।

ਅੱਜ ਦੇ ਪੰਜ ਰੁਪੈ ਵੀ ਘੱਟ ਨਹੀਂ ਹਨ ।

ਉਸਨੇ ਆਪਣੇ ਮਨ ਦੇ ਆਨੰਦ ਦੀ ਗੱਲ ਖੁਲ੍ਹ ਕੇ ਕਰਨ ਦੀ ਇੱਛਾ ਮਹਿਸੂਸ ਕੀਤੀ । ਰੁਪਿਆ ਹੋਰ ਹੈ ਕਿਸ ਲਈ ?

# ਚਵੀ

ਕੇਲਾਈ ਦੀ ਸਿਹਤ ਦਿਨੋ ਦਿਨ ਖਰਾਬ ਹੋ ਰਹੀ ਸੀ। ਕਿਸੇ ਖਾਸ ਪ੍ਰਕਾਰ ਦਾ ਇਲਾਜ ਵੀ ਨਹੀਂ ਹੋਇਆ ਸੀ। ਜਵਾਨ ਆਦਮੀ ਹੈ, ਚੰਗਾ ਹੋਣ ਲਈ, ਜਾਂਦਾ ਰਹਿਣ ਲਈ, ਉਸਦੀ ਪ੍ਰਬਲ ਇੱਛਾ ਹੈ। ਪਰ, ਜਦ ਵੱਡੀ ਬਿਮਾਰੀ ਦੇ ਨਾਲ ਸਖਤ ਗ਼ਰੀਬੀ ਕਿਸੇ ਦਾ ਸੱਤਿਆਨਾਸ ਕਰਨ ਦੀ ਸਾਜ਼ਿਸ਼ ਕਰਦੀ ਹੈ, ਉਸ ਸਮੇਂ ਗ਼ਰੀਬੀ ਦੀ ਹੀ ਜਿੱਤ ਹੋਣੀ ਜ਼ਰੂਰੀ ਹੈ।

ਉਹ ਅਕਸਰ ਮੰਜੇ ਤੇ ਹੀ ਪਿਆ ਰਹਿੰਦਾ ਹੈ। ਅਦਰਕ ਦੇ ਰਸ, ਤੁਲਸੀ ਅਤੇ ਸ਼ਹਿਦ ਨਾਲ ਦਵਾ ਖਾਂਦਾ ਹੈ। ਵੈਦ ਦੀਆਂ ਗੋਲੀਆਂ ਖਾਂਦਾ ਹੈ, ਆਰਾਮ ਨਹੀਂ ਆਉਂਦਾ ਹੈ। ਭਾਵੇਂ ਬਿਮਾਰੀ ਕਿਸੇ ਤਰ੍ਹਾਂ ਦੱਬੀ ਰਹਿੰਦੀ ਹੈ। ਮੋਲੋਕਾ ਅਤੇ ਤਿਖਰ ਨੇ ਅੱਕ ਕੇ ਉਸ ਦੇ ਤੰਦਰੁਸਤ ਹੋ ਜਾਣ ਦੀ ਆਸ ਛੱਡ ਦਿਤੀ ਹੈ। ਇਸਦੇ ਇਲਾਵਾ ਕੇਲਾਈ ਦੇ ਬਾਰੇ ਵਿਚ ਚਿੰਤਾ ਕਰਨ ਦੇ ਲਈ ਉਨ੍ਹਾਂ ਨੂੰ ਵਕਤ ਵੀ ਨਹੀਂ ਮਿਲਦਾ। ਦਿਨ ਰਾਤ ਢਿੱਡ ਦਾ ਫਿਕਰ ਲਗਾ ਰਹਿੰਦਾ ਹੈ।

ਚੇਨਿਮਾਈ ਕੇਲਾਈ ਦੇ ਪ੍ਰਤਿ ਆਪਣੀ ਜ਼ੁੰਮੇਵਾਰੀ ਦੀ ਗੱਲ ਜਾਣਦੀ ਹੈ, ਪਰ ਉਹ ਵੀ ਅੱਕ ਗਈ ਹੈ। ਇਕ ਸਿਹਤਮੰਦ ਮੁਟਿਆਰ ਇਕ ਪੁਰਾਣੇ ਰੋਗੀ ਦੀ ਸੇਵਾ ਕਰ ਕਰ ਕੇ ਆਨੰਦ ਦਾ ਅਨੁਭਵ ਨਹੀਂ ਕਰ ਸਕਦੀ ਹੈ। ਉਸਨੂੰ ਇਕ ਪ੍ਰਕਾਰ ਦਾ ਯਕੀਨ ਜਿਹਾ ਹੋ ਗਿਆ ਹੈ ਕਿ ਕੇਲਾਈ ਨੂੰ ਹੁਣ ਆਰਾਮ ਨਹੀਂ ਆ ਸਕਦਾ। ਉਸਨੂੰ ਸਫੀਅਤ, ਆਪਣੇ ਪਿਓ, ਮੋਲੋਕਾ ਅਤੇ ਤਿਖਰ ਤੇ ਗੁੱਸਾ ਆ ਜਾਂਦਾ ਹੈ। ਕੇਲਾਈ ਦੇ ਉਪਰ ਉਸਨੂੰ ਗੁੱਸਾ ਨਹੀਂ ਆਉਂਦਾ। ਉਸ ਲਈ ਉਸ ਦੇ ਮਨ ਵਿਚ ਦਇਆ ਹੀ ਪੈਦਾ ਹੁੰਦੀ ਹੈ, ਪ੍ਰੇਮ ਪੈਦਾ ਹੁੰਦਾ ਹੈ — ਉਹ ਵਿਚਾਰਾ ਕਰ ਵੀ ਕੀ ਸਕਦਾ ਹੈ ? ਸਭ ਨੇ ਮਿਲ ਕੇ ਉਸਦੀ ਸ਼ਾਦੀ ਕਰ ਦਿਤੀ, ਉਸ ਨੇ ਸ਼ਾਦੀ ਕਰਵਾ ਲਈ, ਪਿੰਡ ਦਾ ਕੋਈ ਵੀ ਅੰਨ੍ਹਾ, ਲੂਲ੍ਹਾ, ਗੂੰਗਾ ਵਿਆਹ ਕਰਵਾਏ ਬਿਨਾ ਨਹੀਂ ਰਹਿੰਦਾ। ਕੇਲਾਈ ਤਾਂ ਵਿਚਾਰਾ ਸਿਰਫ਼ ਬੀਮਾਰ ਹੀ ਸੀ।

ਏਨਾ ਕੁਝ ਹੋਣ ਦੇ ਬਾਵਜੂਦ ਚੇਨਿਮਾਈ ਦੀ ਅਪਮਾਨਿਤ ਜਵਾਨੀ ਕਦੇ ਕਦੇ ਬਗਾਵਤ ਕਰਨਾ ਚਾਹੁੰਦੀ ਹੈ। ਇਕ ਆਦਮੀ ਨਾਲ ਕਿਸੇ ਪ੍ਰਕਾਰ ਦਾ ਵੀ ਸੰਬੰਧ ਹੋਣ ਤੋਂ ਬਿਨਾ ਉਸ ਨਾਲ ਟੱਕਰਾਂ ਮਾਰਨ ਦਾ ਕੀ ਲਾਭ ? ਉਹ ਕਦੇ ਕਦੇ ਸੋਚਦੀ ਹੈ ਕਿ ਕਿਸੇ ਦਿਨ ਉਹ ਕੇਲਾਈ ਨੂੰ ਛੱਡ ਕੇ ਨੱਸ ਜਾਏਗੀ — ਲੁਕ ਛਿੱਪ ਕੇ ਨਹੀਂ, ਸਾਰਿਆਂ ਦੇ ਸਾਹਮਣੇ ਜਾਏਗੀ; ਕੋਈ ਜੇ ਪੁੱਛੇਗਾ ਤਾਂ ਉਹ ਸਾਫ ਕਹਿ ਦੇਵੇਗੀ ਕਿ ਕੇਲਾਈ ਨਾਲ ਉਸ ਦਾ ਕੋਈ ਸੰਬੰਧ ਨਹੀਂ ਹੈ। ਤੁਹਾਨੂੰ ਜੇ ਉਸ ਤੇ ਤਰਸ ਆ ਰਿਹਾ ਹੈ ਤਾਂ ਤੁਸੀਂ ਆਪਣੀਆਂ ਧੀਆਂ ਦਾ ਵਿਆਹ ਉਸ ਨਾਲ ਕਰ ਦਿਓ, ਮੈਂ ਉਸ ਦੇ ਘਰ ਨਹੀਂ ਰਹਿੰਦੀ।

ਪਰ ਨਿਆਸਰੇ, ਦੁਖੀ ਅਤੇ ਤਰਲੇ ਭਰੀਆਂ ਅੱਖਾਂ ਨਾਲ ਉਸ ਵੱਲ ਵੇਖਣ ਵਾਲੇ ਕੇਲ਼ਾਈ ਲਈ ਕਦੇ ਕਦੇ ਉਸ ਦੇ ਦਿਲ ਵਿਚ ਬੜਾ ਦਰਦ ਪੈਦਾ ਹੋ ਜਾਂਦਾ ਹੈ।

ਉਸਨੂੰ ਉਹ ਇਕ ਛੋਟੇ ਗੱਲਾਂ ਨਾ ਕਰ ਸਕਣ ਵਾਲੇ ਬੱਚੇ ਵਾਂਗ ਮਹਿਸੂਸ ਹੁੰਦਾ ਹੈ। ਉਹ ਜਿਵੇਂ ਚੇਨਿਮਾਈ ਦੀ ਗੋਦ ਵਿਚ ਪਨਾਹ ਲੈ ਕੇ ਜੀਣਾ ਚਾਹੁੰਦਾ ਹੈ। ਚੇਨਿਮਾਈ ਜੇ ਉਸਨੂੰ ਛੱਡ ਕੇ ਚਲੀ ਜਾਏਗੀ ਤਾਂ ਉਹ ਫੁਟ ਫੁਟ ਕੇ ਰੋ ਕੇ ਮਰ ਜਾਏਗਾ। ਉਸ ਵੇਲੇ ਚੇਨਿਮਾਈ ਉਸ ਦੇ ਹੱਥ ਪੈਰ ਪੂੰਝ ਦੇਂਦੀ ਹੈ, ਥੋੜ੍ਹਾ ਸਰ੍ਹੋਂ ਦਾ ਤੇਲ ਗਰਮ ਕਰ ਕੇ ਉਸ ਦੀ ਛਾਤੀ ਤੇ ਮਾਲਿਸ਼ ਕਰ ਦੇਂਦੀ ਹੈ, ਅਰਬੀ ਦੀ ਤਰਕਾਰੀ ਚੰਗੀ ਤਰ੍ਹਾਂ ਬਣਾ ਦੇਂਦੀ ਹੈ। ਉਸ ਦਾ ਇਹ ਪਿਆਰ ਜਿਵੇਂ ਕੇਲਾਈ ਨੂੰ ਬਹੁਤੀ ਸ਼ਕਤੀ ਦੇਂਦਾ ਹੈ। ਉਸਦੇ ਸੁੱਕੇ ਬੁੱਲ੍ਹਾਂ ਤੇ ਕ੍ਰਿਤੱਗਤਾ ਦਾ ਭਾਵ ਉੱਭਰ ਆਉਂਦਾ ਹੈ। ਬੇਹੱਦ ਦੁਖ ਪ੍ਰਗਟ ਕਰ ਕੇ ਉਹ ਚੇਨਿਮਾਈ ਦਾ ਹੱਥ ਫੜ ਕੇ ਕਹਿੰਦਾ ਹੈ — "ਮੇਰੇ ਕਾਰਨ ਤੈਨੂੰ ਬਹੁਤ ਦੁੱਖ ਝੱਲਣੇ ਪਏ ਹਨ, ਹੈ ਨਾ ਚੇਨਿ। ਤੂੰ ਐਵੇਂ ਹੀ ਦੁੱਖ ਕੱਟ ਰਹੀ ਏਂ, ਮੈਂ ਕਿਹੜਾ ਠੀਕ ਹੋਣਾ ਹੈ।" ਚੇਨਿ ਨੂੰ ਉਸ ਲਈ ਹੋਰ ਦਰਦ ਜਾਗ ਉਠਦਾ ਹੈ। ਉਸਨੂੰ ਬਿਮਾਰੀ ਆ ਚੰਬੜੀ ਹੈ, ਇਹ ਗ਼ਲਤ ਨਹੀਂ ਹੈ, ਪਰ ਕੀ ਬਿਮਾਰੀ ਦਾ ਇਲਾਜ ਨਹੀਂ ? ਉਹ ਸੋਚਦੀ ਹੈ, ਰੁਪਿਆ ਪੈਸਾ ਹੁੰਦਾ ਤਾਂ ਉਹ ਉਸ ਨੂੰ ਸ਼ਹਿਰ ਦੇ ਹਸਪਤਾਲ ਵਿਚ ਦਾਖ਼ਲ ਕਰਵਾ ਕੇ ਇਲਾਜ ਕਰਵਾਉਂਦੀ, ਸ਼ਾਇਦ ਉਹ ਠੀਕ ਹੋ ਜਾਂਦਾ। ਪਰ ਇਹ ਤਾਂ ਬਿਲਕੁਲ ਪਛੜਿਆ ਹੋਇਆ ਪਿੰਡ ਹੈ, ਜਿਥੇ ਬਾਘ, ਹਾਥੀ, ਆਦਮੀ, ਬਿਮਾਰੀ ਸਭ ਇਕੱਠੇ ਵਸਦੇ ਹਨ। ਇਕ ਵਾਰ ਕੋਈ ਬਿਮਾਰ ਹੋ ਜਾਏ, ਬਸ ਫਿਰ ਸਮਝੋ ਬਚਣ ਦਾ ਕੋਈ ਉਪਾਅ ਹੀ ਨਹੀਂ ਹੈ, ਨਹੀਂ ਤੇ ਕੇਲਾਈ ਨੂੰ ਨਿਰਾਸ਼ਾ ਨਾ ਹੁੰਦੀ।

ਬੀਮਾਰ ਕੇਲਾਈ ਦੇ ਕੋਲ ਬਿਨਾ ਕਿਸੇ ਬੇਚੈਨੀ ਦੇ ਨੀਂਦ ਲਿਆਉਣ ਦੀ ਕੋਸ਼ਿਸ਼ ਕਰਦੀ ਹੋਈ ਚੇਨਿਮਾਈ ਆਪਣੇ ਆਪ ਨੂੰ ਕਹਿਣ ਲੱਗੀ — ਕੇਲਾਈ ਦੇ ਮਰ ਜਾਣ ਤੇ ਮੇਰੇ ਏਥੋਂ ਚਲੇ ਜਾਣ ਦੀ ਗੱਲ ਹੋਰ ਹੈ, ਪਰ ਮੈਂ ਇਸ ਦੇ ਨਾਲ ਜਦ ਤੱਕ ਰਹਾਂਗੀ, ਤਦ ਤੱਕ ਇਹ ਮੇਰਾ ਆਦਮੀ ਹੈ, ਇਸ ਨਾਲ ਮੈਂ ਕਦੇ ਵਸਾਹ ਘਾਤ ਨਹੀਂ ਕਰਾਂਗੀ। ਜਦੋਂ ਲੜ ਛੁੱਟ ਜਾਏਗਾ, ਫਿਰ ਗੱਲ ਹੋਰ ਹੈ।

ਪਰ ਕੇਲਾਈ ਤੋਂ ਦੂਰ ਰਹਿ ਕੇ ਜਦ ਉਹ ਖੇਤ ਵਿਚ ਕੰਮ ਕਰਦੀ ਹੈ, ਉਸ ਸਮੇਂ ਉਹ ਇਨ੍ਹਾਂ ਵਿਚਾਰਾਂ ਨੂੰ ਫਜ਼ੂਲ ਸਮਝਦੀ ਹੈ। ਉਹ ਸੋਚਦੀ ਹੈ — ਕੇਲਾਈ ਨਾਲ ਮੇਰਾ ਕੀ ਸੰਬੰਧ ? ਇਸ ਤਰ੍ਹਾਂ ਇਕੱਲਿਆਂ ਬੁੱਢੇ ਹੋਣ ਦਾ ਕੀ ਸੁਆਦ ਹੈ ?

ਫਿਰ ਵੀ ਉਹ ਆਪਣੇ ਆਪ ਨੂੰ ਦ੍ਰਿੜਤਾ ਨਾਲ ਸਮਝਾਉਂਦੀ ਹੈ। ਆਪਣੇ ਆਦਮੀ ਦੇ ਹੁੰਦਿਆਂ ਪਰਾਏ ਮਰਦ ਵਲ ਵੇਖਣਾ ਠੀਕ ਨਹੀਂ ਹੈ। ਮਰਦ ਭਾਵੇਂ ਬੀਮਾਰ ਹੀ ਕਿਉਂ ਨਾ ਹੋਵੇ ਬਦਨਾਮੀ ਦਾ ਉਸ ਨੂੰ ਡਰ ਨਹੀਂ; ਪਰ ਜਿਹੜਾ ਵਿਆਹ ਇਕ ਵਾਰ ਹੋ ਗਿਆ, ਉਸਦਾ ਅਪਮਾਨ ਉਹ ਨਹੀਂ ਕਰੇਗੀ। ਉਹ ਏਡੀ ਭੈੜੀ ਕੁੜੀ ਨਹੀਂ ਹੈ, ਤੇ ਨਾ ਹੋ ਹੀ ਸਕਦੀ ਹੈ।

ਲੋੜ ਪੈਣ ਤੇ ਉਹ ਗੁਲਚ ਦੇ ਘਰ ਆਉਂਦੀ ਹੈ। ਲੋੜ ਦੀਆਂ ਇਕ ਦੋ ਚੀਜ਼ਾਂ ਕਦੇ ਮੰਗ ਲਿਆਉਂਦੀ ਹੈ। ਕਪਾਹੀ ਅਤੇ ਤਰਾ ਵੀ ਘਰ ਵਿਚ ਚੀਜ਼ ਹੋਵੇ ਸਹੀ, ਥੁਹੜੀ ਕੀਤਿਆਂ ਜਵਾਬ ਨਹੀਂ ਦਿੰਦੀਆਂ। ਚੇਨਿ ਵੀ ਵਕਤ ਕੱਢ ਕੇ ਉਖੱਲੀ ਵਿਚ ਚੌਲ ਛੜ ਜਾਂਦੀ ਹੈ, ਦੋ ਚਾਰ ਅਟੇਰਨ ਸੂਤ ਦੇ ਲਾਹ ਜਾਂਦੀ ਹੈ, ਕਦੇ ਵਿਹੜੇ ਵਿਚ

ਸੁੱਕਣੇ ਪਾਏ ਝੋਨੇ ਨੂੰ ਫੋਲੀ ਦੇ ਜਾਂਦੀ ਹੈ, ਕਦੇ ਮੱਛੀ ਵਧੇਰੇ ਹੋਵੇ ਤਾਂ ਉਸਨੂੰ ਕੁੱਟ ਕੱਟ ਕੇ ਬਣਾ ਜਾਂਦੀ ਹੈ। ਇਨ੍ਹਾਂ ਕੰਮਾਂ ਲਈ ਉਸ ਨੂੰ ਕਹਿਣਾ ਨਹੀਂ ਪੈਂਦਾ।

ਗੁਲਚ ਨਾਲ ਵੀ ਉਹ ਗੱਲਾਂ ਕਰਦੀ ਹੈ। ਗੁਲਚ ਕਿਸੇ ਨਾਲ ਬਹੁਤੀ ਗੱਲ ਨਹੀਂ ਕਰਦਾ। ਚੇਨਿ ਨਾਲ ਵੀ ਉਹ ਰਾਜ਼ੀ ਖੁਸ਼ੀ ਪੁੱਛਣ ਤੋਂ ਵੱਧ ਕੋਈ ਗੱਲ ਨਹੀਂ ਕਰਦਾ। ਪਰ ਤਰਾ ਦੁਆਰਾ ਉਹ ਜੋ ਹੋ ਸਕੇ, ਦਿਵਾਉਂਦਾ ਹੈ — ਚੌਲ, ਮੱਛੀ, ਸਾਗ-ਸਬਜ਼ੀ ਅਤੇ ਦੋ ਚਾਰ ਆਨੇ ਪੈਸੇ ਵੀ; ਚੇਨਿ ਵੀ ਲੈਣੋਂ ਨਾਂਹ-ਨੁੱਕਰ ਨਹੀਂ ਕਰਦੀ; ਗਰੀਬ ਦੀ ਆਕੜ ਕਾਹਦੀ।

ਸਮਾਂ ਮਿਲਣ ਤੇ ਗੁਲਚ ਕਦੇ ਕਦੇ ਚੇਨਿਮਾਈ ਦੇ ਘਰ ਜਾਂਦਾ ਹੈ। ਉਸਦੀ, ਕੇਲਾਈ ਦੀ ਅਤੇ ਘਰ ਵਾਲਿਆਂ ਦੀ ਖਬਰ ਸੁਰਤ ਲੈਂਦਾ ਹੈ। ਕਦੇ ਇਕ ਬੀੜਾ ਪਾਨ ਖਾ ਕੇ ਉਹ ਵਾਪਸ ਆ ਜਾਂਦਾ ਹੈ। ਗੁਲਚ ਉਸ ਦੇ ਘਰ ਜਦ ਜਾਂਦਾ ਹੈ ਤਾਂ ਚੇਨਿ ਉਸ ਦੀ ਖਾਤਰ ਕਰਦੀ ਹੈ। ਗੁਲਚ ਅਜ ਕਲ ਪਿੰਡ ਦਾ ਇਕ ਮੁਅਤਬਰ ਆਦਮੀ ਹੈ। ਕੋਠੀ ਵਿਚ ਦਾਣੇ ਹਨ। ਗਊਸ਼ਾਲਾ ਵਿਚ ਗਾਵਾਂ, ਬਲਦ, ਅਤੇ ਵਾੜੀ ਵਿਚ ਪਾਨ ਸਪਾਰੀ ਹੈ। ਲੋੜ ਪੈਣ ਤੇ ਦਸ-ਵੀਹ ਰੁਪੈ ਤਾਂ ਤਹਿਮਤ ਦੇ ਪੱਲਿਓਂ ਖੋਲ੍ਹ ਕੇ ਦੇ ਸਕਦਾ ਹੈ। ਉਸ ਗੁਲਚ ਦਾ ਮੋਲੋਕਾ ਦੇ ਘਰ ਆਉਣਾ ਮਾਅਨੇ ਰਖਦਾ ਹੈ। ਇਸ ਲਈ ਮੋਲੋਕਾ ਵੀ ਉਸ ਦਾ ਆਉਣਾ ਪਸੰਦ ਕਰਦਾ ਹੈ।

ਕਦੇ ਕਦੇ ਗੁਲਚ ਕਪਾਹੀ ਅਤੇ ਤਰਾ ਤੋਂ ਪੁੱਛੇ ਬਿਨਾ ਥੋੜ੍ਹੀ ਚਾਹ ਦੀ ਪੱਤੀ, ਕੁਝ ਖੰਡ ਵੀ ਲੈ ਆਉਂਦਾ ਹੈ। ਚੇਨਿਮਾਈ ਦੇ ਹੱਥ ਤੇ ਰੱਖ ਕੇ ਕਹਿੰਦਾ ਹੈ — "ਜ਼ਰਾ ਚਾਹ ਬਣਾ ਦੇ ਖਾਂ, ਬੜਾ ਜੀ ਕਰਦਾ ਹੈ।"

ਕਦੇ ਬਾਹਰੋਂ ਬਾਹਰ ਨੇਪਾਲੀ ਦੇ ਵਾੜੇ ਵਿਚੋਂ ਲਿਆਂਦੀ ਮੱਝ ਦੇ ਘਿਓ ਨਾਲ ਬਾਂਸ ਦੀ ਪੋਰੀ ਭਰ ਕੇ ਗੁਲਚ ਚੇਨਿਮਾਈ ਨੂੰ ਦੇ ਆਉਂਦਾ ਹੈ। ਕੇਲਾਈ ਸ਼ਾਇਦ ਇਸ ਨਾਲ ਦਵਾ ਖਾ ਸਕਦਾ ਹੈ। ਕਦੇ ਕਦੇ ਦੋ ਚਾਰ ਆਨੇ ਪੈਸੇ ਵੀ ਚੇਨਿ ਨੂੰ ਦੇ ਆਉਂਦਾ ਹੈ — "ਅੱਲਾਹ ਰਖੇ। ਪਟਸਨ ਵਿਚ ਮੁਨਾਫ਼ਾ ਹੋਇਆ। ਲੈ ਲੈ — ਦਵਾ ਕਰ ਲਵੀਂ।"

ਚੇਨਿ ਨੂੰ ਗੁਲਚ ਦੇ ਲਈ ਪਿਆਰ ਜਾਗ ਪੈਂਦਾ ਹੈ।

ਇਕ ਦਿਨ ਰਾਤ ਨੂੰ ਚੇਨਿ ਨੇ ਗੁਲਚ ਨੂੰ ਵਿਹੜੇ ਦੇ ਇਕ ਪਾਸੇ ਬੁਲਾ ਕੇ ਕਿਹਾ — "ਚੰਦਰ ਜਾਂ ਕੋਈ ਹੋਰ ਆਦਮੀ ਜਿਹੜਾ ਤੁਹਾਡੇ ਆਉਂਦਾ ਜਾਂਦਾ ਹੈ, ਕੀ ਉਹ ਕੋਈ ਬੰਦੋਬਸਤ ਨਹੀਂ ਕਰ ਸਕਦਾ ?"

"ਕਿਸਦਾ ?"

"ਇਹਨਾਂ ਦੇ ਇਲਾਜ ਦਾ। ਇਥੇ ਰਖ ਕੇ ਤਾਂ ਇਲਾਜ ਨਹੀਂ ਹੋਣਾ। ਏਥੇ ਦਵਾ ਕਿਥੋਂ ਮਿਲਣੀ ਹੈ। ਪੱਲੇ ਕੋਈ ਪੈਸਾ-ਧੇਲਾ ਨਹੀਂ ਹੈ। ਇਲਾਜ ਕਾਹਦੇ ਨਾਲ ਕਰਾਵਾਂਗੀ ? ਕਿਤੇ ਗੋਲਾ ਘਾਟ ਦੇ ਹਸਪਤਾਲ ਵਿਚ ਦਾਖਲ ਕਰਾ ਸਕਦੇ ਤਾਂ ਸ਼ਾਇਦ ਰਾਜ਼ੀ ਹੋ ਜਾਂਦੇ।"

ਗੁਲਚ ਚੁੱਪ ਰਿਹਾ।

ਇਨ੍ਹਾਂ ਗੱਲਾਂ ਦਾ ਉਸ ਨੂੰ ਕੀ ਪਤਾ ? ਚੰਦਰ ਨੂੰ ਪਤਾ ਹੋਵੇਗਾ। ਉਹ ਹਮੇਸ਼ਾਂ

ਸ਼ਹਿਰ ਜਾਂਦਾ ਰਹਿੰਦਾ ਹੈ ।

"ਚੰਦਰ ਆਵੇ ਤਾਂ ਪੁੱਛੀਂ ।"

"ਪਰ ਉਸਨੂੰ ਓਥੇ ਛੱਡ ਆਏ, ਤਾਂ ਉਸ ਦੀ ਦੇਖ ਭਾਲ ਕੌਣ ਕਰੇਗਾ ?"

"ਉਥੋਂ ਦੇ ਡਾਕਟਰ ਦੇਖ ਭਾਲ ਕਰਨਗੇ । ਖਰਚ ਦੀ ਵੀ ਕਹਿੰਦੇ ਹਨ ਲੋੜ ਨਹੀਂ । ਲੋੜ ਪੈਣ ਤੇ ਹੱਥਾਂ-ਕੰਨਾਂ ਦਾ ਗਹਿਣਾ ਗੱਟਾ ਵੇਚ ਕੇ ਜੋ ਵੀ ਹੋ ਸਕਿਆ, ਬੰਦੋਬਸਤ ਕਰਾਂਗੀ । ਤੁਸੀਂ ਵੀ ਦੋ-ਚਾਰ ਰੁਪੈ ਦਿਓ ।"

ਕੁਝ ਦੇਰ ਤਕ ਚੁੱਪ ਰਹਿ ਕੇ ਗੁਲਚ ਨੇ ਕਿਹਾ — "ਹਾਂ, ਚੰਦਰ ਕਦੇ ਕਦੇ ਆਪਣੇ ਪਿੰਡ ਵਿਚ ਹਸਪਤਾਲ ਬਣਾਉਣ ਦੀਆਂ ਗੱਲਾਂ ਕਰਦਾ ਹੈ, ਮੈਂ ਉਸਦੀਆਂ ਇਹ ਗੱਲਾਂ ਉਸਦਾ ਫਹੁੜ ਹੀ ਸਮਝਦਾ ਸਾਂ । ਪਰ ਹੁਣ ਖਿਆਲ ਆਉਂਦਾ ਹੈ, ਜੇ ਏਥੇ ਇਕ ਹਸਪਤਾਲ ਹੁੰਦਾ ਤਾਂ ਏਨੀ ਮੁਸੀਬਤ ਨਾ ਭੁਗਤਣੀ ਪੈਂਦੀ ।"

ਗੁਲਚ ਨੇ ਚੇਨਿ ਨੂੰ ਦਿਲਾਸਾ ਦਿਤਾ : "ਤੂੰ ਫ਼ਿਕਰ ਨਾ ਕਰ ਚੇਨਿ । ਚੰਦਰ ਨੂੰ ਆ ਲੈਣ ਦੇ, ਜੋ ਕੁਝ ਬੰਦੋਬਸਤ ਕੀਤਾ ਜਾ ਸਕਿਆ, ਤਾਂ ਜ਼ਰੂਰ ਕਰਾਂਗੇ । ਰੁਪਿਆ ਪੈਸਾ ਜਿੰਨਾ ਚਾਹੀਦਾ ਹੋਵੇਗਾ, ਮੈਂ ਦਿਆਂਗਾ । ਚਿੰਤਾ ਨਾ ਕਰ । ਉਸ ਦਿਨ ਤੂੰ ਜਿਵੇਂ ਕਹਿ ਰਹੀ ਸੈਂ, ਮੈਂ ਤੇ ਹੋਰ ਈ ਗੱਲ ਸਮਝ ਰਿਹਾ ਸਾਂ ।"

ਚੇਨਿ ਨੇ ਕਿਹਾ — "ਕਦੇ ਕਦੇ ਤੇ ਬੜਾ ਗੁੱਸਾ ਆਉਂਦਾ ਹੈ, ਮੈਂ ਸਦਾ ਲਈ ਬੀਮਾਰ ਦੀ ਸੇਵਾ ਕਰਨ ਲਈ ਹੀ ਦੁਨੀਆ ਤੇ ਆਈ ਹਾਂ । ਫਿਰ ਜਿਸ ਟੱਬਰ ਵਿਚ ਮੇਰਾ ਵਿਆਹ ਹੋ ਗਿਆ ਹੈ, ਓਥੇ ਸਵੇਰੇ ਸ਼ਾਮ ਦਾ ਡੰਗ ਵੀ ਹੋਰਨਾਂ ਦੇ ਘਰੋਂ ਮੰਗ ਕੇ ਲਿਆਉਣਾ ਪੈਂਦਾ ਹੈ । ਦਸ ਫਿਰ ਮਰਾਂ ਨਾ ਤੇ ਹੋਰ ਕਰਾਂ ਵੀ ਕੀ ? ਪਰ ਕਿਉਂਕਿ ਤੂੰ ਕੋਲ ਏਂ, ਇਸ ਲਈ ਤੇਰੇ ਹੌਸਲੇ ਤੇ ਕੱਟ ਰਹੀ ਹਾਂ, ਨਹੀਂ ਤਾਂ ਕਦੋਂ ਕੀ ਕਰ ਬੈਠਦੀ, ਮੈਂ ਆਪ ਵੀ ਨਹੀਂ ਜਾਣਦੀ ।"

ਗੁਲਚ ਨੇ ਚੇਨਿਮਾਈ ਨੂੰ ਹੌਸਲਾ ਦੇਣਾ ਚਾਹਿਆ । ਆਪਣੇ ਆਦਮੀ ਲਈ ਦਰਦ ਹੋਣਾ ਕੁਦਰਤੀ ਗੱਲ ਹੈ । ਫਿਰ ਬੀਮਾਰ ਲਈ ।

ਗੁਲਚ ਨੇ ਚੰਦਰ ਦੇ ਆਉਣ ਤਕ ਉਡੀਕ ਕੀਤੀ ।

ਉਹ ਕਈ ਕਈ ਦਿਨਾਂ ਬਾਅਦ ਆਉਂਦਾ ਹੈ । ਪਤਾ ਨਹੀਂ ਕਿਥੇ ਫਿਰਦਾ ਰਹਿੰਦਾ ਹੈ । ਅਜ ਕਲ ਉਸਦਾ ਲਿਬਾਸ ਵੀ ਪਹਿਲਾਂ ਨਾਲੋਂ ਚੰਗਾ ਹੁੰਦਾ ਹੈ । ਪਿਛਲੀ ਵਾਰ ਜਦ ਉਹ ਮਿਲਿਆ ਸੀ ਉਸਨੇ ਛੀਟ ਦੀ ਬੁਸ਼ਰਟ ਪਾਈ ਹੋਈ ਸੀ । ਗੁੱਟ ਤੇ ਇਕ ਸੁੰਦਰ ਘੜੀ ਬੱਧੀ ਹੋਈ ਸੀ । ਛੋਟੀਆਂ ਛੋਟੀਆਂ ਮੁੱਛਾਂ ਵੀ ਰੱਖੀਆਂ ਹੋਈਆਂ ਸਨ । ਗੂੜ੍ਹੇ ਨੀਲੇ ਰੰਗ ਦੀ ਪੈਂਟ ਪਾਈ ਹੋਈ ਸੀ । ਉਸ ਨੇ ਪੈਂਟ ਨੂੰ ਮੂਹਰੀ ਤੋਂ ਮੋੜ ਕੇ ਟੁੰਗਿਆ ਹੋਇਆ ਸੀ । ਗੋਡਿਆਂ ਤੱਕ ਜੰਗਲੀ ਘਾਹ ਦਾ ਰੰਗ ਲੱਗਾ ਹੋਇਆ ਸੀ । ਉਸਦਾ ਮੂੰਹ ਸੁੱਕਾ ਹੋਇਆ ਸੀ । ਸ਼ਾਇਦ ਖਾਣ ਨੂੰ ਕੁਝ ਮਿਲਿਆ ਨਾ ਹੋਵੇ । ਚੌਵੀ ਘੰਟੇ ਤੇ ਘੁੰਮਦਾ ਰਹਿੰਦਾ ਹੈ ।

ਕੇਲਾਈ ਦੀ ਬੀਮਾਰੀ ਦੂਰ ਵੀ ਹੋ ਸਕਦੀ ਹੈ — ਪੈਸਾ ਖਰਚ ਕਰਨਾ ਪਵੇਗਾ । ਉਸਦਾ ਰੋਗ ਜੇ ਠੀਕ ਹੋ ਸਕਦਾ ਹੈ — ਪੈਸਾ ਖਰਚ ਕਰਨਾ ਪਵੇਗਾ । ਉਸਦਾ ਰੋਗ

ਜੇ ਠੀਕ ਹੋ ਜਾਵੇ ਤਾਂ ਚੇਨਿਮਾਈ ਸੁਖੀ ਹੋ ਜਾਵੇਗੀ। ਉਸਦਾ ਘਰ ਫਿਰ ਵੱਸ ਜਾਏਗਾ। ਪਰ ਜੇ ਇਲਾਜ ਸਰਕਾਰੀ ਖਰਚ ਤੇ ਹੋ ਜਾਏ ਤਾਂ ਚੰਗਾ ਹੈ, ਨਹੀਂ ਤੇ ਚੇਨਿਮਾਈ ਵਿਚਾਰੀ ਰੁਪਿਆ ਪੈਸਾ ਕਿਥੋਂ ਲਿਆਏਗੀ ?

ਬਾਅਦ ਵਿਚ ਜੋ ਹੋਵੇਗਾ, ਵੇਖੀ ਜਾਊ, ਪਹਿਲਾਂ ਤਾਂ ਉਸਨੂੰ ਹਸਪਤਾਲ ਵਿਚ ਦਾਖ਼ਲ ਕਰਾ ਸਕੇ ਤਾਂ ਠੀਕ ਹੈ।

ਕਪਾਹੀ ਦੇ ਨਾਲ ਉਸਦੇ ਬਾਰੇ ਵਿਚ ਸਲਾਹ ਕਰਨ ਦੀ ਗੱਲ ਉਸਨੇ ਇਕ ਦੋ ਵਾਰ ਸੋਚੀ ਸੀ, ਪਰ ਉਸ ਨੇ ਬਾਅਦ ਵਿਚ ਨਿਸ਼ਚਾ ਕੀਤਾ ਕਿ ਉਸ ਨਾਲ ਨਾ ਹੀ ਗੱਲ ਕੀਤੀ ਜਾਏ ਤਾਂ ਚੰਗਾ ਹੈ। ਉਹ ਵੀ ਕੀ ਸੋਚੇਗੀ ? ਇਸਤਰੀ ਦੇ ਦਿਲ ਦੀ ਕਿਸੇ ਥਾਹ ਲਈ ਹੈ; ਪਰ ਕਪਾਹੀ ਬੁਰੀ ਤ੍ਰੀਮਤ ਵੀ ਨਹੀਂ ਹੈ। ਚੇਨਿਮਾਈ ਦਾ ਪਤੀ ਜੇ ਰਾਜ਼ੀ ਹੋ ਜਾਏ ਤਾਂ ਕਪਾਹੀ ਨੂੰ ਬੁਰੀ ਲੱਗਣ ਵਾਲੀ ਕੋਈ ਗੱਲ ਨਹੀਂ। ਪਰ ਸਾਰੀਆਂ ਗੱਲਾਂ ਜ਼ਨਾਨੀਆਂ ਨਾਲ ਕਰ ਦੇਣੀਆਂ ਠੀਕ ਵੀ ਨਹੀਂ।

## ਪੰਝੀ

ਬਿਹਾਗ-ਬਿਹੂ ਦੇ ਕੁਝ ਹੀ ਦਿਨ ਪਹਿਲਾਂ ਗੁਲਚ ਡਾਲਿਮ ਪਿੰਡ ਗਿਆ। ਉਸਨੂੰ ਅੱਜ ਕਲ ਡਾਲਿਮ ਜਾਣ ਲਈ ਵਕਤ ਨਹੀਂ ਮਿਲਦਾ ਅਤੇ ਉਥੇ ਜਾਣ ਦੀ ਕੋਈ ਲੋੜ ਵੀ ਨਹੀਂ ਪੈਂਦੀ। ਉਹ ਸਹਿਜੇ-ਸਹਿਜੇ ਸਿਪਰੀਆ ਪਿੰਡ ਦਾ ਹੀ ਵਾਸੀ ਹੋ ਗਿਆ ਹੈ।

ਉਸਦੀ ਮਾਂ ਅਤੇ ਵੱਡਾ ਭਰਾ ਠੀਕ ਠੀਕ ਦਿਨ ਕੱਟ ਰਹੇ ਸਨ। ਪਿੰਡ ਦੇ ਦੂਜੇ ਲੋਕ ਵੀ ਰਾਜ਼ੀ ਖੁਸ਼ੀ ਵੱਸਦੇ ਸਨ। ਆਪਣੇ ਹੀ ਪਿੰਡ ਵਿਚ ਇਕ ਅਜਨਬੀ ਦੇ ਰੂਪ ਵਿਚ ਆ ਕੇ ਉਸਨੂੰ ਚੰਗਾ ਚੰਗਾ ਲਗ ਰਿਹਾ ਸੀ। ਪਿੰਡ ਦੇ ਲੋਕ ਪਿਆਰ ਨਾਲ ਉਸ ਤੋਂ ਗੱਲਾਂ ਪੁੱਛਦੇ ਸਨ। ਕਪਾਹੀ ਦਾ ਕੀ ਹਾਲ ਹੈ ? ਦਾਲ-ਸਰ੍ਹੋਂ ਕਿੰਨੀ ਕੁ ਹੋਈ ?

ਆਪਣੇ ਸੁੱਖ ਅਤੇ ਸੌਖਾ ਹੋਣ ਬਾਰੇ ਦੱਸ ਕੇ ਗੁਲਚ ਨੂੰ ਖੁਸ਼ੀ ਹੁੰਦੀ ਸੀ। ਡਾਲਿਮ ਨੂੰ ਛੱਡਿਆਂ ਹੋਇਆਂ ਉਸਨੂੰ ਲੱਗਭਗ ਤਿੰਨ ਸਾਲ ਹੋਣ ਲੱਗੇ ਸਨ। ਉਸਦੀ ਹਾਲਤ ਵਿਚ ਕਾਫੀ ਤਬਦੀਲੀ ਆਈ ਹੈ, ਹਾਲਾਂ ਕਿ ਡਾਲਿਮ ਪਹਿਲਾਂ ਵਰਗਾ ਹੀ ਹੈ। ਸਿਰਫ਼ ਦੋ ਚਾਰ ਰੁੱਖ ਵੱਡੇ ਹੋ ਗਏ ਹਨ। ਦੋ ਚਾਰ ਮੁੰਡੇ ਜਵਾਨ ਹੋ ਗਏ ਹਨ। ਦੋ ਚਾਰ ਕੁੜੀਆਂ ਮੁਟਿਆਰਾਂ ਹੋ ਗਈਆਂ ਹਨ।

ਆਪਣੀ ਮਾਂ ਅਤੇ ਵੱਡੇ ਭਰਾ ਦੇ ਨਾਲ ਉਸਨੇ ਇਕ ਗੱਲ ਦੀ ਸਲਾਹ ਕੀਤੀ। ਡਾਲਿਮ ਪਿੰਡ ਦੀ ਉਸਦੀ ਜੱਦੀ ਜ਼ਮੀਨ ਦੇ ਬਾਰੇ ਕੀ ਕੀਤਾ ਜਾਏ ? ਵੇਚਣ ਦੀ ਉਸਦੀ ਮਰਜ਼ੀ ਨਹੀਂ ਹੈ। ਪਰ ਚੰਗੀ ਕੀਮਤ ਮਿਲਣ ਤੇ ਉਹ ਵੇਚ ਵੀ ਸਕਦਾ ਹੈ।

ਲੈ ਸਕੇ ਤਾਂ ਉਸ ਦਾ ਭਰਾ ਵੀ ਲੈ ਸਕਦਾ ਹੈ, ਘਰ ਵਾਲੀ ਗੱਲ ਹੈ। ਇਸ ਵੇਲੇ ਉਸ ਦੀ ਜ਼ਮੀਨ ਨੂੰ ਉਸਦਾ ਭਰਾ ਅੱਧ ਤੇ ਵਾਹੁੰਦਾ ਹੈ। ਪਰ ਕਈ ਸਾਲਾਂ ਤੋਂ ਉਸਨੇ ਭਰਾ ਕੋਲੋਂ ਅੱਧ ਦੀ ਫ਼ਸਲ ਲਈ ਹੀ ਨਹੀਂ। ਉਸਨੇ ਸੋਚਿਆ — ਉਸਦੀ ਮਾਂ ਏਥੇ ਹੈ, ਭਰਾ ਦੀ ਵੀ ਕਬੀਲਦਾਰੀ ਹੈ, ਫਿਰ ਉਸਨੂੰ ਵੀ ਅੱਲਾ ਦੇਈ ਜਾ ਰਿਹਾ ਹੈ, ਉਹ ਨਾ ਵੀ ਹਿੱਸਾ ਲਵੇ ਤਾਂ ਗੁਜ਼ਾਰਾ ਹੋਈ ਜਾਂਦਾ ਹੈ।

ਪਰ ਜੱਦੀ ਜਾਇਦਾਦ ਦਾ ਹਿੱਸਾ ਛੱਡ ਦੇਣ ਨੂੰ ਉਹ ਤਿਆਰ ਨਹੀਂ ਹੈ — ਭਾਵੇਂ ਇਕ ਹੀ ਕਿੱਲਾ ਨਾ ਹੋਵੇ। ਆਪਣੇ ਪਿਤਾ ਦੇ ਮੱਥੇ ਦਾ ਪਸੀਨਾ ਜਿਸ ਧਰਤੀ ਵਿਚ ਡੁਲ੍ਹਿਆ ਹੋਇਆ ਹੈ, ਉਸ ਨਾਲ ਉਸ ਦਾ ਵੀ ਇਕ ਮੋਹ ਹੈ। ਪਿਤਾ ਨਹੀਂ ਹੈ ਤਾਂ ਉਸ ਦੀ ਜਾਇਦਾਦ ਤਾਂ ਹੈ, ਕਿਉਂ ਛੱਡਾਂ ?

ਪਰ ਵੇਚ ਦੇਣ ਦੇ ਫ਼ੈਸਲੇ ਦੇ ਦੋ ਕਾਰਨ ਹਨ। ਸਿਪਰੀਆ ਪਿੰਡ ਵਿਚ ਇਕ ਚੰਗੀ ਜ਼ਮੀਨ ਵਿਕ ਰਹੀ ਸੀ। ਪੈਸੇ ਕੁਝ ਜ਼ਿਆਦਾ ਮੰਗ ਰਿਹਾ ਸੀ। ਪਰ ਜ਼ਮੀਨ ਚੰਗੀ ਸੀ। ਹੜ੍ਹ ਦੀ ਮਾਰ ਤੋਂ ਪਰੇ ਸੀ। ਬਾਘ-ਰਿੱਛ ਦਾ ਵੀ ਕੋਈ ਵਧੇਰੇ ਡਰ ਨਹੀਂ ਸੀ ਅਤੇ ਉਸ ਪਾਸੇ ਪਿੰਡ ਦੀ ਹਾਲਤ ਵੀ ਦਿਨੋ ਦਿਨ ਸੁਧਰ ਰਹੀ ਸੀ। ਜ਼ਮੀਨ ਨੂੰ ਜੇ ਖਰੀਦ ਸਕਾਂ ਤਾਂ ਅਗੋਂ ਫਾਇਦਾ ਹੀ ਫਾਇਦਾ ਹੈ।

ਦੂਜੀ ਗੱਲ ਇਹ ਹੈ — ਪਿੰਡ ਵਿਚ ਏਨੇ ਪੈਸੇ ਦੇ ਕੇ ਜ਼ਮੀਨ ਖਰੀਦਣ ਵਾਲਾ ਹੈ ਹੀ ਕੋਈ ਨਹੀਂ। ਉਸਨੇ ਅੱਠ ਸੌ ਰੁਪੈ ਕਹਿ ਦਿੱਤੇ ਹਨ — ਜ਼ਮੀਨ ਲੱਗਭਗ ਸੱਤ ਏਕੜ ਦੇ ਕਰੀਬ ਹੋਵੇਗੀ। ਉਸਦੇ ਕੋਲ ਪੰਜ ਸੌ ਰੁਪੈ ਨਕਦ ਹਨ। ਤਿੰਨ ਸੌ ਦੀ ਹੋਰ ਲੋੜ ਹੈ। ਜ਼ਮੀਨ ਵੇਚ ਕੇ ਜ਼ਮੀਨ ਹੀ ਤਾਂ ਲੈਣੀ ਹੈ। ਚੰਗੀ ਗੱਲ ਹੈ। ਫਿਰ ਅਜ ਕਲ ਸਿਪਰੀਆ ਪਿੰਡ ਦਾ ਉਹ ਸਭ ਤੋਂ ਚੰਗਾ ਵੱਸਦਾ ਆਦਮੀ ਹੈ। ਜੇ ਉਹ ਅੱਠ ਸੌ ਰੁਪੈ ਵਿਚ ਜ਼ਮੀਨ ਨਾ ਖਰੀਦੇ ਤਾਂ ਸ਼ਰਮ ਦੀ ਗੱਲ ਹੈ।

ਗੁਲਚ ਨੇ ਇਕ ਵਾਰ ਬਸੀਰਤ ਦੀ ਗੱਲ ਸੋਚੀ ਸੀ। ਪਰ ਬਸੀਰਤ ਦੇ ਚੰਗਾ ਆਦਮੀ ਹੁੰਦਿਆਂ ਵੀ ਗੁਲਚ ਉਸ ਕੋਲੋਂ ਪੈਸੇ ਉਧਾਰ ਲੈਣ ਨੂੰ ਤਿਆਰ ਨਹੀਂ ਸੀ। ਸੰਢੇ ਲਈ ਉਸਨੇ ਇਸ ਲਈ ਰਕਮ ਉਧਾਰ ਲੈ ਲਈ ਸੀ, ਕਿਉਂਕਿ ਬਸੀਰਤ ਆਪ ਹੀ ਦੇ ਗਿਆ ਸੀ। ਫਿਰ ਉਦੋਂ ਹੋਰ ਗੱਲ ਸੀ।

ਉਸਦੀ ਮਾਂ ਨੇ ਉਸਨੂੰ ਡਾਲਿਮ ਪਿੰਡ ਦੀ ਜ਼ਮੀਨ ਨਾ ਵੇਚਣ ਲਈ ਮਨਾ ਲਿਆ। ਕੋਈ ਹੋਰ ਗੰਢ ਸੰਢ ਕਰਕੇ ਜ਼ਮੀਨ ਲੈ ਲੈ, ਛੱਡੀਂ ਨਾ। ਪਰ ਏਥੋਂ ਦੀ ਜ਼ਮੀਨ ਨਾ ਵੇਚ। ਵੱਡਿਆਂ ਦੀ ਨਿਸ਼ਾਨੀ ਹੈ। ਵੇਚਣ ਨਾਲ ਘਰੋਂ ਲਛਮੀ ਖਿਸਕ ਜਾਂਦੀ ਹੈ।

ਵੱਡੇ ਭਰਾ ਨੇ ਕਿਹਾ — "ਜੇ ਵੇਚਣੀ ਹੈ ਤਾਂ ਹੋਰ ਕਿਸੇ ਨੂੰ ਨਾ ਦੇ। ਮੈਂ ਹੀ ਕਿਸੇ ਤਰ੍ਹਾਂ ਉਧਾਰ ਆਦਿ ਕਰਕੇ ਰੱਖ ਲੈਂਦਾ ਹਾਂ। ਕੁਝ ਥੋੜ੍ਹਾ ਬਹੁਤ ਨਕਦ ਦੇ ਦੇਂਦਾ ਹਾਂ। ਕੁਝ ਪਟਸਨ ਹੋਈ ਹੈ। ਕਮਾਦ ਪੀੜ ਕੇ ਕੁਝ ਗੁੜ ਵੀ ਕੱਢਿਆ ਹੈ। ਇਹ ਵੇਚ ਵੱਟ ਕੇ ਕੁਝ ਹੋਰ ਦੇ ਦਿਆਂਗਾ। ਜੇ ਚਾਹੇਂ ਤਾਂ ਤੂੰ ਕੁਝ ਠਹਿਰ ਕੇ ਬਾਕੀ ਰਕਮ ਲੈ ਲਵੀਂ।"

ਗੁਲਚ ਨੇ ਕਿਹਾ — "ਵਸਾਖ ਤਾਂ ਆ ਹੀ ਗਿਆ ਹੈ। ਹੁਣ ਦੋ ਸੌ ਰੁਪੈ

ਬਿਆਨਾ ਦੇ ਦੇਂਦਾ ਹਾਂ। ਬਾਕੀ ਰਕਮ ਅੱਸੂ-ਕੱਤੇ ਦੇ ਮਹੀਨੇ ਵਸੂਲ ਕਰਨ ਲਈ ਮੰਨ ਜਾਏਗਾ ਸ਼ਾਇਦ। ਤੂ ਜੇ ਏਥੋਂ ਦੀ ਜ਼ਮੀਨ ਰੱਖਣਾ ਚਾਹੁੰਦਾ ਹੈ ਤਾਂ ਸਾਉਣ-ਭਾਦੋਂ ਨੂੰ ਹੀ ਪੈਸੇ ਦੇਣੇ ਪੈਣਗੇ।''

ਮਾਂ ਦੀ ਸਲਾਹ ਨਾਲ ਇਹ ਫ਼ੈਸਲਾ ਹੋ ਗਿਆ ਕਿ ਗੁਲਚ ਝੋਨੇ ਵਾਲੀ ਪੈਲੀ ਦੇ ਦੋ ਹਿੱਸੇ ਵੇਚੇਗਾ। ਆਪਣੀ ਵਾੜੀ ਵਾਲੀ ਤੇ ਉਸ ਨਾਲ ਲਗਦੀ ਬਾਕੀ ਧਾਨ ਦੀ ਪੈਲੀ ਉਹ ਨਹੀਂ ਵੇਚੇਗਾ।

ਵੱਡੇ ਭਰਾ ਨੇ ਕਿਹਾ — ''ਸਾਉਣ ਦੇ ਅਖੀਰ ਵਿਚ ਬਸੀਰਤ ਆਉਣ ਵਾਲਾ ਹੈ। ਉਹੀ ਪਟਸਨ ਦੀ ਖਰੀਦ ਕਰਦਾ ਹੈ। ਉਸ ਕੋਲੋਂ ਰਕਮ ਵੱਟ ਕੇ ਉਹ ਦੇ ਦੇਵੇਗਾ।''

ਗੁਲਚ ਰਾਜ਼ੀ ਹੋ ਗਿਆ।

ਮਾਂ ਦਾ ਜੀ ਕੀਤਾ ਕਿ ਉਹ ਚੱਲ ਕੇ ਗੁਲਚ ਦਾ ਘਰ ਵੇਖ ਆਵੇ। ਪਰ ਗੁਲਚ ਨੇ ਮਾਂ ਨੂੰ ਆਪਣੇ ਘਰ ਖੜਨ ਦਾ ਨਾਂ ਤੱਕ ਨਾ ਲਿਆ। ਇਕ ਵਾਰ ਜਦ ਉਹ ਲੈ ਜਾਣਾ ਚਾਹੁੰਦਾ ਸੀ, ਉਹ ਗਈ ਨਹੀਂ। ਹੁਣ ਜੇ ਜਾਣਾ ਹੈ ਤਾਂ ਆਪ ਚਲੀ ਜਾਵੇ।

ਉਸਨੇ ਕੁਝ ਕਿਹਾ ਨਹੀਂ, ਇਸ ਲਈ ਮਾਂ ਨੇ ਵੀ ਕੁਝ ਨਾ ਕਿਹਾ। ਪੁੱਤ ਹੀ ਜਦ ਖੜਨ ਲਈ ਨਹੀਂ ਆਖਦਾ, ਤਾਂ ਉਸਦੇ ਨਾ ਜਾਣ ਨਾਲ ਵੀ ਸਰੀ ਜਾਂਦਾ ਹੈ।

ਗੁਲਚ ਸਫੀਅਤ ਦੇ ਘਰ ਵੀ ਗਿਆ।

ਹੋਰ ਗੱਲਾਂ ਦੇ ਨਾਲ ਸਫੀਅਤ ਨੇ ਚੇਨਿਮਾਈ ਦੇ ਬਾਰੇ ਵੀ ਪੁੱਛਿਆ। ਉਸਨੇ ਜਵਾਬ ਦਿੱਤਾ, ਪਰ ਨਾਲ ਹੀ ਇਹ ਕਿਹਾ—''ਚੇਨਿ ਦਾ ਵਿਆਹ ਉਸ ਟੱਬਰ ਨੂੰ ਵੇਖ ਕੇ ਕਰਨਾ ਚਾਹੀਦਾ ਸੀ। ਉਹ ਦਮੇ ਦਾ ਮਰੀਜ਼ ਹੈ, ਘਰ ਵੀ ਕੰਗਾਲ ਹੈ, ਇਕ ਡੰਗ ਖਾਣ ਨੂੰ ਹੈ ਤਾਂ ਦੂਜੇ ਡੰਗ ਫਾਕਾ।''

ਸਫੀਅਤ ਨੇ ਗੱਲਬਾਤ ਖਤਮ ਕਰਦਿਆਂ ਕਿਹਾ —''ਜਿਹੜੀ ਘਰੇ ਈ ਬਦਨਾਮ ਹੋਵੇ, ਉਸਨੂੰ ਕਿਹੜਾ ਰਾਜਕੁਮਾਰ ਮਿਲਣਾ ਸੀ। ਹਾਂ ਸੱਚ, ਤੇਰੇ ਕੋਈ ਬਾਲ ਬੱਚਾ ਹੋਇਆ ?''

ਗੁਲਚ ਨੇ ਸਿਰ ਨੀਵਾਂ ਕਰ ਲਿਆ। ਸਫੀਅਤ ਸਮਝ ਗਿਆ ਕਿ ਉਸਦੇ ਕੋਈ ਬਾਲ ਬੱਚਾ ਅਜੇ ਨਹੀਂ ਹੋਇਆ। ਅਧੇੜ ਕਪਾਹੀ ਨੂੰ ਲੈ ਕੇ ਘਰ ਵਸਾਇਆ ਹੈ— ਬਾਲ ਬੱਚਾ ਕਿੱਥੋਂ ਹੋਣਾ ਸੀ।

''ਫਿਕਰ ਦੀ ਲੋੜ ਨਹੀਂ ਹੈ, ਭਾਗਾਂ ਵਿਚ ਹੋਵੇਗਾ, ਤਾਂ ਜ਼ਰੂਰ ਹੋਵੇਗਾ, ਨਹੀਂ ਤਾਂ ਦੂਜੀ ਨਾਲ ਸ਼ਾਦੀ ਕਰ ਲਵੀਂ। ਅਜ ਕਲ ਤੇਰੇ ਕੋਲ ਚਾਰ ਪੈਸੇ ਵੀ ਹਨ। ਹੁਣ ਤਾਂ ਤੈਨੂੰ ਸਾਕ ਬਥੇਰੇ।''

ਕੁਝ ਠਹਿਰ ਕੇ ਬੁੱਢੇ ਨੇ ਪੁੱਛਿਆ — ''ਪਰ ਤਰਾ ਵੀ ਤਾਂ ਤੁਹਾਡੇ ਨਾਲ ਹੀ ਰਹਿੰਦੀ ਹੈ ਨਾ ? ਕਿਸੇ ਪਾਸਿਉਂ ਉਸਦੇ ਵਿਆਹ ਦੀ ਗੱਲ ਨਹੀਂ ਚਲੀ।''

ਕਿਸੇ ਤਰ੍ਹਾਂ ਸੰਭਲ-ਸੂਤ ਕੇ ਗੁਲਚ ਨੇ ਜਵਾਬ ਦਿਤਾ — ''ਨਹੀਂ ਅਜੇ ਤੇ ਕੋਈ ਐਸੀ ਗੱਲਬਾਤ ਨਹੀਂ ਚਲੀ।''

''ਹਾਂ, ਅਸੀਂ ਗੂੰਗੇ ਲਈ ਉਸ ਦਾ ਸਾਕ ਕਰਨਾ ਚਾਹੁੰਦੇ ਸਾਂ। ਪਰ ਉਹ ਛੰਡਾਰ

ਰਾਤੋ ਰਾਤ ਨੱਸ ਕੇ ਤੁਹਾਡੇ ਕੋਲ ਚਲੀ ਗਈ। ਵੇਖਾਂਗਾ ਕਿਹੜਾ ਰਾਜਕੁਮਾਰ ਉਸ ਨਾਲ ਸ਼ਾਦੀ ਕਰੇਗਾ। ਤੂੰ ਉਸਨੂੰ ਅੱਖ ਹੇਠ ਰੱਖੀਂ, ਆਖਰ ਤੀਵੀਂ ਹੈ, ਕਿਸੇ ਦਿਨ ਤੇਰਾ ਸਭ ਕੁਝ ਲੈ ਕੇ ਨਿਕਲ ਨਾ ਜਾਏ।"

ਸਿਰ ਨੀਵਾਂ ਕਰਕੇ ਗੁਲਚ ਬੈਠਾ ਰਿਹਾ, ਤਰਾ ਦੇ ਵਿਆਹ ਦੀ ਉਸ ਨੇ ਕਦੇ ਗੱਲ ਸੋਚੀ ਤੱਕ ਨਹੀਂ ਸੀ। ਸਫੀਅਤ ਦੇ ਮੂੰਹੋਂ ਇਹ ਗੱਲ ਸੁਣ ਕੇ ਉਸ ਦੀ ਹਿਕ ਵਿਚ ਜਿਵੇਂ ਸੂਲ ਖੁਭੀ ਹੋਵੇ। ਉਸਦਾ ਮੂੰਹ ਸੁੱਕ ਗਿਆ। ਉਸਨੂੰ ਕੋਈ ਜਵਾਬ ਨਾ ਅਹੁੜਿਆ।

ਸਿਰ ਨੀਵਾਂ ਕਰਕੇ ਉਸਨੂੰ ਚੁੱਪ-ਚਾਪ ਵੇਖ ਕੇ ਸਫੀਅਤ ਨੇ ਆਪਣੀ ਆਵਾਜ਼ ਨੂੰ ਜ਼ਰਾ ਨਰਮ ਕਰਕੇ ਕਿਹਾ — "ਤਰਾ ਦੀ ਸ਼ਾਦੀ ਦੇ ਬਾਰੇ ਜੇ ਅਜੇ ਤਕ ਕਿਸੇ ਨੇ ਨਹੀਂ ਕਿਹਾ ਹੈ, ਤਾਂ ਉਸਨੂੰ ਸਾਡੇ ਗੂੰਗੇ ਨਾਲ ਵਿਆਹ ਦੇ। ਗੂੰਗੇ ਦੀ ਮਾਂ ਦੀ ਇੱਛਾ ਹੈ। ਹੁਣ ਉਸਨੂੰ ਕੀ ਪੁੱਛਣਾ। ਹੁਣ ਤੇ ਤੂੰ ਕੁੜੀ ਦਾ ਮਾਲਿਕ ਹੈਂ, ਤੂੰ ਜਿਵੇਂ ਕਹੇਂਗਾ, ਉਸੇ ਤਰ੍ਹਾਂ ਹੀ ਕਰਾਂਗੇ। ਤੂੰ ਜੇ ਵਿਆਹੁਣਾ ਚਾਹਵੇਂ ਤਾਂ ਉਹ ਕਿਹੜਾ ਇਨਕਾਰ ਕਰ ਸਕਦੀ ਹੈ।"

ਗੁਲਚ ਹੋਰ ਨਾ ਸਹਿ ਸਕਿਆ, ਉਹ ਕੁਝ ਚਿਰ ਚੁੱਪ ਰਹਿ ਕੇ ਝੱਟ ਪੱਟ ਉਠ ਖੜਾ ਹੋਇਆ, "ਮੈਂ ਹੁਣ ਚਲਦਾ ਹਾਂ। ਚਾਚਾ ਬਹੁਤ ਦੇਰ ਹੋ ਗਈ ਏ। ਦਿਨੇਂ ਦਿਨੇਂ ਦਰਿਆ ਪਾਰ ਕਰ ਜਾਵਾਂ ਤਾ ਠੀਕ ਹੈ। ਵੈਸਾਖ ਦੀ ਵਰਖਾ ਦੇ ਕਾਰਨ ਧਨਸ਼ਿਰੀ ਕਾਫੀ ਚੜ੍ਹੀ ਹੋਈ ਹੈ।"

"ਹੱਛਾ, ਹੱਛਾ, ਜਾ। ਪਰ ਮੇਰੀ ਗੱਲ ਚੇਤੇ ਰੱਖੀਂ। ਅਸੀਂ ਕੋਈ ਨਵੇਂ ਸਾਕ ਹਾਂ ? — ਅਸੀਂ ਪਹਿਲਾਂ ਤੋਂ ਹੀ ਤੁਹਾਡੇ ਨਜ਼ਦੀਕੀ ਹਾਂ। ਤਰਾ ਜੇ ਸਾਡੇ ਘਰ ਦੀ ਨੂੰਹ ਬਣ ਜਾਂਦੀ ਹੈ ਤਾਂ ਇਹ ਘਰ ਵੀ ਤੇਰਾ ਹੀ ਹੋ ਜਾਏਗਾ।"

ਗੁਲਚ ਨੂੰ ਗੁੱਸਾ ਆ ਗਿਆ। ਕੁਝ ਬੋਲੇ ਬਿਨਾ ਹੀ ਉਹ ਬਾਹਰ ਚਲਾ ਗਿਆ ਅਤੇ ਡਾਲਿਮ ਪਿੰਡ ਵਿਚ ਨਾ ਠਹਿਰ ਕੇ ਘਰ ਵਲ ਨੂੰ ਪੈਰ ਪੁੱਟੇ। ਇਕ ਵਾਰ ਚੰਦਰ ਨੂੰ ਮਿਲ ਕੇ ਜਾਣ ਨੂੰ ਜੀ ਕਰਦਾ ਸੀ। ਪਰ ਉਸ ਦਾ ਹੋਰ ਉਥੇ ਠਹਿਰਨ ਨੂੰ ਜੀ ਨਾ ਕੀਤਾ।

"ਪਿਓ-ਦਾਦੇ ਦੀ ਜ਼ਮੀਨ ਜਾਇਦਾਦ ਨੂੰ ਵੇਚਣਾ ਨਹੀਂ ਚਾਹੀਦਾ — ਲੱਛਮੀ ਚਲੀ ਜਾਂਦੀ ਹੈ।"

"ਤੇਰਾ ਬਾਲ-ਬੱਚਾ ਕੀ ਹੋਇਆ ਹੈ ? ਹੋਵੇਗਾ, ਹੋਵੇਗਾ — ਨਹੀਂ ਤੇ ਇਕ ਹੋਰ ਸ਼ਾਦੀ ਕਰ ਲਵੀਂ। ਇਕ ਹੋਰ ਸ਼ਾਦੀ ਕਰਾਂਗਾ ?"

"ਮੁਟਿਆਰ ਕੁੜੀ ਕੋਈ ਘਰ ਆ ਕੇ ਦੇ ਜਾਏਗਾ।"

"ਮੁਟਿਆਰ ਕੁੜੀ।"

"ਇਕ ਹੋਰ ਕੁੜੀ।"

"ਤਰਾ ਨੂੰ ਸਾਡੇ ਗੂੰਗੇ ਲਈ।"

"ਗੂੰਗੇ ਨਾਲ ਤਰਾ ਦਾ — ।"

"ਉਸਦੀ ਮਾਂ ਦੀ ਇੱਛਾ ਸੀ ?"

"ਕਪਾਹੀ ਤਰਾ ਦੀ ਗੂੰਗੇ ਨਾਲ ਸ਼ਾਦੀ ਕਰ ਦੇਣ ਲਈ ਰਾਜ਼ੀ ਸੀ ?"

"ਅੱਠ ਸੌ ਰੁਪੈ ਵਿਚ ਸੱਤ ਏਕੜ ਝੋਨੇ ਵਾਲੀ ਜ਼ਮੀਨ ।"

"ਸੱਤ ਏਕੜ ।"

"ਤੇਰੇ ਬਾਲ ਬੱਚੇ ਕਿੰਨੇ ਹੋਏ ਹਨ ?"

"ਬਾਲ ਬੱਚੇ ।"

"ਨਹੀਂ ਤੇ ਇਕ ਦੇ ਹੁੰਦਿਆਂ ਦੂਜੀ ਸ਼ਾਦੀ ਕਰਾਂਗਾ ।"

"ਤਰਾ ਦਾ ਵਿਆਹ ਸਾਡੇ ਗੂੰਗੇ ਨਾਲ — ।"

ਸੋਚਦਿਆਂ ਸੋਚਦਿਆਂ ਗੁਲਚ ਨੂੰ ਚੱਕਰ ਆਉਣ ਲੱਗਾ । ਉਸਨੂੰ ਕੁਝ ਨਹੀਂ ਸੁੱਝਦਾ ਸੀ । ਕੁਝ ਗੜਬੜ ਹੋ ਗਈ ਹੈ ।

ਸਾਰਾ ਰਾਹ ਉਹ ਇਹੀ ਗੱਲਾਂ ਸੋਚਦਾ ਆਇਆ ।

ਧਨਸ਼ਿਰੀ ਵਿਚ ਬਹੁਤ ਪਾਣੀ ਆਇਆ ਹੈ । ਕਈ ਸਾਲਾਂ ਤੋਂ ਵੈਸਾਖ ਮਹੀਨੇ ਏਡਾ ਹੜ ਨਹੀਂ ਆਇਆ ਹੈ । ਸਾਉਣ-ਭਾਦੋਂ ਵਿਚ ਕੀ ਹਾਲ ਹੋਵੇਗਾ ? ਰੱਬ ਹੀ ਜਾਣਦਾ ਹੈ । ਇਕ ਛੋਟਾ-ਮੋਟਾ ਹੜ ਜੇ ਅੱਜ ਕਲ ਆ ਜਾਏ ਤਾਂ ਮਾੜਾ ਨਹੀਂ । ਬਿਜਾਈ ਵਾਲੀ ਜ਼ਮੀਨ ਤੇ ਕੁਝ ਪਣਾ ਛੱਡ ਜਾਏਗਾ, ਪਰ ਜੇ ਫ਼ਸਲ ਲੱਗੀ ਤੇ ਹੜ ਆਇਆ ਤਾਂ — ਪਰ ਜੇ ਆ ਵੀ ਗਿਆ ਤਾਂ ਫਿਰ ਉਪਾਅ ਵੀ ਕੀ ਹੋ ਸਕਦਾ ਹੈ, ਧਨਸ਼ਿਰੀ ਨੂੰ ਕੌਣ ਬੰਨ੍ਹ ਮਾਰ ਸਕਦਾ ਹੈ ?

"ਸਾਡੇ ਗੂੰਗੇ ਨਾਲ ਹੀ ਤਰਾ ਦਾ ਵਿਆਹ ਕਰਵਾ ਦੇ । ਇਸ ਵੇਲੇ ਤੂੰ ਜੋ ਕਹੇਂ ਉਹੀ ਹੋਵੇਗਾ । ਤੂੰ ਮਾਲਿਕ ਏਂ ।"

"ਹੋਏਗਾ, ਹੋਏਗਾ — ਬਾਲ ਬੱਚਾ ਹੋਏਗਾ; ਨਹੀਂ ਤੇ ਹੋਰ ਇਕ ਵਿਆਹ ਲਿਆਵੀਂ — ।"

ਗੁਲਚ ਨੇ ਫ਼ੈਸਲਾ ਕਰ ਲਿਆ ਕਿ ਉਹ ਹੁਣ ਕਦੇ ਡਾਲਿਮ ਨਹੀਂ ਜਾਏਗਾ । ਇਕ ਦਿਨ ਜਾ ਕੇ ਹੀ ਸ਼ਸ਼ੋਪੰਜ ਵਿਚ ਪੈ ਗਿਆ । ਉਸਦਾ ਮਨ ਇਕ ਬੇਚੈਨੀ ਨਾਲ ਭਰ ਦਿਤਾ । ਉਸਦੇ ਅੰਦਰ ਇਕ ਘਿਰਣਾ ਭਰ ਦਿਤੀ ਗਈ ਹੈ । ਉਸਨੇ ਅੱਜ ਉਹ ਗੱਲ ਸੁਣੀ ਜੋ ਉਸਨੇ ਕਦੇ ਸੁਪਨੇ ਵਿਚ ਨਹੀਂ ਸੋਚੀ ਸੀ ।

ਨਹੀਂ, ਨਹੀਂ, ਡਾਲਿਮ ਪਿੰਡ ਨਾਲ ਉਸਦਾ ਕੋਈ ਸੰਬੰਧ ਨਹੀਂ ਹੈ । ਉਸ ਲਈ ਉਥੇ ਦੁੱਖ ਹੀ ਦੁੱਖ ਸੀ, ਫਿਰ ਡਾਲਿਮ ਆਏਗਾ ਤਾਂ ਉਸਨੂੰ ਦੁੱਖ ਹੀ ਮਿਲੇਗਾ । ਡਾਲਿਮ ਆ ਕੇ ਉਸਨੇ ਆਪਣੇ ਮਨ ਨੂੰ ਬੇਕਾਰ ਹੀ ਅਸ਼ਾਂਤ ਕਰ ਲਿਆ ।

ਉਹ ਡਾਲਿਮ ਦੀ ਜ਼ਮੀਨ ਜਾਇਦਾਦ ਸਾਰੀ ਵੇਚ ਦੇਵੇਗਾ । ਡਾਲਿਮ ਨਾਲ ਉਹ ਆਪਣਾ ਸੰਬੰਧ ਤੋੜ ਲਵੇਗਾ । ਉਹ ਸਿਪਰੀਆ ਪਿੰਡ ਦਾ ਵਾਸੀ ਹੋ ਕੇ ਰਹੇਗਾ । ਧਨਸ਼ਿਰੀ ਦੇ ਪੱਛਮ ਦੇ ਉਸ ਪਾਰ ਉਸਦੀ ਖੈਰ ਨਹੀਂ । ਧਨਸ਼ਿਰੀ ਦੇ ਪੂਰਬੀ ਕੰਢੇ ਦੇ ਉਸ ਪਾਰ ਦੀ ਧਰਤੀ ਉਸਨੂੰ ਪਨਾਹ ਦੇ ਰਹੀ ਹੈ । ਉਸਨੂੰ ਆਦਮੀ ਬਣਾ ਰਹੀ ਹੈ । ਉਸ ਦੇ ਚਾਰ ਪੈਸੇ ਆਏ ਹਨ ।

"ਤੈਨੂੰ ਹੀ ਸਕੂਲ ਦਾ ਪ੍ਰਧਾਨ ਬਣਨਾ ਪਵੇਗਾ ।"

"ਚੰਦਾ ਦੇਣਾ ਪਵੇਗਾ ।"

ਗੁਲਚ ਚੰਦਾ ਦਿੰਦਾ ਹੈ, ਸਕੂਲ ਖੋਲ੍ਹਦਾ ਹੈ।
ਡਾਲਿਮ ਪਿੰਡ ਵਿਚ ਉਸਦਾ ਕੁਝ ਨਹੀਂ ਹੈ।
ਘਰ ਪਹੁੰਚ ਕੇ ਵੀ ਗੁਲਚ ਦੇ ਮਨ ਤੋਂ ਗੁੱਸੇ ਦੇ ਬੱਦਲ ਨਹੀਂ ਦੂਰ ਹੋਏ ਸਨ।
''ਕੀ ਸਭ ਰਾਜ਼ੀ ਖੁਸ਼ੀ ਹਨ — ?'' ਕਪਾਹੀ ਨੇ ਪੁੱਛਿਆ।
''ਹਾਂ।''
''ਮਾਂ ਰਾਜ਼ੀ ਖੁਸ਼ੀ ਹੈ ਨਾ ?''
''ਸਫੀਅਤ ਬੁੱਢੇ ਦੇ ਘਰ ਓਧਰ...?''
''ਕੋਈ ਵੀ ਨਹੀਂ ਮਰਿਆ, ਚੁੱਪ ਕਰ ਜਾ।''

## ਛੱਬੀ

ਉਸ ਦਿਨ ਗੁਲਚ ਨੂੰ ਰਾਤ ਨੀਂਦ ਨਹੀਂ ਆਈ। ਗਰਮੀ ਵੀ ਬੜੀ ਸੀ ਤੇ ਦਿਨ ਭਰ ਧੁੱਪ ਵਿਚ ਹੀ ਖੱਜਲ ਹੋਣਾ ਪਿਆ। ਕਈ ਘਰਾਂ ਤੋਂ ਚਾਹ ਪਾਣੀ ਵੀ ਪੀਣਾ ਪਿਆ। ਉਸਨੇ ਸੌਣ ਦੀ ਕੋਸ਼ਿਸ਼ ਕੀਤੀ, ਪਰ ਕਈ ਫਿਕਰਾਂ ਦੇ ਕਾਰਨ ਨੀਂਦ ਨਹੀਂ ਆਈ।

ਕੁਕੜ ਦੀ ਬਾਂਗ ਨਾਲ ਉਹ ਉੱਠ ਖਲੋਤਾ।

ਪੂਰਬ ਦੇ ਪਾਸੇ ਆਕਾਸ਼ ਵਿਚ ਉਸ ਸਮੇਂ ਹਲਕੀ ਜਿਹੀ ਰੋਸ਼ਨੀ ਦਿਖਾਈ ਦੇ ਰਹੀ ਸੀ। ਘਰ ਦੇ ਅੰਦਰ ਥੋੜ੍ਹਾ ਬਹੁਤ ਪ੍ਰਕਾਸ਼ ਆ ਰਿਹਾ ਸੀ। ਸ਼ੁਕਰ ਗ੍ਰਹਿ ਦਾ ਪ੍ਰਕਾਸ਼ ਉਸ ਸਮੇਂ ਵੀ ਮੰਦ ਨਹੀਂ ਪਿਆ ਸੀ। ਉਸ ਦਾ ਪ੍ਰਕਾਸ਼ ਥੋੜ੍ਹਾ ਜਿਹਾ ਲਾਲ ਹੋ ਗਿਆ ਸੀ। ਪੱਛਮ ਵੱਲ ਦਾ ਆਕਾਸ਼ ਉਸ ਵੇਲੇ ਵੀ ਧੁਆਂਖੇ ਹੋਏ ਹਨੇਰੇ ਵਿਚ ਡੁੱਬਾ ਹੋਇਆ ਸੀ।

ਬਿਨਾ ਖੜਾਕ ਕੀਤਿਆਂ ਦਰਵਾਜ਼ਾ ਖੋਲ੍ਹ ਕੇ ਉਹ ਬਾਹਰ ਨਿਕਲ ਆਇਆ। ਨਦੀ ਦੇ ਕੰਢੇ ਵਲੋਂ ਠੰਢੀ ਹਵਾ ਦਾ ਇਕ ਝੌਂਕਾ ਆ ਰਿਹਾ ਸੀ। ਹਵਾ ਵਿਚ ਨਮੀ ਸੀ ਜੋ ਸ਼ਰੀਰ ਨੂੰ ਬਿਲਕੁਲ ਠੰਢਾ ਕਰੀ ਜਾ ਰਹੀ ਸੀ।

ਵਿਹੜਾ ਜ਼ਰਾ ਚਿਕੜ ਨਾਲ ਭਰਿਆ ਹੋਇਆ ਸੀ। ਘੱਟੇ ਭਰੇ ਵਿਹੜੇ ਵਿਚ ਅਖੀਰ ਚੇਤ ਦੀ ਬਾਕੀ ਰਾਤ ਕੋਹਰੇ ਨਾਲ ਭਿੱਜੀ ਹੋਈ ਸੀ। ਵਿਹੜੇ ਵਿਚ ਪੈਰ ਰੱਖ ਕੇ ਗੁਲਚ ਨੂੰ ਚੈਨ ਆਇਆ। ਬਿਆਈ ਦੇ ਦਿਨਾਂ ਵਿਚ ਠੀਕ ਉਸ ਸਮੇਂ ਹੀ ਹਲੀਂ ਉਠਦਾ ਸੀ। ਉਸ ਸਮੇਂ ਠਹਿਰਨ ਦਾ ਵਕਤ ਨਹੀਂ ਹੁੰਦਾ, ਵੇਖਣ ਦੀ ਵਿਹਲ ਨਹੀਂ ਹੁੰਦੀ। ਕਾਹਲੀ ਜੋਗ ਲੈ ਕੇ ਉਹ ਪੈਲੀ ਵਿਚ ਪੁੱਜਦਾ ਹੈ। ਇਸ ਵੇਲੇ ਉਸਨੂੰ ਖੇਤਾਂ ਵਿਚ ਜਾਣ ਦੀ ਲੋੜ ਨਹੀਂ ਸੀ। ਆਕਾਸ਼ ਅਤੇ ਧਰਤੀ ਨੂੰ

ਵੇਖਣ ਲਈ ਉਸਨੂੰ ਹੁਣ ਵਿਹਲ ਲੱਭਾ ਸੀ ।

ਉਸ ਸਮੇਂ ਅਜੇ ਕੋਈ ਵੀ ਆਦਮੀ ਜਾਗਿਆ ਨਹੀਂ ਸੀ । ਬਾਂਗ ਦੇਣ ਦੇ ਬਾਅਦ ਮੁਰਗੇ ਵੀ ਸੌਂ ਗਏ ਸਨ । ਸੂਰਜ ਦੀ ਰੋਸ਼ਨੀ ਨਹੀਂ ਸੀ । ਤਾਰਿਆਂ ਦੀ ਲੋਅ ਵੀ ਨਹੀਂ ਸੀ । ਮਟਿਆਲੇ ਨੀਲੇ ਆਕਾਸ਼ ਦਾ ਆਪਣਾ ਪ੍ਰਕਾਸ਼ ਚਾਰੇ ਪਾਸੇ ਬਿੱਖਰ ਰਿਹਾ ਸੀ । ਚਿੱਟਾ ਨੀਲਾ-ਮਟਿਆਲਾ-ਪੀਲਾ । ਇਹ ਆਕਾਸ਼ ਦਾ ਆਪਣਾ ਰੰਗ ਹੈ । ਬੇਲਾਗ ਆਨੰਦ ਵਿਚ ਹੈਰਾਨ ਹੋ ਕੇ ਉਸਨੇ ਚਾਰੇ ਪਾਸੇ ਨਜ਼ਰ ਮਾਰੀ । ਧਰਤੀ ਸੁਕੜ ਕੇ ਉਸ ਦੇ ਕੋਲ ਆ ਰਹੀ ਹੈ । ਉਸਦਾ ਮਨ ਬਿਲਕੁਲ ਸਾਫ਼ ਹੋ ਗਿਆ ਹੈ । ਆਪਣੇ ਆਨੰਦ ਦੀ ਗੱਲ ਨੂੰ, ਕਿਸੇ ਹੋਰ ਨੂੰ ਬਹੁਤ ਸਾਰੀਆਂ ਗੱਲਾਂ ਸਮਝਾ ਕੇ ਦੱਸਣ ਦੀ ਖਾਹਸ਼ ਹੋਈ ।

ਉਸਨੇ ਚਾਰੇ ਪਾਸੇ ਦੇਖਿਆ — ਕੋਈ ਨਹੀਂ ਹੈ ।

ਵਿਹੜੇ ਵਿਚ ਇਕ ਪਾਸੇ ਸੰਢੇ ਬੱਧੇ ਸਨ । ਉਹ ਸੁੱਤੇ ਸਨ । ਕੋਲ ਜਾ ਕੇ ਇਕ ਸੁੱਤੀ ਹੋਈ ਮੱਝ ਤੇ ਹੱਥ ਫੇਰਨਾ ਸ਼ੁਰੂ ਕਰ ਦਿੱਤਾ । ਮੱਝ ਨੇ ਇਕ ਵਾਰ ਅੱਖ ਖੋਲ੍ਹ ਕੇ ਦੇਖਿਆ ਅਤੇ ਗੁਲਚ ਨੂੰ ਸਾਮ੍ਹਣੇ ਵੇਖ ਕੇ ਫਿਰ ਅੱਖਾਂ ਮੀਟ ਲਈਆਂ ਅਤੇ ਸੌਂ ਗਈ । ਉਹ ਗਊਸ਼ਾਲਾ ਦੇ ਨੇੜੇ ਗਿਆ । ਸਾਰੀਆਂ ਮੱਝਾਂ ਗਾਵਾਂ ਤੇ ਬਲਦ ਪਿੱਠ ਤੇ ਸਿਰ ਰੱਖ ਸੁੱਤੇ ਹਨ । ਉਹ ਲਾਲ ਵੱਛੇ ਦੇ ਸਰੀਰ ਤੇ ਥਾਪੀ ਦੇ ਕੇ ਪਿਛਾਂਹ ਆ ਗਿਆ ।

ਉਸਨੇ ਫਿਰ ਚਾਰੇ ਪਾਸੇ ਦੇਖਿਆ । ਪੂਰਬ ਦਾ ਆਕਾਸ਼ ਸਹਿਜੇ ਸਹਿਜੇ ਨਿੰਬਲ ਹੋ ਰਿਹਾ ਸੀ । ਸ਼ੁਕਰ ਗ੍ਰਹਿ ਦੀ ਰੋਸ਼ਨੀ ਧੁੰਦਲੀ ਹੁੰਦੀ ਜਾ ਰਹੀ ਸੀ । ਜਿਵੇਂ ਰੋਸ਼ਨੀ ਨੂੰ ਚਾਰੇ ਪਾਸੇ ਖਿਲਾਰ ਰਹੀ ਹੋਵੇ ।

ਗੁਲਚ ਦੇ ਸਾਹਮਣੇ ਸੂਰਜਮੁਖੀ ਦਾ ਬੂਟਾ ਖੜਾ ਸੀ । ਉਹ ਜ਼ਰਾ ਉਸਦੇ ਕੋਲ ਚਲਾ ਗਿਆ । ਉਹ ਇਕ ਡੋਡੇ ਵੱਲ ਵੇਖਣ ਲੱਗਾ । ਇਹ ਸੂਰਜਮੁਖੀ ਦਾ ਬੂਟਾ ਪਿਛਲੇ ਸਾਲ ਹੀ ਤਰਾ ਨੇ ਲਗਾਇਆ ਸੀ । ਅੱਜ ਉਹ ਉਸਦੇ ਕੱਦ ਦੇ ਬਰਾਬਰ ਹੋ ਗਿਆ ਹੈ । ਉਸਨੇ ਅਚਾਨਕ ਦੇਖਿਆ ਕਿ ਉਸਦੇ ਦੇਖਦਿਆਂ ਹੀ ਦੇਖਦਿਆਂ ਸੂਰਜ-ਮੁਖੀ ਦਾ ਡੋਡਾ ਖਿੜ ਕੇ ਇਕ ਹੱਸਦੇ ਫੁੱਲ ਵਿਚ ਬਦਲ ਗਿਆ ਹੈ ।

ਉਸਨੇ ਕਦੇ ਵੀ ਫੁੱਲ ਖਿੜਦਾ ਨਹੀਂ ਦੇਖਿਆ ਸੀ । ਖਿੜਿਆ ਹੋਇਆ ਫੁੱਲ ਹੈ ।

ਫੁੱਲ ਇਸੇ ਤਰ੍ਹਾਂ ਖਿੜਦਾ ਹੈ, ਉਸਨੇ ਆਪਣੇ ਆਪ ਨੂੰ ਕਿਹਾ ।

ਅੱਖਾਂ ਸਾਮ੍ਹਣੇ ਖਿੜੇ ਫੁੱਲ ਨੂੰ ਦੇਖ ਕੇ ਉਸਦੇ ਮਨ ਵਿਚ ਕੁਝ ਨਵੇਂ ਭਾਵ ਜਾਗੇ । ਤਰਾ ਨੂੰ ਬੁਲਾ ਕੇ ਖਿੜਿਆ ਫੁੱਲ ਦੱਸ ਕੇ ਉਸਨੂੰ ਕਿੰਨਾ ਆਨੰਦ ਹੋਵੇਗ ।— ਉਸਨੇ ਸੋਚਿਆ ।

ਅਤੇ ਪਲ ਦੀ ਪਲ ਫੁੱਲ ਵੱਲ ਤੱਕ ਕੇ ਉਹ ਦਹਿਲੀਜ਼ ਤੇ ਆਇਆ ।

ਉਸਨੇ ਫਿਰ ਆਕਾਸ਼ ਵੱਲ ਵੇਖਿਆ, ਪੂਰਬ ਦੇ ਆਕਾਸ਼ ਦੀ ਛਾਤੀ ਦੇ ਸਫੇਦ ਬੱਦਲਾਂ ਵਿਚ ਸੁਨਹਿਰੀ ਤੇ ਸਿੰਧੂਰੀ ਰੇਖਾਵਾਂ ਖਿੱਚੀਆਂ ਹਨ । ਸੁੰਦਰ, ਸ਼ਾਂਤ ਪ੍ਰਕਾਸ਼ ਧਰਤੀ ਤੇ ਵਿਛ ਰਿਹਾ ਹੈ ।

ਆਕਾਸ਼ ਕਿੰਨਾ ਸੁੰਦਰ ਲਗ ਰਿਹਾ ਹੈ ।

ਕਿੰਨਾ ਸੁੰਦਰ ਲਗ ਰਹੀ ਹੈ ਧਰਤੀ !

ਤਾਰਾ ਨੂੰ ਜਗਾ ਦਿਆਂ —

ਉਮੰਗ ਨਾਲ ਉਛੱਲ ਕੇ ਉਹ ਅੰਦਰ ਤਰਾ ਦੇ ਕਮਰੇ ਵਿਚ ਚਲਿਆ ਗਿਆ। ਅੰਦਰ ਦੇ ਕਮਰੇ ਵਿਚ ਕਪਾਹੀ ਅਜੇ ਵੀ ਘੂਕ ਸੁੱਤੀ ਹੈ। ਉਸ ਦੇ ਬਿਸਤਰੇ ਦੇ ਕੋਲ ਦੀ ਹੋ ਕੇ ਉਹ ਤਰਾ ਦੇ ਕਮਰੇ ਵਿਚ ਗਿਆ, ਪਰ ਉਸਨੂੰ ਕੋਈ ਹੋਸ਼ ਹੀ ਨਹੀਂ ਹੈ। ਘੁਰਾੜੇ ਮਾਰ ਕੇ ਸੌਂ ਰਹੀ ਹੈ। ਸਵੇਰ ਦੀ ਮਿੱਠੀ ਨੀਂਦ—

ਤਰਾ ਦੇ ਬਿਸਤਰੇ ਕੋਲ ਜਾ ਕੇ ਉਹ ਇਕ ਵਾਰਗੀ ਰੁਕ ਗਿਆ।

ਨੀਵੀਂ ਕੰਧ ਦੇ ਉਪਰ ਦੀ ਅਤੇ ਛੋਟੀ ਖਿੜਕੀ ਵਿਚੋਂ ਦੀ ਹੋ ਕੇ ਤੜਕੇ ਦੀ ਰੋਸ਼ਨੀ ਅੰਦਰ ਆ ਰਹੀ ਹੈ। ਤਰਾ ਦੇ ਬਿਸਤਰੇ ਤੇ, ਤਰਾ ਦੇ ਸਰੀਰ ਤੇ ਰੋਸ਼ਨੀ ਆ ਕੇ ਪੋਲੀ ਜੇਹੀ ਵਿਛੀ ਹੋਈ ਹੈ।

ਗੁਲਚ ਨੇ ਚੁਪ ਤਰਾ ਵਲ ਵੇਖਿਆ।

ਤਰਾ ਸੁੱਤੀ ਹੋਈ ਹੈ। ਉਹ ਉਪਰ ਨੂੰ ਮੂੰਹ ਕਰਕੇ ਸੁੱਤੀ ਹੋਈ ਹੈ। ਗਰਮੀ ਦੇ ਕਾਰਨ ਹੀ ਸ਼ਾਇਦ ਉਸਨੇ ਜਾਮਾ ਖੋਲ੍ਹਿਆ ਹੋਇਆ ਸੀ। ਉਸਦਾ ਚਿੱਟਾ ਦੁੱਧ ਸਰੀਰ ਲਿਸ਼ਕਾ ਮਾਰ ਰਿਹਾ ਸੀ। ਹਾਥੀ ਦੰਦ ਵਰਗੇ ਚਿੱਟੇ ਭਰਵੇਂ ਉਸਦੇ ਦੋਵੇਂ ਹਿੱਕ ਉਭਾਰ ਸਾਹ ਲੈਂਦਿਆਂ ਉਪਰ ਥੱਲੇ ਹੋ ਰਹੇ ਸਨ। ਉਸਦੀਆਂ ਦੋਵੇਂ ਭਰਵੀਆਂ ਬਾਹਵਾਂ ਬਿਸਤਰੇ ਤੇ ਢਿੱਲੀਆਂ ਪਈਆਂ ਹਨ। ਇਕ ਹੱਥ ਬਿਸਤਰੇ ਤੋਂ ਥੱਲੇ ਲਟਕਿਆ ਹੋਇਆ ਹੈ।

ਤਰਾ ਦੀ ਮੇਖਲਾ ਉਪਰ ਚੁੱਕੀ ਜਾਣ ਕਰਕੇ ਉਸਦੇ ਦੋਵੇਂ ਚਿੱਟੇ ਪੱਟ ਨੰਗੇ ਹੋਏ ਸਨ।

ਗੁਲਚ ਹੈਰਾਨ ਹੋ ਗਿਆ।

ਉਸਦੀ ਹਿੱਕ ਕੰਬਣ ਲੱਗੀ। ਇੰਨਾ ਭਰਪੂਰ ਰੂਪ ਹੈ, ਏਨੀ ਅੰਨ੍ਹੀ ਜਵਾਨੀ ਹੈ, ਸਰੀਰ ਦਾ ਏਨਾ ਭਰਪੂਰ ਵਿਕਾਸ ਉਸਨੇ ਆਪਣੇ ਜੀਵਨ ਵਿਚ ਕਦੇ ਨਹੀਂ ਦੇਖਿਆ ਹੈ। ਕੱਚੇ ਦੁੱਧ ਵਰਗੀ ਚਿੱਟੀ ਤਰਾ ਦੀ ਸਾਰੀ ਦੇਹ ਹਰ ਇਕ ਅੰਗ ਵਿਚ ਹਜ਼ਾਰਾਂ ਸੁਪਨਿਆਂ ਦਾ ਉਨਮਾਦ ਹੈ, ਹਜ਼ਾਰਾ ਕਾਮਨਾਵਾਂ ਦਾ ਸੱਦਾ ਹੈ।

ਬਾਹਰ ਧਰਤੀ ਦੇ ਰੋਸ਼ਨੀ ਵੱਧਦੀ ਵੱਧਦੀ, ਤਰਾ ਦੀਆਂ ਅੱਖਾਂ ਤੇ ਆ ਪਈ ਹੈ। ਤਰਾ ਦੇ ਮਿੱਠੇ ਹੋਠਾਂ ਤੇ ਇਕ ਮਿੱਠੀ ਮੁਸਕਾਨ ਦੀ ਰੇਖਾ ਦਿਖਾਈ ਦੇਣ ਲੱਗੀ ਹੈ। ਕਮਲ ਦੀਆਂ ਦੋ ਕਲੀਆਂ ਦੀ ਆਕਾਸ਼-ਬੰਦਨਾਂ ਵਿਚ ਹਜ਼ਾਰਾਂ ਰਾਤਾਂ ਦੀ ਚੇਤਨਾ ਦੇ ਗੁੰਮ ਹੋ ਜਾਣ ਦੀ ਉਨਮਾਦਨਾ ਹੈ।

ਗੁਲਚ ਜ਼ਰਾ ਤਰਾ ਵੱਲ ਵਧ ਗਿਆ, ਉਸਨੇ ਫਿਰ ਤਰਾ ਦੇ ਸੰਪੂਰਨ ਸਰੀਰ ਤੇ ਇਕ ਝਾਤ ਪਾਈ। ਫਿਰ ਉਸਦੇ ਬਿਸਤਰੇ ਤੋਂ ਲਮਕਦੇ ਹੱਥ ਨੂੰ ਸਹਿਜੇ ਨਾਲ ਚੁੱਕ ਕੇ ਉਸਦੀ ਛਾਤੀ ਤੇ ਰਖ ਦੇਣਾ ਚਾਹਿਆ।

ਤਰਾ ਜਾਗ ਉਠੀ।

ਉਸਨੇ ਆਪਣੀਆਂ ਅੱਖਾਂ ਨੂੰ ਬੜੀ ਕੋਮਲਤਾ ਨਾਲ ਖੋਲ੍ਹਿਆ।

ਗੁਲਚ ਜ਼ਰਾ ਡਰ ਕੇ ਸਹਿਮ ਜਿਹਾ ਗਿਆ, ਪਰ ਕਪਾਹੀ ਦੀ ਘੁਰਾੜੇ ਮਾਰਦੀ ਨੀਂਦ ਨੇ ਉਸਨੂੰ ਜ਼ਰਾ ਹੌਸਲਾ ਦਿਵਾਇਆ।

ਗੋਡਿਆਂ ਤੋਂ ਹੇਠਾਂ ਮੇਖਲਾ ਨੂੰ ਕਰਕੇ ਤਰਾ ਬਿਸਤਰੇ ਤੇ ਹੀ ਸਹਿਜ ਨਾਲ ਬੈਠ ਗਈ। ਉਸਦੀਆਂ ਅੱਖਾਂ ਉਤੇ ਇਕ ਕੋਮਲ ਤੇ ਜੇਤੂ ਸ਼ਰਮ ਦੀ ਝਲਕ ਦਿਖਾਈ ਦੇਣ ਲੱਗੀ।

ਆਪਣੀ ਸਰਲ ਦ੍ਰਿਸ਼ਟੀ ਨਾਲ ਗੁਲਚ ਵੱਲ ਸ਼ਾਂਤ ਭਾਵ ਨਾਲ ਦੇਖ ਕੇ, ਉਸਨੇ ਸਿਰਹਾਣੇ ਹੇਠੋਂ ਬਲਾਊਜ਼ ਕੱਢ ਕੇ ਪਾਇਆ।

ਗੁਲਚ ਅਵਾਕ ਖੜਾ ਰਿਹਾ।

ਅੱਖਾਂ ਦੇ ਇਸ਼ਾਰੇ ਨਾਲ ਤਰਾ ਨੇ ਪੁੱਛਿਆ — ''ਮਾਸੀ ਜਾਗ ਪਈ ਏ ?''

ਗੁਲਚ ਨੇ ਸਿਰ ਹਿਲਾਇਆ : ''ਨਹੀਂ ਜਾਗੀ।''

ਚਾਦਰ ਸਰੀਰ ਤੇ ਲਪੇਟ ਕੇ ਬਿਨਾ ਬੋਲੇ ਤਰਾ ਬਿਸਤਰੇ ਤੋਂ ਉਤਰੀ ਤੇ ਅੱਖਾਂ ਦੇ ਇਸ਼ਾਰੇ ਨਾਲ ਗੁਲਚ ਨੂੰ ਬਾਹਰ ਆਉਣ ਲਈ ਕਿਹਾ।

ਗੁਲਚ ਸਹਿਜੇ ਨਾਲ ਬਾਹਰ ਨਿਕਲ ਗਿਆ।

ਉਸਦੇ ਪਿਛੇ ਤਰਾ ਵੀ ਬਾਹਰ ਨਿਕਲ ਆਈ।

ਦੋਹਾਂ ਨੇ ਕਪਾਹੀ ਵੱਲ ਵੇਖਿਆ। ਉਹ ਅਜੇ ਵੀ ਘੂਕ ਸੁੱਤੀ ਹੈ।

ਵਿਹੜੇ ਵਿਚ ਇਕ ਪਾਸੇ ਸੂਰਜਮੁਖੀ ਦੇ ਬੂਟੇ ਕੋਲ ਆ ਕੇ ਗੁਲਚ ਰੁਕ ਗਿਆ।

ਤਰਾ ਵੀ ਉਸਦੇ ਸੱਜੇ ਪਾਸੇ ਆ ਕੇ ਖਲੋ ਗਈ।

ਪੂਰਬ ਦੇ ਆਕਾਸ਼ ਵਿਚ ਉਸ ਸਮੇਂ ਸਵੇਰ ਦਾ ਰੰਗ ਸਪੱਸ਼ਟ ਹੋਣ ਲੱਗਾ ਸੀ। ਗੁਲਚ ਨੇ ਆਕਾਸ਼ ਵੱਲ ਤੱਕਿਆ। ਧਰਤੀ ਹੁਣ ਉਨਮੁਕਤ ਪ੍ਰਕਾਸ਼ ਨਾਲ ਸਾਫ ਲਿਸ਼ਕ ਰਹੀ ਸੀ।

ਸਿਰ ਚੁੱਕ ਕੇ ਗੁਲਚ ਦੇ ਮੂੰਹ ਵੱਲ ਤੱਕ ਕੇ ਉਸਨੇ ਸਹਿਜੇ ਨਾਲ ਪੁੱਛਿਆ — ''ਕੀ ਹੋਇਆ ਹੈ ?''

ਕੁਝ ਕਹੇ ਬਿਨਾ ਗੁਲਚ ਨੇ ਸੂਰਜਮੁਖੀ ਦੇ ਫੁੱਲ ਵਲ ਉਂਗਲੀ ਚੁੱਕ ਕੇ ਇਸ਼ਾਰਾ ਕੀਤਾ।

ਖਿੜੇ ਹੋਏ ਫੁੱਲਾਂ ਨੂੰ ਦੇਖ ਕੇ ਤਰਾ ਦਾ ਮੂੰਹ ਖਿੜ ਉਠਿਆ।

ਆਕਾਸ਼ ਦਾ ਪ੍ਰਕਾਸ਼ ਆ ਕੇ ਉਸ ਫੁੱਲ ਨੂੰ ਛੋਹ ਰਿਹਾ ਸੀ। ਹਵਾ ਜ਼ਰਾ ਕੁ ਗਰਮ ਹੋਣ ਲੱਗੀ ਸੀ।

''ਮੇਰੇ ਕੋਲ ਕਿਉਂ ਗਏ ਸੀ ?'' ਤਰਾ ਨੇ ਸਹਿਜੇ ਨਾਲ ਪੁੱਛਿਆ।

ਉਸਨੇ ਪੋਲੀ ਜੇਹੀ ਆਵਾਜ਼ ਵਿਚ ਉੱਤਰ ਦਿੱਤਾ — ''ਮੇਰੇ ਸਾਹਮਣੇ ਦੇਖਦਿਆਂ ਹੀ ਦੇਖਦਿਆਂ ਇਹ ਫੁੱਲ ਖਿੜ ਉਠਿਆ ਹੈ, ਤੈਨੂੰ ਬੁਲਾ ਕੇ ਦੱਸਣ ਲਈ ਗਿਆ ਸਾਂ।''

ਤਰਾ ਨੇ ਸੁੰਦਰ ਹਾਸਾ ਹੱਸ ਕੇ ਰਿਹਾ — ''ਓ, ਮੈਂ ਸਮਝਿਆ ਕੋਈ ਹੋਰ ਗੱਲ ਹੈ।''

ਗੁਲਚ ਨੇ ਇਕ ਵਾਰ ਤਰਾ ਵੱਲ ਵੇਖਿਆ, ਉਸਦਾ ਰੰਗ ਸ਼ਰਮ ਅਤੇ ਖੁਸ਼ੀ ਨਾਲ ਲਾਲ ਹੋ ਗਿਆ ਸੀ।

ਇਸਦੇ ਬਾਅਦ ਉਸਦੀ ਬਾਂਹ ਫੜ ਕੇ ਉਸਨੂੰ ਝੰਜੋੜ ਕੇ ਕਿਹਾ — ''ਏਡੀ ਵੱਡੀ ਹੋ ਗਈ ਏਂ, ਸੌਣਾ ਵੀ ਨਹੀਂ ਆਉਂਦਾ।''

ਸ਼ਰਮ ਦੇ ਮਾਰਿਆਂ ਲਾਲ ਹੋਏ ਮੂੰਹ ਨਾਲ ਤਰਾ ਨੇ ਉਸੇ ਆਵਾਜ਼ ਵਿਚ ਕਿਹਾ — "ਘਰ ਵਿਚ ਹੋਰ ਹੈ ਹੀ ਕੌਣ, ਸਿਰਫ ਤੂੰ ਹੀ ਘਰ ਵਿਚ ਏਂ ।"

ਗੁਲਚ ਹੋਰ ਨਾ ਬੋਲ ਸਕਿਆ ।

"ਤੇਰੀ ਮਾਸੀ ਉੱਠ ਖਲੋਤੀ ਹੋਏਗੀ — ।"

ਤਰਾ ਨੇ ਇਸ ਵਾਰ ਜ਼ਰਾ ਉੱਚੀ ਆਵਾਜ ਵਿਚ ਕਿਹਾ, "ਹੋਰ ਏਨੀ ਦੇਰ ਤੱਕ ਸਾਰੇ ਸੁੱਤੇ ਰਹਿਣੇ ਚਾਹੀਦੇ ਨੇ ?"

ਇਕ ਹਲਕਾ ਅਤੇ ਖੁਸ਼ੀ ਭਰਿਆ ਮਨ ਲੈ ਕੇ ਗੁਲਚ ਕਪਾਹੀ ਦੇ ਕਮਰੇ ਵਿਚ ਵੜ ਗਿਆ । ਉਸ ਵੇਲੇ ਤਕ ਸਾਫ਼ ਰੌਸ਼ਨੀ ਹੋ ਗਈ ਸੀ । ਸਵੇਰਾ ਹੋ ਗਿਆ ਸੀ । ਕਪਾਹੀ ਦੀ ਨੀਂਦ ਅਜੇ ਵੀ ਨਹੀਂ ਸੀ ਟੁੱਟੀ । ਗਰਮੀ ਦੇ ਕਾਰਨ ਉਸਨੂੰ ਰਾਤ ਸ਼ਾਇਦ ਨੀਂਦ ਨਹੀਂ ਆਈ ਸੀ ।

ਉਹ ਕਪਾਹੀ ਕੋਲ ਗਿਆ ।

ਵੱਖੀ ਭਾਰ ਕਪਾਹੀ ਸੁੱਤੀ ਹੋਈ ਹੈ । ਉਸ ਦਾ ਇਕ ਹੋਠ ਜ਼ਰਾ ਦੱਬ ਕੇ ਟੇਢਾ ਹੋ ਕੇ ਲਮਕਿਆ ਹੋਇਆ ਹੈ । ਉਸਦੀ ਦੇਹ ਤੋਂ ਵੀ ਕਪੜਾ ਲੱਥਾ ਹੋਇਆ ਸੀ । ਉਸਦੀ ਦੇਹ ਦਾ ਰੰਗ ਵੀ ਤਰਾ ਦੀ ਦੇਹ ਵਾਂਗ ਗੋਰਾ ਲਾਲੀ ਭਰਿਆ ਹੈ । ਪਰ ਉਸਦੀ ਦੇਹ ਤਰਾ ਦੀ ਦੇਹ ਦੀ ਤਰ੍ਹਾਂ ਮਹੀਨ ਅਤੇ ਭਰਪੂਰ ਨਹੀਂ ਹੈ । ਉਸਦੀ ਦੇਹ ਅਤੇ ਗਲ੍ਹਾਂ ਤੇ ਦੋ ਚਾਰ ਅਸਪੱਸ਼ਟ ਰੇਖਾਵਾਂ ਉੱਭਰ ਆਈਆਂ ਹਨ । ਉਸਦੇ ਮੂੰਹ ਤੇ ਉਮਰ ਦਾ ਦਬਾਅ ਸਪੱਸ਼ਟ ਦਿਖਾਈ ਦੇ ਰਿਹਾ ਹੈ । ਉਹਦੇ ਹਿੱਕ ਉਭਾਰ ਵੀ ਭਰੇ ਹੋਏ ਮੋਟੇ ਹਨ । ਪਰ ਜ਼ਰਾ ਲੰਮੇ ਹੋ ਕੇ ਲਮਕ ਪਏ ਹਨ ।

ਜਵਾਨੀ ਦੀ ਸੁੰਦਰਤਾ ਨੂੰ ਪੂਰੀ ਤਰ੍ਹਾਂ ਬੰਨ੍ਹ ਕੇ ਨਹੀਂ ਰੱਖ ਸਕੇ ਹਨ ।

ਬਾਹੋਂ ਫੜ ਕੇ ਗੁਲਚ ਨੇ ਉਸਨੂੰ ਜਗਾ ਦਿੱਤਾ ।

"ਵੇਖੋ — ਕਿੰਨਾ ਸੌਂਦੀ ਹੈ, ਉਠ ਦੁਪਹਿਰ ਹੋ ਗਈ ਹੈ ।" ਕਪਾਹੀ ਉਬਾਸੀ ਲੈ ਕੇ ਉਠ ਖਲੋਤੀ । ਉਹ ਆਮ ਤੌਰ ਤੇ ਏਨੀ ਦੇਰ ਤੱਕ ਨਹੀਂ ਸੌਂਦੀ ।

"ਕੀ ਦਰਬੇ ਨੂੰ ਖੋਲ੍ਹ ਦਿੱਤਾ ਹੈ ਤਰਾ ?" ਅੱਖਾਂ ਮਲ ਕੇ ਬਿਸਤਰੇ ਤੋਂ ਹੀ ਕਪਾਹੀ ਨੇ ਉੱਚੀ ਆਵਾਜ਼ ਨਾਲ ਕਿਹਾ । ਪਰ ਓਸ ਵੇਲੇ ਤਰਾ ਭਾਂਡੇ ਲੈ ਕੇ ਤਲਾਅ ਦੇ ਕੰਢੇ ਪਹੁੰਚ ਗਈ ਸੀ । ਉਸਨੇ ਮਾਸੀ ਦੀ ਆਵਾਜ਼ ਹੀ ਨਹੀਂ ਸੁਣੀ । ਸੁਣਨ ਤੇ ਵੀ ਨਾ ਸੁਣਨ ਦਾ ਬਹਾਨਾ ਕੀਤਾ ।

ਸਵੇਰ ਦਾ ਸੁਹਾਵਣਾ ਮੌਸਮ ਹੈ । ਗੁਲਚ ਦਾ ਮਨ ਵੀ ਖੁਸ਼ੀ ਨਾਲ ਭਰਿਆ ਹੈ, ਪਿਛਲੇ ਦਿਨੀਂ ਡਾਲਿਮ ਪਿੰਡ ਤੋਂ ਲਿਆਂਦੇ ਦੁਖੜੇ ਦੇ ਬੱਦਲ ਵੀ ਨਿੰਬਲ ਹੋ ਗਏ ਸਨ । ਕੁਝ ਕੁ ਅਸਪੱਸ਼ਟ ਆਸ ਅਤੇ ਇਕ ਸਪੱਸ਼ਟ ਆਨੰਦ ਨਾਲ ਗੁਲਚ ਦਾ ਮਨ ਪ੍ਰਫੁਲਿਤ ਹੋ ਗਿਆ । ਉਸਨੇ ਗਊਸ਼ਾਲਾ ਦਾ ਦਰਵਾਜ਼ਾ ਖੋਲ੍ਹ ਦਿੱਤਾ । ਗਊਆਂ–ਵੱਛੇ ਨਿਕਲ ਆਏ । ਸੂਈ ਗਾਂ ਨੂੰ ਇਕ ਪਾਸੇ ਕਿੱਲੇ ਨਾਲ ਬੰਨ੍ਹ ਕੇ ਬਾਕੀ ਡੰਗਰਾਂ ਨੂੰ ਬਾਹਰ ਕੱਢ ਦਿਤਾ । ਪੂਛ ਹਿਲਾ ਕੇ ਦੌੜਦੇ ਹੋਏ ਵੱਛੇ ਕੱਟੇ ਨਦੀ ਵਲ ਜਾਣ ਲਗੇ ।

ਕਪਾਹੀ ਦੇ ਵਿਹੜੇ ਵਿਚ ਖੁਸ਼ੀ ਦਾ ਕੁਝ ਰੰਗ ਖਿਲਰ ਗਿਆ ।

ਕਪਾਹੀ ਨੇ ਗੁਲਚ ਦੇ ਆਨੰਦ ਨੂੰ ਮਹਿਸੂਸ ਕੀਤਾ । ਪਰ ਉਸਦਾ ਕੋਈ ਕਾਰਨ

ਉਸਨੂੰ ਸਮਝ ਵਿਚ ਨਾ ਆਇਆ । ਫਿਰ ਵੀ ਗੁਲਚ ਨੂੰ ਜ਼ਰਾ ਖੁਸ਼ ਵੇਖ ਕੇ ਉਸਨੂੰ ਵੀ ਖੁਸ਼ੀ ਹੋਈ । ਇਹ ਆਦਮੀ ਮਨ੍ਹੇਰੇ ਤੋਂ ਰਾਤ ਦੇ ਖਾਉ ਪੀਏ ਹੋਣ ਤੱਕ ਕੰਮ ਕਰਨਾ ਹੀ ਜਾਣਦਾ ਹੈ, ਹੱਸਣਾ, ਗੱਲਾਂ ਕਰਨੀਆਂ ਆਦਿ ਤੇ ਜਾਣਦਾ ਹੀ ਨਹੀਂ । ਅੱਜ ਹੀ ਜ਼ਰਾ ਇਸਦਾ ਮਨ ਖੁਸ਼ ਨਜ਼ਰ ਆਇਆ ਹੈ ।

ਕਪਾਹੀ ਨੇ ਤਰਾ ਵਿਚ ਕਿਸੇ ਪ੍ਰਕਾਰ ਦੀ ਬਾਹਰੀ ਤਬਦੀਲੀ ਨਹੀਂ ਵੇਖੀ । ਇਹ ਵੀ ਗੁਲਚ ਵਰਗੀ ਹੈ । ਸਿਰ ਨੀਵਾਂ ਕਰ ਕੇ ਉਹ ਸਿਰਫ਼ ਕੰਮ ਹੀ ਕਰਨਾ ਜਾਣਦੀ ਹੈ । ਮੂੰਹ ਤੇ ਕੋਈ ਹਾਸਾ ਨਹੀਂ ਹੈ । ਪਤਾ ਨਹੀਂ ਕਿਸ ਤਰ੍ਹਾਂ ਦੀ ਮੁਟਿਆਰ ਹੈ ਇਹ !

ਕਪਾਹੀ ਤਰਾ ਦੇ ਮਨ ਦੀ ਹਾਲਤ ਬਾਰੇ ਜਾਨਣ ਲਈ ਕਦੇ ਕਦੇ ਕੋਸ਼ਿਸ਼ ਨਹੀਂ ਕਰਦੀ, ਐਸੀ ਗੱਲ ਨਹੀਂ ।

ਤਰਾ ਦੀ ਉਮਰ ਵਿਆਹੁਣ ਯੋਗ ਹੋ ਗਈ ਹੈ । ਵੇਖਦਿਆਂ ਹੀ ਵੇਖਦਿਆਂ ਉਸਦੀ ਉਮਰ ਸਤਾਰ੍ਹਾਂ ਸਾਲਾਂ ਦੀ ਹੋ ਗਈ ਹੈ । ਉਹ ਹੁਣ ਛੋਟੀ ਹੈ । ਇਸ ਦੇ ਇਲਾਵਾ ਟੱਬਰ ਵਿਚ ਹੋਰ ਕੋਈ ਜੀ ਨਹੀਂ ਹੈ । ਉਹ ਕਿਸ ਨਾਲ ਦਿਲ ਦੀ ਗੱਲ ਕਰੇ ? ਹੋਰ ਕਿਸੇ ਦੇ ਘਰ ਜਾਣ ਲਈ ਵੀ ਏਥੇ ਕਿਸੇ ਨਜ਼ਦੀਕੀ ਆਦਮੀ ਦਾ ਟੱਬਰ ਨਹੀਂ ਹੈ । ਸਭ ਲੋਕ ਨਵੇਂ ਨਵੇਂ ਵਾਕਫ ਬਣੇ ਹਨ ਅਤੇ ਮੁਟਿਆਰ ਕੁੜੀ ਨੂੰ ਐਵੇਂ ਸਭ ਦੇ ਘਰ ਆਉਣਾ ਜਾਣਾ ਵੀ ਠੀਕ ਨਹੀਂ । ਲੋਕ ਕਈ ਕਹਾਣੀਆਂ ਘੜ ਲੈਂਦੇ ਹਨ ।

ਗੁਲਚ ਵੀ ਇਸ ਤਰ੍ਹਾਂ ਦਾ ਹੈ ਕਿ ਤਰਾ ਦੇ ਵਿਆਹ ਲਈ ਉਹ ਕੁਝ ਨਹੀਂ ਸੋਚਦਾ ਮੈਨੂੰ ਆਪ ਹੀ ਇਸ ਬਾਰੇ ਗੱਲ ਛੇੜਨੀ ਪਵੇਗੀ । ਉਹ ਕੀ ਇਸੇ ਤਰ੍ਹਾਂ ਘਰ ਵਿਚ ਬੁਢੀ ਹੋ ਜਾਏਗੀ ? ਹਾਂ, ਤਰਾ ਦੇ ਬਾਰੇ ਜੇ ਕੋਈ ਇੰਤਜ਼ਾਮ ਨਾ ਕੀਤਾ ਤਾਂ ਉਸਦੇ ਮੂੰਹ ਤੇ ਖੇੜਾ ਕਿਵੇਂ ਆਵੇਗਾ ? ਅਤੇ ਇਸ ਤਰ੍ਹਾਂ ਰਹਿਣਾ ਠੀਕ ਵੀ ਨਹੀਂ । ਇਸਦੇ ਬਾਰੇ ਗੁਲਚ ਨਾਲ ਸਲਾਹ ਕਰਨੀ ਚਾਹੀਦੀ ਹੈ ।

ਅੱਜ ਗੁਲਚ ਦਾ ਮਨ ਖੁਸ਼ ਹੈ । ਹੋਰ ਕਿਸੇ ਦਿਨ ਉਹ ਇਸ ਤਰ੍ਹਾਂ ਨਹੀਂ ਦਿਖਾਈ ਦੇਂਦਾ । ਇਨ੍ਹਾਂ ਗੱਲਾਂ ਦੇ ਬਾਰੇ ਗੱਲ ਕਰਦਿਆਂ ਵੀ ਡਰ ਲਗਦਾ ਹੈ । ਪਰ ਇਸ ਆਦਮੀ ਨੂੰ ਸੋਝੀ ਹੀ ਨਹੀਂ । ਇਹ ਗੱਲ ਵੀ ਨਹੀਂ ਹੈ; ਨਹੀਂ ਤੇ ਉਹ ਅੱਜ ਏਸ ਹੈਸੀਅਤ ਦਾ ਆਦਮੀ ਨਾ ਹੁੰਦਾ । ਉਸਨੇ ਕੁਝ ਸੋਚ ਕੇ ਰਖਿਆ ਹੋਵੇਗਾ । ਕਿਸੇ ਘਰ ਤਰਾ ਨੂੰ ਵਿਆਹ ਸਕੇ ਤਾਂ ਚਿੰਤਾ ਨਹੀਂ ਰਹੇਗੀ ।

ਪਰ ਉਸ ਦਿਨ ਉਸਦੇ ਬਾਰੇ ਚਰਚਾ ਕਰਨ ਲਈ ਉਸਨੂੰ ਕੋਈ ਮੌਕਾ ਨਹੀਂ ਮਿਲ ਸਕਿਆ । ਤਰਾ ਸਾਰਾ ਦਿਨ ਘਰੇ ਰਹੀ । ਉਸਦੇ ਸਾਹਮਣੇ ਉਸ ਬਾਰੇ ਗੱਲ ਕਰਨੀ ਠੀਕ ਨਹੀਂ ਹੈ ਅਤੇ ਦੁਪਹਿਰ ਬਾਅਦ ਗੁਲਚ ਨੇ ਕਪਾਹੀ ਦੇ ਨਾਲ ਏਧਰ ਓਧਰ ਦੀਆਂ ਦੋ ਚਾਰ ਗੱਲਾਂ ਹੀ ਕੀਤੀਆਂ ।

ਬੀਹੂ ਦੇ ਦਿਨ ਵੀ ਉਸਦੇ ਬਾਰੇ ਕੋਈ ਗੱਲ ਨਾ ਹੋ ਸਕੀ । ਉਨ੍ਹਾਂ ਦਿਨਾਂ ਵਿਚ ਗੁਲਚ ਅੱਡ ਅੱਡ ਕੰਮਾਂ ਵਿਚ ਰੁਝਿਆ ਰਿਹਾ ਸੀ । ਚਾਹੁੰਦਿਆਂ ਹੋਇਆਂ ਵੀ ਉਹ ਬੀਹੂ ਵਿਚ ਡਾਲਿਮ ਪਿੰਡ ਵਿਚ ਗਿਆ, ਅਤੇ ਨਦੀ ਦੇ ਕੰਢੇ ਅਤੇ ਖੇਤਾਂ ਵਿਚ ਉਹ ਇਕੱਲਾ ਹੀ ਘੁੰਮਦਾ ਰਿਹਾ ।

ਆਕਾਸ਼ ਦੀ ਕੁੱਖ ਵਿਚ ਪਾਣੀ ਹੀ ਪਾਣੀ ਭਰਿਆ ਬੱਦਲ ਢੋਲ ਅਤੇ ਸ਼ਹਿਨਾਈ

ਦੀ ਆਵਾਜ਼ ਸੁਣ ਕੇ ਹੇਠਾਂ ਉਤਰ ਆਇਆ ਹੈ। ਹਵਾ ਵਿਚ ਕਿਉੜੇ ਦੇ ਫੱਲ ਦੀ ਮਹਿਕ ਵਗਦੀ ਆਈ ਹੈ। ਧਨਸ਼ਿਰੀ ਦੇ ਗਰਭ ਵਿਚ ਚਸ਼ਮੇ ਵਾਂਗ ਲਹਿਰਾਂ ਦਾ ਨਾਚ ਹੋ ਰਿਹਾ। ਸਿੰਬਲ ਦੇ ਫੱਲ ਟੱਟ ਕੇ ਉਨ੍ਹਾਂ ਵਿਚੋਂ ਰੂੰ ਨਿਕਲ ਕੇ ਚਾਰੇ ਪਾਸੇ ਖਿੱਲਰ ਗਿਆ ਹੈ। ਉਡਦੇ ਬੱਦਲਾਂ ਦੇ ਨਾਲ ਉਡਦੇ ਰੂੰ ਦੀ ਦੌੜ ਜੇਹੀ ਲੱਗੀ ਹੋਈ ਹੈ।

ਸੁੱਕੇ ਮੈਦਾਨਾਂ ਦੀ ਛਾਤੀ ਨੂੰ ਚੀਰ ਕੇ ਜ਼ਮੀਨ ਹੇਠੋਂ ਘਾਹ ਦੇ ਤੀਲੇ ਨੋਕਾਂ ਕੱਢੀ ਬਾਹਰ ਆ ਗਏ ਹਨ। ਹਵਾ ਦੀ ਛਾਤੀ ਵਿਚ ਜੀਂਦੇ ਵਣ ਦੀ ਜੀਂਦੀ ਖੁਸ਼ਬੋ ਹੈ। ਆਕਾਸ਼ ਅਤੇ ਧਰਤੀ ਤੇ ਹਜ਼ਾਰਾਂ ਜ਼ਿੰਦਗੀਆਂ ਦੀਆਂ ਹਜ਼ਾਰਾਂ ਧਰਾਵਾਂ ਵਿਆਪਕ ਹਨ।

ਆਪਣੇ ਘਰ ਦੀ ਚਾਰਦੀਵਾਰੀ ਗੁਲਚ ਦੇ ਉਡਦੇ ਹੋਏ ਮਨ ਨੂੰ ਬੰਨ੍ਹ ਕੇ ਨਹੀਂ ਰਖ ਸਕਦੀ। ਮਨ ਨੂੰ ਪਰ ਲਗੇ ਹਨ। ਪੈਰਾਂ ਤੇ ਰੰਗ ਚੜ੍ਹਿਆ ਹੈ, ਰੰਗ ਦੇ ਨਾਲ ਖੁਸ਼ਬੂ ਲਿਪਟੀ ਹੋਈ ਹੈ, ਅਤੇ ਉਸ ਖੁਸ਼ਬੂ ਵਿਚ ਜੀਂਦੇ ਵਣ ਦੇ ਪ੍ਰਾਣਾਂ ਦਾ ਸੰਚਾਰ ਹੈ।

ਗੁਲਚ ਨੂੰ ਏਧਰ ਉਧਰ ਘੁੰਮਦਿਆਂ ਰਹਿਣਾ ਪੈਂਦਾ ਹੈ। ਉਹ ਬੰਧਨ ਮੁਕਤ ਪ੍ਰਾਣਾਂ ਵਾਲਾ ਪੰਛੀ ਹੈ। ਕਫਸ ਦੀ ਕੈਦ ਤੋਂ ਆਜ਼ਾਦ ਰਹਿਣਾ ਚਾਹੰਦਾ ਹੈ। ਪੱਤਣ ਦੀ ਬੇੜੀ ਪੱਤਣ ਤੋਂ ਖਹਿੜਾ ਛੁਡਾ ਕੇ ਮੰਝਧਾਰ ਵਿਚ ਚਲੀ ਜਾਣਾ ਚਾਹੁੰਦੀ ਹੈ। ਵਿਸਾਖ ਦੀ ਧਰਤੀ ਪੁਰਾਣੀ ਨੂੰ ਭੁੱਲ ਜਾਣ ਲਈ ਸੱਦਾ ਦੇਂਦੀ ਹੈ। ਸਭ ਵਾਤਾਵਰਣ ਨਵਾਂ ਹੈ। ਗੁਲਚ ਦੇ ਮਨ ਵਿਚ ਇਕ ਨਵਾਂ ਇਨਸਾਨ ਅੰਗੜਾਈ ਲੈ ਰਿਹਾ ਹੈ। ਕੱਚੇ ਸਰਕੜੇ ਦੇ ਪੱਤੇ ਹਰੇ ਹਰੇ ਨਿਕਲ ਰਹੇ ਹਨ। ਸਾਗ ਦੀਆਂ ਸੁੰਦਰ ਗੰਦਲਾਂ ਕੁੰਡਲਾਂ ਵਾਲੀਆਂ ਦਿਖਾਈ ਦਿੰਦੀਆਂ ਹਨ। ਮਨ ਦੇ ਮੋੜ ਤੇ ਰੰਗ ਚੜ੍ਹਨ ਲਗਦਾ ਹੈ।

ਗੁਲਚ ਨੂੰ ਐਸਾ ਲਗਦਾ ਹੈ ਕਿ ਜਿਵੇਂ ਉਹ ਸੱਤ ਢੋਲ ਵਜਾ ਕੇ ਨੱਚੇਗਾ। ਹੱਥਾਂ ਦੀ ਤਾੜੀ ਨਾਲ ਕਪਾਹੀ, ਤਰਾ ਅਤੇ ਪਿੰਡ ਦੀਆਂ ਕੁੜੀਆਂ ਤੇ ਨੂੰਹਾਂ ਨੂੰ ਬਿਹੂ ਵਿਚ ਨਚਾਏਗਾ। ਨੱਚਣ ਵਾਲਿਆਂ ਦੀਆਂ ਪਿੰਨੀਆਂ ਮੁੜ੍ਹਕੋ-ਮੁੜ੍ਹਕੀ ਹੋ ਜਾਣਗੀਆਂ। ਉਸ ਪੇਂਪਾ (ਇਕ ਵਾਜਾ) ਦੀ ਆਵਾਜ਼ ਨਾਲ ਕੇਤਕੀ ਦੀ ਛਾਤੀ ਕੰਬ ਉਠੇਗੀ।

ਗੁਲਚ ਬੀਹੂ ਵਿਚ ਨੱਚਣ ਨਹੀਂ ਗਿਆ ਪਰ ਉਸਦੇ ਆਪਾਰ ਉਤਸਵਮਾਈ ਹਿਰਦੇ ਵਿਚ ਚਹਿਲ-ਪਹਿਲ ਹੈ। ਉਸਦਾ ਮਨ ਨੱਚਣ ਲਗਦਾ ਹੈ।

ਕਲ ਕਲ ਕਰ ਕੇ ਵਗਣ ਵਾਲੀ ਧਨਸ਼ਿਰੀ ਨੂੰ ਉਹ ਕਹਿੰਦਾ ਹੈ, ਜ਼ਰਾ ਰੁਕ ਨਹੀਂ ਸਕਦੀ। ਰੋਜ਼ ਵਗ ਵਗ ਕੇ ਤੈਨੂੰ ਕੀ ਮਿਲਦਾ ਹੈ? ਵੈਸਾਖ ਆਇਆ ਹੈ, ਬਿਹੂ ਆਇਆ ਹੈ, ਜ਼ਰਾ ਠਹਿਰ ਕੇ ਇਕ ਵਾਰ ਨਚ ਕੇ ਵਿਖਾ, ਤੂੰ ਕੇਵਲ ਵਗਣਾ ਹੀ ਜਾਣਦੀ ਹੈਂ। ਆ, ਜਾ, ਤੈਨੂੰ ਇਕ ਦਿਨ ਵੀ ਨਾ ਨਚਾ ਸਕਿਆ, ਅਫ਼ਸੋਸ ਹੀ ਰਹਿ ਗਿਆ। ਤੇਰੇ ਕੰਢੇ ਇਕ ਦਿਨ ਅਸੀਂ ਨੱਚਾਂਗੇ, ਵਕਤ ਆਉਣ ਤੇ ਜ਼ਰਾ ਖਲੋ ਕੇ ਵੇਖ ਜਾਈਂ —।

ਹੋਰ ਵੀ ਕੁਝ ਕਹਿੰਦਾ ਹੈ, ਉਸ ਦਾ ਮਨ ਕੀ ਕਹਿੰਦਾ ਹੈ — ਉਹ ਆਪ ਵੀ ਨਹੀਂ ਸਮਝਦਾ। ਧਨਸ਼ਿਰੀ ਸ਼ਾਇਦ ਉਸਦੇ ਮਨ ਦੀ ਗੱਲ ਜਾਣਦੀ ਹੈ, ਸ਼ਾਇਦ ਇਹ ਨਹੀਂ ਜਾਣਦੀ ਕਿ ਉਸਨੂੰ ਕਿਸੇ ਦੀ ਪਰਵਾਹ ਨਹੀਂ ਹੈ। ਨੱਚਣ ਦੀ ਇੱਛਾ ਹੋਣ ਤੇ ਨੱਚਣਾ ਚਾਹੀਦਾ ਹੈ। ਗਾਉਣ ਦੀ ਇੱਛਾ ਹੋਣ ਤੇ ਗਾਉਣਾ ਚਾਹੀਦਾ ਹੈ। ਬੀਹੂ-ਨੱਚਣ ਦੀ ਇੱਛਾ ਹੋਣ ਤੇ ਬੀਹੂ-ਨੱਚਣਾ ਚਾਹੀਦਾ ਹੈ।

ਇਹ ਮਨ ਤੇ ਨਿਰਭਰ ਹੈ । ਹਨੇਰੀ ਆਉਣਾ, ਧਨਸ਼ਿਰੀ ਦਾ ਵਗਣਾ, ਸਿੰਬਲ ਦੇ ਰੂੰ ਦਾ ਉਡਣਾ, ਹੜ ਨਾਲ ਕੰਢੇ ਟੁੱਟਣਾ, ਚਾਰੇ ਪਾਸੇ ਵਿਨਾਸ਼ ਦੀ ਸ੍ਰਿਸ਼ਟੀ ਕਰਨਾ — ਇਹੀ ਜੀਵਨ ਹੈ, ਇਹੀ ਬੀਹੂ ਹੈ ।

ਗੁਲਚ ਦੇ ਮਨ ਮੰਦਰ ਤੇ ਇਸੇ ਬੀਹੂ ਦਾ ਰੰਗ ਚੜ੍ਹਿਆ ਹੈ । ਉਹ ਹੋਰ ਕੋਈ ਦੂਜੀ ਗੱਲ ਨਹੀਂ ਜਾਣਦਾ ।

## ਸਤਾਈ

ਹਾੜ ਦਾ ਮਹੀਨਾ ਮੱਕਣ ਵਾਲਾ ਸੀ । ਨੀਵੀਂ ਜ਼ਮੀਨ ਵਿਚ ਗੁਲਚ ਨੇ ਛੇਕੜ ਦੀ ਬਿਜਾਈ ਕੀਤੀ । ਨਦੀ ਦੇ ਕੰਢੇ ਜ਼ਮੀਨ ਸੀ, ਅੱਸੂ ਦੇ ਮਹੀਨੇ ਵਿਚ ਹੀ ਬਿਆਈ ਕੀਤੀ ਜਾ ਸਕਦੀ ਹੈ । ਖੇਤੀ ਦੇ ਸ਼ੁਰੂ ਦੇ ਦਿਨਾਂ ਵਿਚ ਉਸ ਵਿਚ ਪਾਣੀ ਜਮ੍ਹਾਂ ਰਹਿੰਦਾ ਹੈ । ਉਸ ਵਿਚ ਅਖੀਰ ਤੇ ਬਿਆਈ ਕਰਨੀ ਪੈਂਦੀ ਹੈ ।

ਕਿਧਰੋਂ ਚੰਦਰ ਆ ਕੇ ਉਸਨੂੰ ਪੈਲੀ ਵਿਚ ਮਿਲਿਆ ।

''ਕੀ ਅਜੇ ਵੀ ਬਿਆਈ ਰਹਿੰਦੀ ਹੈ, ਗੁਲਚ ? ਬੜੀ ਪਛੇਤ ਕਰ ਦਿੱਤੀ — ਕੀ ਗੱਲ ਹੈ ?''

''ਇਹ ਛੇਕੜ ਦੀ ਬਿਆਈ ਹੈ । ਤੂੰ ਕਿਧਰੋਂ ਆਇਆ ਏਂ ?'' ਬਿਆਈ ਵਾਲੇ ਖੇਤ ਦੀ ਵੱਟ ਤੇ ਖਲੋ ਕੇ ਗੁਲਚ ਨੇ ਕਿਹਾ ।

''ਹੋਰ ਕੀ ਹਾਲ-ਚਾਲ ਏ ?''

''ਚੰਗਾ ਹੀ ਹੈ । ਆਇਆਂ ਕਿਥੋਂ ਏਂ ?''

''ਡਾਲਿਮ ਵੱਲੋਂ ਕੋਈ ਖ਼ਬਰ ਨਹੀਂ ਮਿਲੀ ਹੈ ?''

''ਖਬਰ ਤੇ ਕੋਈ ਨਹੀਂ ਮਿਲੀ ਹੈ । ਬਹੁਤ ਦਿਨ ਹੋਏ ਓਧਰ ਗਿਆ ਹੀ ਨਹੀਂ — ਕੀ ਹੋਇਆ ?''

ਚੰਦਰ ਨੇ ਦੋ ਬੀੜੀਆਂ ਕੱਢੀਆਂ ਅਤੇ ਇਕ ਗੁਲਚ ਨੂੰ ਦਿੱਤੀ ।

ਚੰਦਰ ਦੀ ਬੀੜੀ ਨਾਲ ਹੀ ਆਪਣੀ ਲਾ ਕੇ ਗੁਲਚ ਵੀ ਕਸ਼ ਲਗਾਉਣ ਲੱਗਾ ।

''ਉਸ ਪਾਸੇ ਏਪੀਡੇਮਿਕ ਫੈਲ ਗਈ ਹੈ ।''

''ਕੀ ਫੈਲ ਗਿਆ ਏ ?'' ਏਪੀਡੇਮਿਕ ਸ਼ਬਦ ਦਾ ਅਰਥ ਗੁਲਚ ਨੂੰ ਸਮਝ ਵਿਚ ਨਾ ਆਇਆ ।

ਧੂੰਏ ਨੂੰ ਸਹਿਜੇ-ਸਹਿਜੇ ਕਢਦਿਆਂ ਚੰਦਰ ਨੇ ਕਿਹਾ — ''ਕਾਲੇਰਾ ਫੈਲ ਗਿਆ ਹੈ । ਪੁਰਾਣੇ ਡਾਲਿਮ ਵਲ ਦੋ ਜਣੇ ਮਰ ਗਏ ਹਨ ।''

ਉਸਦੀ ਆਵਾਜ ਵਿਚ ਕਿਸੇ ਕਿਸਮ ਦਾ ਦਰਦ ਨਹੀਂ ਹੈ ।

''ਕਾਲੇਰਾ ਫੈਲ ਗਿਆ ਹੈ । ਸਾਨੂੰ ਤੇ ਪਤਾ ਹੀ ਨਹੀਂ । ਹੁਣ ਕੀ ਹਾਲ ਏ ?''

''ਹੋਰ ਕਿਸੇ ਇਕ ਅੱਧੇ ਨੂੰ ਲੈ ਕੇ ਜਾਊ ? ਸਾਡੀ ਗੱਲ ਨੂੰ ਤਾਂ ਇਹ ਲੋਕ ਐਵੇਂ ਹੀ ਸੁੱਟ ਪਾਉਂਦੇ ਹਨ । ਵਾਈ ਨਾਟ ਡਾਈ ? ਕਿਉਂ ਨਹੀਂ ਮਰਨਗੇ ? ਪੋਖਰ ਦਾ ਸੜਿਆ ਹੋਇਆ ਪਾਣੀ ਪੀਂਦੇ ਹਨ । ਨਦੀ ਦਾ ਪਾਣੀ ਨਹੀਂ ਲਿਆ ਸਕਦੇ । ਕੀ ਇਹ ਇਨਸਾਨ ਨੇ ? ਡੰਗਰਾਂ ਦੀ ਤਰ੍ਹਾਂ ਰਹਿੰਦੇ ਹਨ । ਘਰ-ਬਾਹਰ ਨੂੰ ਸਾਫ਼ ਰਖਣ ਦਾ ਕੋਈ ਪਤਾ ਹੀ ਨਹੀਂ । ਆਲ ਡਰਟੀ, ਘਰ ਦੇ ਚਾਰੇ ਪਾਸੇ ਡਰਟ ਹੀ ਡਰਟ । ਪਾਣੀ ਗਰਮ ਕਰਕੇ ਪੀਣ ਦੇ ਲਈ ਜਦ ਕਿਹਾ ਜਾਂਦਾ ਹੈ ਤਾਂ ਸਭ ਹੱਸ ਕੇ ਵਿਖਾ ਦੇਂਦੇ ਹਨ । ਹਾੜ ਮਹੀਨੇ ਦਾ ਗਰਮ ਉਬਲਦਾ ਪਾਣੀ ਹੈ । ਅਸੀਂ ਪੋਹ ਵਿਚ ਠੰਡਾ ਪਾਣੀ ਪੀਂਦੇ ਹਾਂ । ਹੁਣ ਮਰਨ ਠੰਡਾ ਪਾਣੀ ਪੀ ਕੇ । ਮੈਨੂੰ ਖ਼ਬਰ ਮਿਲੀ ਤਾਂ ਉਸੇ ਵੇਲੇ ਪਹੁੰਚ ਗਿਆ — ਏਨਾ ਸਮਝਾਇਆ — ਨੋ ਲਿਸਨ (ਕੋਈ ਸੁਣਦਾ ਹੀ ਨਹੀਂ) — ਆਲ ਲਾਫ (ਸਭ ਹੱਸਦੇ ਹਨ) ਆਪ ਗੋਲਾ ਘਾਟ ਜਾ ਕੇ ਐਸ. ਡੀ. ਓ. ਨੂੰ ਕਹਿ ਕੇ ਸਰਕਾਰੀ ਡਾਕਟਰ ਨੂੰ ਲੈ ਆਇਆਂ, ਪਰ ਇਨਜੈਕਸ਼ਨ ਲੁਆਉਂਦੇ ਹੀ ਨਹੀਂ । ਜਿਹੜੇ ਨਹੀਂ ਲੁਆਉਂਦੇ, ਉਹ ਮਰਨਗੇ ਨਹੀਂ ਤੇ ਹੋਰ ਕੀ ? ਲੈਟ ਦੇਮ ਡਾਈ — (ਮਰਨ ਦਿਓ ਇਨ੍ਹਾਂ ਨੂੰ) ।

''ਅੱਛਾ ਡਾਕਟਰ ਆਇਆ ਹੈ'', ਗੁਲਚ ਨੇ ਕਿਹਾ ।

''ਕਿਥੋਂ ਆਉਣਾ ਸੀ ? ਡਾਲਿਮ ਵਿਚ ਕਿਹੜਾ ਡਾਕਟਰ ਆਊਗਾ ? ਮੈਂ ਜਾ ਕੇ ਲਿਆਇਆਂ । ਅੱਜ ਚਹੁੰ ਦਿਨਾਂ ਦਾ ਓਥੇ ਹੀ ਹੈ । ਇੰਜੈਕਸ਼ਨ ਲਾ ਰਿਹਾ ਹੈ । ਹੋਰ ਕੋਈ ਨਵਾਂ ਆਦਮੀ ਬੀਮਾਰ ਨਹੀਂ ਹੋਇਆ । ਪਰ ਨਾਹਰ ਇਸ ਬੀਮਾਰੀ ਨਾਲ ਮਰ ਗਿਆ ਹੈ ।''

''ਕੌਣ ਮਰ ਗਿਆ ਹੈ ?''

''ਨਾਹਰ — ਜਿਸਨੇ ਪਹਿਲਾਂ ਕਪਾਹੀ ਨਾਲ ਸ਼ਾਦੀ ਕੀਤੀ ਸੀ । ਜਵਾਨ ਆਦਮੀ ਸੀ । ਯੰਗਮੈਨ, ਪਰ ਕੀ ਹੋ ਸਕਦਾ ਹੈ — ਡੈੱਥ ਕਿਲਿੰਗ ਐਵਰੀ ਬਾਡੀ ।''

ਨਾਹਰ ਦੀ ਮੌਤ ਦੇ ਕਾਰਣ ਗੁਲਚ ਨੂੰ ਖੁਸ਼ ਹੋਣਾ ਚਾਹੀਦਾ ਹੈ ਜਾਂ ਦੁੱਖੀ — ਇਸ ਬਾਰੇ ਉਹ ਆਪ ਵੀ ਨਿਸ਼ਚਾ ਨਾ ਕਰ ਸਕਿਆ; ਉਸਨੂੰ ਚੰਗਾ ਹੀ ਲਗਿਆ ਹੈ, ਇਉਂ ਉਸਨੇ ਮਹਿਸੂਸ ਕੀਤਾ । ਨਾਹਰ ਵਾਲਾ ਕੰਡਾ ਨਿਕਲ ਗਿਆ ।

ਅਚਾਨਕ ਗੁਲਚ ਨੇ ਪੁੱਛਿਆ — ''ਸਫੀਅਤ ਦੇ ਘਰ ਦਾ ਕੀ ਹਾਲ ਹੈ ?''

''ਉਨ੍ਹਾਂ ਦੇ ਠੀਕ-ਠਾਕ ਹੈ, ਪਹਿਲਾਂ ਹੀ ਇੰਜੈਕਸ਼ਨ ਲਵਾ ਲਏ ਹਨ । ਕੁਝ ਲੋਕਾਂ ਨੇ ਇੰਜੈਕਸ਼ਨ ਲਵਾ ਲਏ ਹਨ । ਪ੍ਰੀਵੈਂਸ਼ਨ ਬੈਟਰ ਦੈਨ ਕਿਓਰ — (ਇਲਾਜ ਨਾਲੋਂ ਪਰਹੇਜ਼ ਚੰਗਾ) ।''

ਗੁਲਚ ਨੂੰ ਜਿਵੇਂ ਇਹ ਉੱਤਰ ਚੰਗਾ ਨਾ ਲੱਗਿਆ ਹੋਵੇ । ਹੈਜ਼ਾ ਫੈਲੇ ਅਤੇ ਸਫੀਅਤ ਬੁੱਢਾ ਅਤੇ ਚੇਨਿ ਦੇ ਪਿਓ ਆਦਿ ਸਭ ਮਰਨੇ ਚਾਹੀਦੇ ਸਨ । ਜਿਹੜੇ ਮਰਨੇ ਚਾਹੀਦੇ ਹਨ, ਉਹ ਮਰਦੇ ਨਹੀਂ ।

ਚੰਦਰ ਨੇ ਕਿਹਾ — ''ਇਸ ਪਾਸੇ ਦੇ ਬਾਰੇ ਪਤਾ ਕਰਨ ਆਇਆ ਸਾਂ । ਲੋਕ ਇਧਰੋਂ-ਓਧਰ, ਤੇ ਓਧਰੋਂ-ਇਧਰ ਆਉਂਦੇ ਰਹਿੰਦੇ ਹਨ । ਕਿਸੇ ਤਰ੍ਹਾਂ ਇਧਰ ਵੀ

ਫੈਲ ਸਕਦਾ ਹੈ। ਕਾਲੇਰਾ ਸਪ੍ਰੈਡ (ਫੈਲ) ਕਰ ਸਕਦਾ ਹੈ।

ਗੁਲਚ ਨੇ ਕਿਹਾ — "ਅਜੇ ਤੱਕ ਇਸਦੇ ਬਾਰੇ ਇਧਰ ਸੁਣਿਆ ਨਹੀਂ। ਸਾਡੇ ਪਾਸੇ ਨਹੀਂ ਫੈਲਿਆ ਹੈ।"

ਦੋਵੇਂ ਸਹਿਜੇ-ਸਹਿਜੇ ਖੇਤ ਵਿਚੋਂ ਗੁਲਚ ਦੇ ਘਰ ਵਲ ਨੂੰ ਚਲ ਪਏ। ਹਾੜ ਦੇ ਮਹੀਨੇ ਵਿਚ ਵੀ ਚੰਦਰ ਨੇ ਚੱਪਲ ਪਾਈ ਹੋਈ ਹੈ। ਪੈਂਟ ਗੋਡਿਆਂ ਤੱਕ ਟੁੰਗੀ ਹੋਈ ਹੈ। ਅੱਖਾਂ ਤੇ ਕਾਲਾ ਚਸ਼ਮਾ ਲਾਇਆ ਹੋਇਆ ਹੈ। ਉਸਦੇ ਚਿਹਰੇ ਤੇ ਦਾੜ੍ਹੀ ਵਧੀ ਹੋਈ ਹੈ। ਕਈ ਦਿਨਾਂ ਤੋਂ ਸ਼ੇਵ ਨਹੀਂ ਕੀਤੀ ਹੈ। ਸ਼ਾਇਦ ਉਸਨੂੰ ਵਕਤ ਹੀ ਨਹੀਂ ਮਿਲਦਾ।

ਰਸਤੇ ਵਿਚ ਹੀ ਗੁਲਚ ਨੂੰ ਇਕ ਗੱਲ ਦੀ ਯਾਦ ਆ ਗਈ। ਉਸਨੇ ਪੁੱਛਿਆ — "ਡਾਕਟਰ ਨੂੰ ਸਾਡੇ ਵਾਲੇ ਪਾਸੇ ਵੀ ਇਕ ਵਾਰ ਲੈ ਆ।"

"ਡਾਕਟਰ ਨੂੰ ਕਿਉਂ ?"

"ਚੇਨਿਮਾਈ ਨੂੰ — ਤੈਨੂੰ ਯਾਦ ਹੈ ਨਾ ? — ਉਹ..."

"ਮੋਲੋਕਾ ਦੀ ਨੂੰਹ ? ਉਹ — ਉਸ ਵੇਲੇ ਦੀ ਤੇਰੀ ...?"

"ਹਾਂ ਭਰਾ, ਉਸਦੇ ਆਦਮੀ ਦੀ ਬਿਮਾਰੀ ਪੁਰਾਣੀ ਹੋ ਗਈ ਹੈ। ਡਾਕਟਰ ਜੇ ਇਕ ਵਾਰ ਦੇਖ ਲੈਂਦਾ।"

"ਇਹ ਤਾਂ ਏਪੀਡੈਮਿਕ ਦਾ ਹੀ ਡਾਕਟਰ ਹੈ, ਉਸਨੂੰ ਕੀ ਗੱਲ ਹੈ ?"

"ਕੋਈ ਖੰਘ ਦੀ ਬੀਮਾਰੀ ਹੈ। ਸਾਹ ਦੀ ਜਾਂ ਐਸਥਮੇ (ਦਮੇ) ਦੀ ਬੀਮਾਰੀ ਹੈ।"

"ਵੇਖ ਵੀ ਲਵੇ ਤਾਂ ਵੀ ਇਹ ਡਾਕਟਰ ਇਲਾਜ ਨਹੀਂ ਕਰ ਸਕਦਾ। ਇਹ ਤਾਂ ਕੇਵਲ ਕਲਰੇ (ਹੈਜ਼ੇ) ਲਈ ਆਇਆ ਹੈ ?"

"ਇਲਾਜ ਭਾਵੇਂ ਬਾਅਦ ਵਿਚ ਕਰੇ। ਅਸੀਂ ਸੋਚ ਰਹੇ ਹਾਂ ਕਿ ਉਸਨੂੰ ਜੇ ਗੋਲਾਘਾਟ ਦੇ ਸਰਕਾਰੀ ਹਸਪਤਾਲ ਵਿਚ ਨਹੀਂ ਦਾਖਲ ਕਰਾਵਾਂਗੇ ਤਾਂ ਉਸਦੇ ਬਚਣ ਦੀ ਆਸ ਨਹੀਂ ਹੈ। ਜੇ ਡਾਕਟਰ ਇਕ ਵਾਰ ਦੇਖ ਕੇ ਗੋਲਾਘਾਟ ਲੈ ਜਾਣ ਲਈ ਇੰਤਜ਼ਾਮ ਕਰ ਦੇਵੇ ਤਾਂ —।"

ਦੋਵੇਂ ਆ ਕੇ ਗੁਲਚ ਦੇ ਵਿਹੜੇ ਵਿਚ ਖਲੋ ਗਏ।

"ਤਰਾ, ਨੀ ਤਰਾ..." — ਚੰਦਰ ਨੇ ਆਵਾਜ਼ ਮਾਰੀ।

ਤਰਾ ਅੰਦਰੋਂ ਨਿਕਲ ਆਈ।

"ਓਹ ! ਭਾ ਜੀ —"

"ਹੋਰ ਭਾ ਜੀ ਨਹੀਂ, ਤੇਰੇ ਲਈ ਕੋਈ ਰਾਜਕੁਮਾਰ ਆਊਗਾ ? ਇਕ ਕਟੋਰਾ ਚਾਹ ਤੇ ਬਣਾ ਕੇ ਪਿਆ — ਸੰਘ ਸੁੱਕ ਰਿਹਾ ਹੈ।"

ਚਿੜ੍ਹੀਆਂ ਨਜ਼ਰਾਂ ਨਾਲ ਉਸ ਵਲ ਤੱਕ ਕੇ ਤਰਾ ਝਟ-ਪੱਟ ਰਸੋਈ ਵਿਚ ਗਈ। ਗੁਲਚ ਨੂੰ ਧੁੱਪ ਵਿਚ ਤੇਹ ਲੱਗੀ ਸੀ।

ਗੁਲਚ ਨੇ ਕਿਹਾ — "ਜ਼ਰਾ ਬਹਿ ਜਾ — ਮੈਂ ਗਾਰੇ ਨਾਲ ਲਿਬੜੇ ਹੱਥ-ਪੈਰ ਧੋਹ ਕੇ ਆਉਂਦਾ ਹਾਂ। ਤਰਾ, ਹੋ ਸਕੇ ਤਾਂ ਜਲ-ਪਾਣੀ ਦਾ ਵੀ ਬੰਦੋਬਸਤ ਕਰੀਂ।"

ਹੋਰ ਇਕ ਬੀੜੀ ਲਾ ਕੇ ਚੰਦਰ ਨੇ ਚਸ਼ਮੇ ਨੂੰ ਉਤਾਰ ਕੇ ਪੁੱਛਿਆ — "ਕੀ ਤੇਰੀ ਮਾਸੀ ਘਰ ਨਹੀਂ ?"

ਰਸੋਈ ਵਿਚੋਂ ਹੀ ਤਰਾ ਨੇ ਜਵਾਬ ਦਿੱਤਾ — "ਕੀ ਮੇਰੇ ਹੱਥ ਦੀ ਤੁਸਾਂ ਚਾਹ ਨਹੀਂ ਪੀਣੀ ?"

ਚੰਦਰ ਨੇ ਕਿਹਾ — "ਤੂੰ — ਰਿਪਲਾਈ (ਜਵਾਬ) ਦੇਣਾ ਕਿਵੇਂ ਸਿਖੀ ਹੋਈ ਹੈ। ਤੇਰੇ ਵਿਚ ਇਹ ਗੁਣ ਨਾ ਹੁੰਦਾ ਤੇ ਏਨੇ ਦਿਨ ਕੁਆਰੀ ਕਿਉਂ ਘਰੇ ਬੈਠੀ ਰਹਿੰਦੀ ?"

"ਅੱਛਾ — ਰਹਿਣ ਦੇ — ਤੂੰ ਕਿਹੜਾ ਵਿਆਹ ਕਰਵਾ ਕੇ ਬੱਚਿਆਂ ਦਾ ਪਿਓ ਬਣ ਗਿਆ ਹੈਂ। ਮੇਰੇ ਨਾਲ ਇਹੋ ਜਿਹੀਆਂ ਗੱਲਾਂ ਕਰਦਿਆਂ ਤੈਨੂੰ ਸ਼ਰਮ ਆਉਣੀ ਚਾਹੀਦੀ ਹੈ।"

"ਅੱਛਾ — ਹੋਰ ਦੋ ਸਾਲ ਠਹਿਰ ਜਾ। ਸ਼ਹਿਰ ਦੀ ਰਾਜਕੁਮਾਰੀ ਲਿਆ ਕੇ ਘਰ ਵਸਾਵਾਂਗਾ।"

"ਅੱਛਾ ਇਸੇ ਕਰਕੇ ਪਿੰਡ ਜੀਅ ਨਹੀਂ ਲੱਗਦਾ। ਮੈਂ ਤੇ ਪਹਿਲਾਂ ਹੀ ਸਮਝ ਗਈ ਸਾਂ।"

ਗੁਲਚ ਦਾ ਖੰਗੂਰਾ ਸੁਣ ਕੇ ਤਰਾ ਚੁੱਪ ਹੋ ਗਈ।

ਤਰਾ ਵੱਲ ਵੇਖ ਕੇ ਚੰਦਰ ਨੇ ਜ਼ਰਾ ਗੰਭੀਰ ਹੋਣ ਦੀ ਕੋਸ਼ਿਸ਼ ਕੀਤੀ ਅਤੇ ਕਿਹਾ — "ਤਰਾ ਨੂੰ ਕਿਤੇ ਵਿਆਹੁਣ ਦਾ ਪ੍ਰਬੰਧ ਕੀਤਾ ਹੈ ਜਾਂ ਨਹੀਂ ? ਇਹ ਬੜੀ ਵੱਡੀ ਹੋ ਗਈ ਹੈ।"

ਉਸਦੇ ਸਵਾਲ ਨੂੰ ਸੁਣ ਕੇ ਗੁਲਚ ਦੇ ਮੂੰਹ ਵਿਚ ਭਰੀ ਪਾਨ ਦੀ ਗਲੋਰੀ ਉਥੇ ਹੀ ਰੁਕ ਗਈ। ਇਕ ਬੇਬੱਸ ਨਜ਼ਰ ਨਾਲ ਉਸਨੇ ਚੰਦਰ ਵਲ ਤੱਕਿਆ।

ਚੰਦਰ ਨੇ ਕਿਹਾ — "ਹਾਂ, ਐਵੇਂ ਏਧਰ ਓਧਰ ਕਿਤੇ ਨਾ ਵਿਆਹ ਦਈਂ। ਸਾਡੇ ਸਮਾਜ ਵਿਚ ਤਾਂ ਕੁੜੀ ਦੇ ਜੰਮਦਿਆਂ ਹੀ, ਉਸਦੇ ਵਿਆਹੁਣ ਦੀ ਗੱਲ ਚਲ ਪੈਂਦੀ ਹੈ। ਕੁੜੀ ਦੀ ਮਰਜ਼ੀ ਪੁੱਛਣ ਦੀ ਤੇ ਲੋੜ ਨਹੀਂ ਸਮਝੀ ਜਾਂਦੀ। ਉਸਦਾ ਵਿਆਹ ਕਰਨਾ ਹੈ — ਚੰਗਾ ਘਰ ਬਾਹਰ ਦੇਖ ਕੇ — ਚੰਗੇ ਵਰ ਨਾਲ ਹੀ ਵਿਆਹ ਕਰਨਾ ਹੈ — ਉਸ ਲਈ ਚੰਗਾ ਮੁੰਡਾ ਲੱਭ ਹੀ ਪਵੇਗਾ।"

ਗੁਲਚ ਨੇ ਪਾਨ ਅੱਧਾ ਹੀ ਖਾਦਾ। ਚਾਹ ਵੀ ਕਾਹਲੀ ਕਾਹਲੀ ਪੀਤੀ ਅਤੇ ਕਿਸੇ ਤਰ੍ਹਾਂ ਸੰਭਲ ਕੇ ਕਿਹਾ — "ਲਿਆ ਜ਼ਰਾ ਇਕ ਬੀੜੀ ਤੇ ਕੱਢ — ਹੱਛਾ ਤਰਾ ਤੂੰ ਜ਼ਰਾ ਅੱਗ ਲਿਆ — ।"

ਕੰਧ ਨਾਲ ਲੱਗੀ ਤਰਾ ਕਿਸੇ ਸੋਚ ਵਿਚ ਗੁੰਮ ਸੀ। ਉਸਦਾ ਦਿਲ ਕੰਬਣ ਲੱਗਾ। ਗੁਲਚ ਦੇ ਉੱਤਰ ਦੀ ਉਡੀਕ ਉਹ ਸਾਹ ਰੋਕ ਕੇ ਇਸ ਤਰ੍ਹਾਂ ਕਰ ਰਹੀ ਸੀ, ਜਿਵੇਂ ਫਾਂਸੀ ਦੀ ਸਜ਼ਾ ਲਈ ਰੁਕਿਆ ਕੋਈ ਮੁਜ਼ਰਮ ਆਖਰੀ ਹੁਕਮ ਦੀ ਉਡੀਕ ਵਿਚ ਹੋਵੇ। ਗੁਲਚ ਦੀ ਚੁੱਪ ਨੇ ਉਸਨੂੰ ਡਰ-ਰਹਿਤ ਤੇ ਨਾ ਕੀਤਾ, ਪਰ ਫਿਰ ਵੀ ਉਸਨੂੰ ਕੁਝ ਹੱਦ ਤਕ ਹੌਸਲਾ ਜੇਹਾ ਹੋ ਗਿਆ।

ਨੀਵੀਂ ਨਜ਼ਰ ਕਰ ਕੇ ਉਹ ਆ ਕੇ ਇਕ ਭੱਖਦੀ ਅੰਗਿਆਰੀ ਗੁਲਚ ਨੂੰ ਫੜਾ ਕੇ

ਚਲੀ ਗਈ।

ਚੰਦਰ ਨੇ ਕਿਹਾ — "ਤੂੰ ਡਰ ਨਾ ਤਰਾ। ਆਈ ਐਮ ਯੂਅਰ ਬ੍ਰਦਰ। (ਮੈਂ ਤੇਰਾ ਭਰਾ ਹਾਂ)। ਤੇਰਾ ਵਿਆਹ ਕਿਤੇ ਏਧਰ ਓਧਰ ਨਹੀਂ ਹੋ ਸਕਦਾ। ਮੈਂ ਬੜੇ ਚੰਗੇ ਮੁੰਡੇ ਨਾਲ ਤੇਰਾ ਵਿਆਹ ਕਰਾਂਗਾ।"

"ਜਾ" ਸਹਿਜੇ ਨਾਲ ਕਹਿ ਕੇ ਤਰਾ ਫਿਰ ਅੰਦਰ ਚਲੀ ਗਈ।

ਗੰਭੀਰ ਹੋ ਕੇ ਚੰਦਰ ਨੇ ਗੁਲਚ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ—"ਪਹਿਲੇ ਸਮੇਂ ਵਿਚ ਸਾਡੇ ਦੇਸ਼ ਵਿਚ ਹਿੰਦੂ ਲੜਕੀਆਂ ਦਾ ਸਵਯੰਬਰ ਹੁੰਦਾ ਸੀ। ਲੜਕੀ ਦੇਖ-ਸੁਣ ਕੇ ਲੜਕੇ ਨੂੰ ਚੁਣਦੀ ਸੀ ਅਤੇ ਆਪ ਉਸ ਦੇ ਗਲ ਵਿਚ ਜੈ ਮਾਲਾ ਪਾਉਂਦੀ ਸੀ। ਅੱਜ ਕਲ ਯੂਰਪ ਅਤੇ ਅਮਰੀਕਾ ਵਿਚ ਕਹਿੰਦੇ ਹਨ, ਕਿ ਲੜਕੇ ਤੇ ਲੜਕੀ ਦੇ ਮਨ ਦਾ ਮੇਲ ਹੋਣ ਤੇ ਸ਼ਾਦੀ ਹੁੰਦੀ ਹੈ। ਸਾਡੇ ਪਿੰਡਾਂ ਵਿਚ ਹੀ ਕੁੜੀਆਂ ਦਾ ਜ਼ਬਰਦਸਤੀ ਵਿਆਹ ਕਰ ਦਿੱਤਾ ਜਾਂਦਾ ਹੈ। ਪਰ ਇਸ ਗੱਲ ਦਾ ਅੱਜ ਰਿਵਾਜ ਨਹੀਂ। ਤਰਾ ਦਾ ਵਿਆਹ ਵੀ ਇਕ ਦਿਨ ਕਰਨਾ ਹੈ, ਪਰ ਉਸ ਦੇ ਦਿਲ ਦੀ ਗੱਲ ਜਾਣ ਕੇ। ਐਵੇਂ ਜ਼ੋਰ ਜ਼ਬਰਦਸਤੀ ਨਾਲ ਉਸਦਾ ਵਿਆਹ ਨਹੀਂ ਕਰਨਾ। ਪਿੰਡ ਦੀਆਂ ਕੁਝ ਕੁੜੀਆਂ ਜਿਹੜੀਆਂ ਕਿਸੇ ਨਾ ਕਿਸੇ ਨਾਲ ਨਿਕਲ ਜਾਂਦੀਆਂ ਹਨ, ਉਨ੍ਹਾਂ ਦੀ ਇਹ ਗੱਲ ਨਹੀਂ ਕਿ ਉਹ ਖ਼ਰਾਬ ਹੁੰਦੀਆਂ ਨੇ — ਸਮਝਦਾ ਏਂ, ਮਨ ਦਾ ਮੇਲ ਹੀ ਰੀਅਲ ਮੈਰਿਜ (ਅਸਲੀ ਵਿਆਹ) ਹੈ।"

ਸਿਰ ਨੀਵਾਂ ਕਰ ਕੇ ਗੁਲਚ ਚੰਦਰ ਦੀਆਂ ਗੱਲਾਂ ਨੂੰ ਸੁਣਦਾ ਰਿਹਾ। ਪਰ, ਉਨ੍ਹਾਂ ਦਾ ਮਤਲਬ ਉਸ ਦੀ ਸਮਝ ਵਿਚ ਨਹੀਂ ਪਿਆ।

ਤਰਾ ਦਾ ਵਿਆਹ ਕਰਨਾ ਪਵੇਗਾ।

ਤਰਾ ਲਈ ਇਕ ਚੰਗਾ ਘਰਬਾਰ ਤੇ ਚੰਗਾ ਵਰ ਲੱਭਣਾ ਪਵੇਗਾ।

ਅਰਥਾਤ ਤਰਾ ਨੂੰ ਉਸ ਕੋਲੋਂ ਦੂਰ ਭੇਜਣਾ ਹੀ ਪਵੇਗਾ।

ਚੰਦਰ ਦੀਆਂ ਗੱਲਾਂ ਨਾਲ ਗੁਲਚ ਦੀ ਚਿੰਤਾ ਹੋਰ ਵਧੀ। ਤਰਾ ਦੇ ਵਿਆਹ ਦੀ ਗੱਲ ਵੀ ਉਸ ਲਈ ਸੋਚਣੀ ਕਠਿਨ ਹੈ। ਉਹ ਏਨਾ ਕਠੋਰ ਕਿਵੇਂ ਹੋ ਜਾਏ? ਤਰਾ ਨੂੰ ਉਹ ਕਿਸ ਤਰ੍ਹਾਂ ਆਪਣੇ ਤੋਂ ਦੂਰ ਕਰੇਗਾ? ਅੱਡ ਕਰੇਗਾ।

ਪਰ ਜੇ ਤਰਾ ਹੀ ਜਾਣਾ ਨਾ ਚਾਹਵੇ!

ਪਿਆਰ ਦੀ ਅਗਨੀ ਜਿੰਨੀ ਛੇਤੀ ਪ੍ਰਚੰਡ ਹੁੰਦੀ ਹੈ, ਉਨੀ ਜਲਦੀ ਬੁੱਝਦੀ ਨਹੀਂ। ਬੁਝਾਇਆਂ ਹੋਰ ਤੇਜ਼ ਹੋ ਜਾਂਦੀ ਹੈ।

ਚੰਦਰ ਜਾਣ ਲਈ ਤਿਆਰ ਹੋਇਆ।

"ਮੈਂ ਫਿਰ ਡਾਲਿਮ ਜਾਵਾਂਗਾ। ਤੂੰ ਫ਼ਿਕਰ ਨਾ ਕਰੀਂ। ਹੋ ਸਕਿਆ ਤਾਂ ਪਰਸੋਂ ਹੀ ਮੈਂ ਡਾਕਟਰ ਨੂੰ ਲੈ ਆਵਾਂਗਾ। ਅਸੀਂ ਚੇਨਿਮਾਈ ਦੇ ਪਤੀ ਦੇ ਘਰ ਹੀ ਜਾਵਾਂਗੇ — ਜੇ ਡਾਕਟਰ ਨੇ ਐਡਵਾਈਜ਼ ਕੀਤਾ ਤਾਂ ਉਸਨੂੰ ਟਾਊਨ ਲੈ ਜਾਣ ਦਾ ਅਰੇਂਜਮੈਂਟ ਕਰ ਲਵਾਂਗਾ। ਤੂੰ ਫ਼ਿਕਰ ਨਾ ਕਰ, ਮੈਂ ਜੂ ਤੇਰੇ ਨਾਲ ਹਾਂ।"

ਚੰਦਰ ਜਾਣ ਲਈ ਤਿਆਰ ਹੋਇਆ।

ਤਰਾ ਅੰਦਰੋਂ ਨਿਕਲ ਆਈ।

''ਭਾ ਜੀ, ਤੁਰ ਪਏ ਹੋ ?''

''ਜਾਵਾਂ ਨਾ ਤੇ ਤੁਹਾਡੇ ਘਰ ਬਹਿ ਕੇ ਗੱਪਾਂ ਮਾਰਦਿਆਂ ਮੇਰਾ ਕੰਮ ਚਲ ਜਾਏਗਾ ? ਅਜੇ ਮੈਂ ਡਾਲਿਮ ਪਿੰਡ ਅਗੇਨ (ਫਿਰ) ਜਾਣਾ ਹੈ। ਚੰਗਾ ਤਰਾ, ਮੈਂ ਚਲਦਾ ਹਾਂ।''

ਵਿਚੋਂ ਹੀ ਗੁਲਚ ਬੋਲ ਪਿਆ — ''ਹੱਛਾ ਚੰਦਰ, ਸਾਡੇ ਏਥੇ ਹਸਪਤਾਲ ਨਹੀਂ ਖੁਲ੍ਹਵਾ ਸਕਦਾ ?''

ਚੰਦਰ ਨੇ ਗੁਲਚ ਦੇ ਮੂੰਹ ਵੱਲ ਤੱਕਿਆ।

''ਕੌਣ ਕਹਿੰਦਾ ਹੈ, ਨਹੀਂ ਖੁਲ੍ਹ ਸਕਦਾ ? ਹੂ ਸੇਜ਼ ? ਪਿੰਡ ਦੇ ਲੋਕ ਚਾਹੁੰਣ ਤਾਂ ਕੋਈ ਅਸੰਭਵ ਨਹੀਂ। ਮੈਂ ਤਾਂ ਬਹੁਤ ਦਿਨਾਂ ਤੋਂ ਸੋਚ ਰਿਹਾ ਹਾਂ। ਪਰ ਮੈਂ ਤੇ ਮੂੰਹ ਨਾਲ ਹੀ ਗੱਲ ਕਰ ਸਕਦਾ ਹਾਂ, ਪੈਸਾ ਤੇ ਮੇਰੇ ਪਾਸ ਨਹੀਂ ਹੈ। ਤੂੰ ਜੇ ਪਹਿਲ ਕਰੇਂ ਤਾਂ ਮੈਂ ਇਸ ਕੰਮ ਨੂੰ ਹੱਥ ਪਾ ਸਕਦਾ ਹਾਂ। ਠੀਕ ਹੈ ਇਕ ਹਸਪਤਾਲ ਨੇਸੈਸਰੀ ਹੋ ਗਿਆ ਹੈ।''

''ਹਾਂ — '' ਗੁਲਚ ਨੇ ਸਹਿਜੇ ਨਾਲ ਕਿਹਾ।

ਫਿਰ ਮਿਲ ਕੇ ਸਲਾਹ ਕਰਨ ਵਲੋਂ ਕਹਿ ਕੇ ਚੰਦਰ ਚਲਿਆ ਗਿਆ।

ਗੁਲਚ ਨੇ ਅੱਖਾਂ ਚੁੱਕ ਕੇ ਤਰਾ ਵੱਲ ਦੇਖਿਆ। ਤਰਾ ਨੇ ਵੀ ਦੇਖਿਆ।

ਉਸਨੂੰ ਡਰ ਜੇਹਾ ਮਹਿਸੂਸ ਹੋਇਆ, ਜਿਵੇਂ ਕੋਈ ਅਦਿਖ ਸਾਜ਼ਿਸ਼ ਤਰਾ ਨੂੰ ਉਸ ਨਾਲੋਂ ਅੱਡ ਕਰ ਕੇ ਲੈ ਜਾਣਾ ਚਾਹੁੰਦੀ ਹੋਵੇ।

## ਅਠਾਈ

ਝੋਨੇ ਦੀ ਲਾਬ ਲਾਉਣ ਦੇ ਦਿਨ ਹਨ। ਹੋਰ ਗੱਲਾਂ ਵਲ ਧਿਆਨ ਦੇਣ ਦਾ ਵਕਤ ਨਹੀਂ ਹੈ। ਕਈ ਦਿਨਾਂ ਵਿਚ ਲਵਾਈ ਖਤਮ ਹੋਣੀ ਹੈ। ਇਕ ਦਿਨ ਦੀ ਪਛੇਤ ਦਾ ਮਤਲਬ ਹੈ ਭਾਰੀ ਨੁਕਸਾਨ।

ਕਪਾਹੀ ਅਤੇ ਤਰਾ ਦੋਵੇਂ ਬੜੀ ਲਾਬ ਲਾਉਂਦੀਆਂ ਹਨ। ਉਨ੍ਹਾਂ ਦੇ ਹੱਥ ਬੜੇ ਛੋਹਲੇ ਹਨ। ਇਕ ਏਕੜ ਦੇ ਕਰੀਬ ਲਵਾਈ ਉਹ ਇਕੋ ਝੁੱਟੀ ਵਿਚ ਕਰ ਆਉਂਦੀਆਂ ਹਨ। ਤਰਾ ਇੱਕੋ ਵਾਰ ਵੀਹ-ਬਾਈ ਮੁਈਆਂ ਚੁੱਕੀ ਲਿਆਉਂਦੀ ਹੈ। ਉਸਨੂੰ ਥਕਾਵਟ ਹੀ ਨਹੀਂ ਹੁੰਦੀ।

ਮੌਸਮ ਚੰਗਾ ਹੈ। ਪੂਰਾ ਹਾੜ ਮੀਂਹ ਪੈਂਦਾ ਰਿਹਾ। ਹੁਣ ਸਾਉਣ ਦੇ ਇਸ ਪੱਖ ਵਿਚ ਧੁੱਪ ਨਿਕਲੀ ਹੈ। ਮਿੱਟੀ ਗਲ ਗਈ ਹੈ, ਇਸ ਲਈ ਜ਼ਮੀਨ ਦਾ ਲਵਾਈ ਲਈ ਸੋਹਣਾ ਕੱਦੂ ਹੋਇਆ ਹੈ। ਵੱਡੇ ਹੜ ਤੋਂ ਪਹਿਲਾਂ ਹੀ ਜੇ ਧੁੱਪਾਂ ਵਿਚ ਹੀ ਲਵਾਈ ਦਾ

ਕੰਮ ਮੁੱਕ ਜਾਏ ਤਾਂ ਫ਼ਸਲ ਵਾਹ ਵਾਹ ਬੂਟੇ ਕਰ ਜਾਏਗੀ ਅਤੇ ਹੜ੍ਹ ਦੇ ਦਿਨਾਂ ਵਿਚ ਖਤਰਾ ਨਹੀਂ ਰਹੇਗਾ।

ਕਾਂ-ਕੁੱਕੜ ਦੇ ਬੋਲਣ ਤੋਂ ਪਹਿਲਾਂ ਹੀ ਗੁਲਚ ਖੇਤਾਂ ਵਿਚ ਚਲਿਆ ਜਾਂਦਾ ਹੈ। ਉਸਦੇ ਨਾਲ ਹੀ ਕਪਾਹੀ ਅਤੇ ਤਰਾ ਵੀ ਉਠ ਪੈਂਦੀਆਂ ਹਨ। ਗਊਆਂ-ਮੱਝਾਂ ਦੀ ਧਾਰ ਕੱਢਦੀਆਂ ਹਨ। ਚਾਹ ਪਾਣੀ ਤਿਆਰ ਕਰਦੀਆਂ ਹਨ। ਚੌਲ ਛੜਦੀਆਂ ਹਨ। ਫੇਰ ਗੁਲਚ ਦਾ ਭੱਤਾ ਲੈ ਕੇ ਦੋਵੇਂ ਖੇਤ ਨੂੰ ਤੁਰ ਪੈਂਦੀਆਂ ਹਨ। ਹਲ ਦੇ ਸੰਨ੍ਹੇ ਨਾਲ, ਕਦੀ ਸੁਹਾਗੇ ਤੇ ਬਹਿ ਕੇ, ਕਦੀ ਹੱਥਾਂ ਨਾਲ ਹੀ ਅਤੇ ਕਦੇ ਕੁੰਡੀ ਨਾਲ ਮੱਛੀਆਂ ਫੜਦੀਆਂ ਹਨ। ਫਿਰ ਪਨੀਰੀ ਪੁੱਟਣ ਲਗ ਪੈਂਦੀਆਂ ਹਨ, ਜਾਂ ਲਾਬ ਲਾਉਣ ਲਗ ਪੈਂਦੀਆਂ ਹਨ। ਕਿਸੇ ਕਿਸੇ ਦਿਨ ਕਪਾਹੀ ਘਰ ਵਿਚ ਹੀ ਰਹਿ ਪੈਂਦੀ ਹੈ। ਜਿਸ ਦਿਨ ਖੇਤ ਵਿਚ ਕੰਮ ਬਹੁਤਾ ਨਹੀਂ ਹੁੰਦਾ, ਤਰਾ ਇਕੱਲੀ ਕੰਮ ਕਰ ਲੈਂਦੀ ਹੈ। ਉਹ ਘਰ ਵਿਚ ਰੋਟੀ ਟੁਕ ਕਰਦੀ ਹੈ। ਕਦੇ ਕਦੇ ਖੱਡੀ ਤੇ ਵੀ ਬਹਿ ਜਾਂਦੀ ਹੈ।

ਪੈਲੀ ਵਿਚ ਕੰਮ ਕਰਦੀ ਤਰਾ ਦਾ ਧੁੱਪਾਂ ਨਾਲ ਲਾਲ ਹੋਇਆ ਮੂੰਹ ਵੇਖ ਕੇ ਗੁਲਚ ਕਿਸੇ ਆਨੰਦ ਵਿਚ ਹਲ ਵਾਹੁੰਦਾ ਹੈ। ਜ਼ਮੀਨ ਨੂੰ ਸੁਹਾਗੇ ਨਾਲ ਬਾਰੀਕ ਕਰਦਾ ਹੈ। ਤਰਾ ਨਾਲ ਨਿੱਕੀਆਂ ਮੋਟੀਆਂ ਗੱਲਾਂ ਕਰਦਾ ਹੈ। ਧੁੱਪ ਤੇਜ਼ ਹੋ ਜਾਏ ਤਾਂ ਦੋਵੇਂ ਕਿਸੇ ਅੰਬ ਜਾਂ ਪਿੱਪਲ ਹੇਠ ਆ ਬਹਿੰਦੇ ਹਨ। ਗੁਲਚ ਇਕ ਬੀੜੀ ਲਾ ਕੇ ਪੀਂਦਾ ਹੈ। ਤਰਾ ਮਿੱਟੀ ਨਾਲ ਲਿਬੜੇ ਆਪਣੇ ਮੂੰਹ ਨੂੰ ਚਾਦਰ ਨਾਲ ਪੂੰਝਦੀ ਹੈ। ਇਕ ਕਟੋਰਾ ਪਾਣੀ ਪੀਂਦੀ ਹੈ। ਫਿਰ ਉਹ ਮੁੜ ਕੇ ਪੈਲੀ ਵਿਚ ਚਲੀ ਜਾਂਦੀ ਹੈ।

ਕਦੇ ਤਰਾ ਘਰ ਰਹਿ ਪੈਂਦੀ ਹੈ ਅਤੇ ਕਪਾਹੀ ਖੇਤ ਵਿਚ ਜਾਂਦੀ ਹੈ।

ਉਸ ਦਿਨ ਧੁੱਪ ਕੜਾਕੇ ਦੀ ਸੀ। ਕੱਦੂ ਦਾ ਪਾਣੀ ਵੀ ਗਰਮ ਅੱਗ ਵਾਂਗ ਸੜ ਰਿਹਾ ਸੀ। ਸੰਢਾ ਅਤੇ ਬਲਦ ਵੀ ਤੁਰਦੇ ਨਹੀਂ ਸਨ। ਧੁੱਪ ਬਹੁਤ ਤੇਜ਼ ਸੀ। ਕਪਾਹੀ ਅਤੇ ਗੁਲਚ ਦੋਵੇਂ ਖੇਤ ਵਿਚੋਂ ਨਿਕਲ ਪਏ। ਏਨੀ ਧੁੱਪ ਵਿਚ ਰਹਿਣਾ ਸੰਭਵ ਨਹੀਂ ਹੈ।

ਦੋਵੇਂ ਆ ਕੇ ਪਿੱਪਲ ਦੇ ਦਰੱਖਤ ਹੇਠਾਂ ਬਹਿ ਗਏ। ਗੁਲਚ ਦਾ ਨੰਗਾ ਪਿੰਡਾ ਧੁੱਪ ਨਾਲ ਸੜ ਰਿਹਾ ਸੀ। ਉਸਨੇ ਕਪਾਹੀ ਵਲ ਆਪਣੀਆਂ ਮੌਰਾਂ ਕਰ ਕੇ ਕਿਹਾ —
"ਜ਼ਰਾ ਪਿੰਡੇ ਤੇ ਖੁਰਕ ਦਈਂ।"

ਕੋਲ ਆ ਕੇ ਕਪਾਹੀ ਗੁਲਚ ਦਾ ਪਿੰਡਾ ਖੁਰਕਣ ਲੱਗੀ। ਉਸ ਪਾਸੇ ਦੇ ਬਾਂਸ ਦੇ ਝੁਰਮਟਾਂ ਵਿਚੋਂ ਹਵਾ ਦਾ ਇਕ ਝੋਕਾ ਵਗ ਰਿਹਾ ਸੀ। ਉਨ੍ਹਾਂ ਨੂੰ ਜ਼ਰਾ ਸ਼ਾਂਤੀ ਹੋਈ। ਵੱਟ ਕੁਝ ਮੱਠਾ ਹੋਇਆ।

ਅਜੇ ਅੱਧੀ ਤੋਂ ਜ਼ਿਆਦਾ ਜ਼ਮੀਨ ਦੀ ਲਵਾਈ ਰਹਿੰਦੀ ਸੀ। ਕੁਝ ਜ਼ਮੀਨ ਵਿਚ ਤਾਂ ਅਜੇ ਪਾੜ ਹੀ ਪਾਈ ਸੀ। ਗੁਲਚ ਨੂੰ ਏਹੋ ਫਿਕਰ ਲੱਗਾ ਹੈ।

ਹੋਰ ਦੋ-ਚਾਰ ਜ਼ਨਾਨੀਆਂ ਨੂੰ ਲਵਾਈ ਦੇ ਕੰਮ ਵਿਚ ਨਾ ਲਾਇਆ ਗਿਆ ਤਾਂ ਜਾਪਦਾ ਹੈ ਕਿ ਸਾਉਣ ਵਿਚ ਲਵਾਈ ਨਹੀਂ ਮੁੱਕੇਗੀ। ਜਿਹੜੀ ਨਵੀਂ ਜ਼ਮੀਨ ਤਿਆਰ ਕੀਤੀ ਹੈ, ਉਹ ਅਜੇ ਸਾਰੀ ਦੀ ਸਾਰੀ ਪਈ ਹੈ।

ਪਨੀਰੀ ਦੀ ਪੁਟਾਈ ਅਤੇ ਲਾਬ ਦੀ ਲਵਾਈ ਨਾਲ ਹੀ ਕੰਮ ਮੁਕਣਾ ਹੈ। ਬਲਦਾਂ

ਦੀ ਜੋਗ ਵਿਹਲੀ ਹੈ । ਮਹੀਨੇ-ਪੰਦਰਾਂ ਦਿਨ ਲਈ ਜੇ ਕੋਈ ਕਾਮਾ ਮਿਲ ਜਾਏ ਤਾਂ ਪੈਲੀ ਬਣ ਜਾਵੇ । ਇਕੱਲੇ ਕੋਲੋਂ ਕਿੰਨਾ ਕੁ ਕੰਮ ਹੋ ਸਕਦਾ ਹੈ ?

''ਪਰ ਦੂਜਿਆਂ ਦੇ ਹੱਥ ਜੋਗ ਦੇਣੀ ਅਤੇ ਉਨ੍ਹਾਂ ਦਾ ਕੀਤਾ ਕੰਮ ਮੈਨੂੰ ਪਸੰਦ ਨਹੀਂ ਆਉਂਦਾ । ਕੁਝ ਹਾਲੀ ਐਸੇ ਹੁੰਦੇ ਹਨ ਕਿ ਉਨ੍ਹਾਂ ਕੋਲੋਂ ਪੈਲੀ ਬਣਦੀ ਹੀ ਨਹੀਂ । ਪਰ ਜੇ ਇਕ ਕਾਮਾ ਨਾ ਰਖਿਆ ਤਾਂ ਕੰਮ ਨਹੀਂ ਚੱਲਣਾ ।''

ਗੁਲਚ ਦੇ ਦਿਲ ਨੂੰ ਟੋਹਣ ਲਈ ਕਪਾਹੀ ਨੇ ਜਤਨ ਕਰਦਿਆਂ ਕਿਹਾ — ''ਤੁਹਾਡੇ ਨਾਲ ਇਕ ਗੱਲ ਕਰਨਾ ਚਾਹੁੰਦੀ ਸਾਂ ਮੈਂ ।''

''ਕਿਹੜੀ ਗੱਲ ?''

''ਮੋਲੋਕਾ ਦਾ ਮੁੰਡਾ — ਤਿਖਰ ਏਧਰ ਫੇਰੇ ਮਾਰਦਾ ਹੈ । ਉਨ੍ਹਾਂ ਦੇ ਘਰ ਵਾਹੀ ਤਾਂ ਬਸ ਨਾਂ ਮਾਤਰ ਹੀ ਹੈ । ਉਸਨੂੰ ਹੀ ਜੇ ਰੱਖ ਲਿਆ ਜਾਏ ਤਾਂ ਕੀ ਬੁਰਾ ਹੈ ?''

ਗੁਲਚ ਪੈਲੀਆਂ ਵਲ ਵੇਖਦਾ ਰਿਹਾ ਅਤੇ ਕੁਝ ਨਾ ਬੋਲਿਆ ।

ਜ਼ਰਾ ਰੁਕ ਕੇ ਫੇਰ ਕਪਾਹੀ ਨੇ ਕਿਹਾ — ''ਇਕ ਗੱਲ ਹੋਰ ਹੈ ।''

ਏਸ ਵਾਰ ਵੀ ਗੁਲਚ ਨੇ ਜਵਾਬ ਨਹੀਂ ਦਿੱਤਾ । ਕਪਾਹੀ ਦੀ ਗੱਲ ਵਲ ਉਂਜ ਧਿਆਨ ਦਿੱਤਾ ।

''ਤੁਸੀਂ ਇਕੱਲੇ ਖੇਤੀ-ਬਾੜੀ, ਡੰਗਰ-ਵੱਛੇ, ਪੱਠੇ-ਦਥੇ — ਕਿਹੜੀ-ਕਿਹੜੀ ਗੱਲ ਵਲ ਧਿਆਨ ਦੇ ਸਕੋਗੇ । ਮੈਂ ਸੋਚਿਆ ਹੈ ਕਿ ਤਿਖਰ ਨੂੰ ਹੀ ਆਪਣੀ ਤਰਾ ਲਈ ਘਰ-ਜਵਾਈ ਬਣਾ ਲਈਏ । ਮੁੰਡਾ ਕੋਈ ਮਾੜਾ ਨਹੀਂ ਹੈ ।''

''ਕੀ ਆਖਿਆ ?'' ਗੁਲਚ ਨੇ ਚੌਂਕ ਕੇ ਆਖਿਆ ।

ਉਸਦੀ ਡਪਟ ਸੁਣ ਕੇ ਕਪਾਹੀ ਡਰ ਗਈ । ਪਰ ਉਸਦੀ ਗੱਲ ਮੁੱਕੀ ਨਹੀਂ । ਉਸਨੇ ਫਿਰ ਕਿਹਾ — ''ਅਸੀਂ ਭਾਵੇਂ ਤਰਾ ਨੂੰ ਨਿਆਣੀ ਸਮਝੀਏ, ਉਹ ਨਿਆਣੀ ਨਹੀਂ ਹੈ । ਅੱਜ ਨਹੀਂ ਤੇ ਕੱਲ੍ਹ ਕਿਸੇ ਨਾਲ ਵਿਆਹੁਣੀ ਪਏਗੀ । ਤਿਖਰ ਜੇ ਪਸੰਦ ਨਹੀਂ ਤਾਂ ਕੋਈ ਹੋਰ ਮੁੰਡਾ ਦੇਖ ਲਓ । ਤੁਹਾਡਾ ਤੇ ਇਨ੍ਹਾਂ ਗੱਲਾਂ ਵੱਲ ਧਿਆਨ ਹੀ ਨਹੀਂ ।''

ਗੁਲਚ ਝਟਪਟ ਉਠ ਖੜਾ ਹੋਇਆ ਅਤੇ ਗਰਜ ਕੇ ਉਸਨੇ ਕਿਹਾ — ''ਚੁੱਪ ਰਹਿ । ਜੇ ਚਾਹੁੰਦੀ ਏਂ, ਤਾਂ ਤੇਰੇ ਲਈ ਕਿਸੇ ਨੂੰ ਘਰ ਜਵਾਈ ਰਖ ਲਈਏ । ਕੀ ਤੈਨੂੰ ਪਤਾ ਨਹੀਂ, ਇਕ ਵਾਰ ਤੇ ਤੂੰ ਸਫੀਅਤ ਦੇ ਗੂੰਗੇ ਨਾਲ ਹੀ ਉਸਦਾ ਨਿਕਾਹ ਕਰਵਾਉਣਾ ਚਾਹੁੰਦੀ ਸੈਂ । ਹੁਣ ਤੈਨੂੰ ਲੱਭਾ, ਮੋਲੋਕਾ ਦਾ ਮੁੰਡਾ ਤਿਖਰ । ਤੁਸੀਂ ਦੋਵੇਂ ਹੀ ਜਾਓ — ਜਿਸਦੇ ਨਾਲ ਮਰਜ਼ੀ ਚਲੀਆਂ ਜਾਓ, ਮੇਰੇ ਕੋਲੋਂ ਹੋ ਸਕਿਆ ਤਾਂ ਨਹੀਂ ਕਰਾਂਗਾ । ਨਾ ਦਿਹਾੜੀ ਤੇ ਨਾ ਸੇਪ ਤੇ, ਸਿੱਧਾ ਘਰ ਜਵਾਈ ! ਬੱਲੇ ! ਘਰ ਜਵਾਈ ਦੀ ਕੀਤੀ ਗਈ ਵਾਹੀ ਦੀ ਫ਼ਸਲ ਮੈਂ ਨਹੀਂ ਖਾਂਦਾ ।''

ਉਹ ਖੇਤ ਵਿਚ ਜਾ ਵੜਿਆ । ਛਾਵੇਂ ਬੈਠੇ ਸੰਢੇ ਦੇ ਮੌਰਾਂ ਵਿਚ ਜਾ ਕੇ ਜ਼ੋਰ ਦੀ ਪਰਾਣੀ ਸੁੱਟੀ । ਝਟਪਟ ਤ੍ਰਹਿ ਕੇ ਸੰਢਾ ਸੁਹਾਗੇ ਨੂੰ ਲਈ ਜੂਲੋ ਸਣੇ ਦੌੜਨ ਲੱਗਾ ।

ਉਸਦੇ ਪਿੱਛੇ ਕਪਾਹੀ ਵੀ ਪੈਲੀ ਵਿਚ ਆ ਗਈ । ਉਹ ਗੁਲਚ ਦੇ ਕੋਲ ਚਲੀ

ਗਈ। ਡਰੀ ਹੋਈ ਨੇ ਸਹਿਜੇ ਨਾਲ ਕਿਹਾ — "ਕਿਹੜੀ ਗੱਲ ਕਹਿ ਦਿੱਤੀ ਹੈ ਮੈਂ, ਘਰ ਜਵਾਈ ਰਖਣ ਦੀ ਗੱਲ ਕਰਕੇ ਹੀ ਕੀ ਉਹ ਘਰ ਜਵਾਈ ਬਣ ਗਿਆ ਹੈ ? ਸੰਢੇ ਨੂੰ ਕਿਉਂ ਕੁੱਟ ਰਹੇ ਹੋ ? ਮੈਨੂੰ ਹੀ ਦੋ ਪਰਾਣੀਆਂ ਮਾਰ ਲਓ। ਮੈਂ ਇਕ ਗੱਲ ਤਾਂ ਕਹਿ ਬੈਠੀ ਹਾਂ, ਉਸ ਲਈ ਏਨਾ ਗੁੱਸਾ ਕਰਨ ਦੀ ਕੀ ਲੋੜ ਹੈ ?"

ਖੇਤ ਵਿਚੋਂ ਦੋਵੇਂ ਚੁੱਪ-ਚਾਪ ਘਰ ਨੂੰ ਤੁਰ ਪਏ। ਕਪਾਹੀ ਨੇ ਵੇਖਿਆ ਕਿ ਗੁਲਚ ਦਾ ਚਿਹਰਾ ਗੁੱਸੇ ਭਰਿਆ ਹੈ। ਕ੍ਰੋਧ ਅਤੇ ਦੁੱਖ ਦੇ ਕਾਰਨ ਉਹ ਉਤੇਜਿਤ ਹੋ ਉਠਿਆ ਹੈ। ਪਰ ਉਹ ਬੋਲਦਾ ਨਹੀਂ ਹੈ।

ਸਹਿਜੇ ਨਾਲ ਕਪਾਹੀ ਨੇ ਕਿਹਾ — "ਮੈਨੂੰ ਪਤਾ ਹੈ — ਤੁਸੀਂ ਅੱਜ-ਕੱਲ੍ਹ ਮੈਨੂੰ ਵੇਖਣਾ ਵੀ ਨਹੀਂ ਚਾਹੁੰਦੇ — ਪਤਾ ਨਹੀਂ ਮੈਂ ਕੀ ਕਰ ਬੈਠੀ ਹਾਂ ?"

ਇਸ ਵਾਰ ਵੀ ਗੁਲਚ ਨੇ ਕੋਈ ਜਵਾਬ ਨਹੀਂ ਦਿੱਤਾ। ਦੋਵੇਂ ਚੁਪਚਾਪ ਆ ਕੇ ਘਰ ਬਹਿ ਗਏ।

ਤਰਾ ਉਂਜ ਵੀ ਬੋਲਦੀ ਨਹੀਂ ਸੀ।

ਜਾਪਦਾ ਸੀ ਜਿਵੇਂ ਘਰ ਵਿਚ ਸੁੰਨ-ਮਸਾਣ ਹੋਵੇ।

ਤਰਾ ਨੇ ਰੋਟੀ ਪਰੋਸ ਦਿੱਤੀ। ਦੋਹਾਂ ਨੇ ਚੁੱਪ-ਚਾਪ ਖਾ ਲਈ। ਗੁਲਚ ਨੇ ਨਹਾਤਾ ਤੱਕ ਨਹੀਂ। ਇਕ ਲੋਟਾ ਪਾਣੀ ਲੈ ਕੇ ਹੀ ਹੱਥ-ਪੈਰ ਧੋ ਲਏ।

ਤਰਾ ਨੇ ਇਕ ਵਾਰ ਗੁਲਚ ਦੇ ਮੂੰਹ ਵਲ ਅਤੇ ਇਕ ਵਾਰ ਕਪਾਹੀ ਦੇ ਮੂੰਹ ਵਲ ਦੇਖਿਆ। ਉਸਨੇ ਉਨ੍ਹਾਂ ਦੇ ਚਿਹਰੇ ਪੜ੍ਹਨ ਦੀ ਕੋਸ਼ਿਸ਼ ਕੀਤੀ। ਪਰ ਉਹ ਕੁਝ ਵੀ ਅੰਦਾਜ਼ਾ ਨਾ ਲਾ ਸਕੀ। ਏਨਾ ਹੀ ਸਮਝ ਸਕੀ ਕਿ ਪੈਲੀ ਵਿਚ ਉਨ੍ਹਾਂ ਦੇ ਵਿਚਕਾਰ ਕੋਈ ਗੱਲ ਹੋਈ ਹੈ।

ਰੋਟੀ ਖਾ ਕੇ ਗੁਲਚ ਨੇ ਸੰਢੇ ਨੂੰ ਨਵਾਇਆ। ਫਿਰ ਉਵੇਂ ਆ ਕੇ ਬਿਸਤਰੇ ਤੇ ਪੈ ਗਿਆ। ਕਪਾਹੀ ਵੀ ਵਿਹੜੇ ਵਿਚ ਹੀ ਇਕ ਚੱਟਾਈ ਸੁੱਟ ਕੇ ਉਸਤੇ ਮੂਧੀ ਹੋ ਗਈ।

ਤਰਾ ਕਿਸੇ ਨਾਲ ਨਾ ਬੋਲੀ।

ਥੋੜ੍ਹੀ ਦੇਰ ਬਾਅਦ ਕਪਾਹੀ ਉੱਠੀ ਅਤੇ ਕਿਸੇ ਨਾਲ ਬੋਲਿਆਂ ਬਿਨਾਂ ਹੀ, ਮੂੰਹ ਵਿਚ ਇਕ ਬੀੜਾ ਪਾਨ ਲੈ ਕੇ ਖੇਤਾਂ ਵਲ ਤੁਰ ਪਈ।

ਘਰ ਤੋਂ ਅੱਧੀ ਕੁ ਮੀਲ ਦੀ ਵਿੱਥ ਤੇ ਉਨ੍ਹਾਂ ਦੇ ਖੇਤ ਹਨ। ਤਰਾ ਨੇ ਵੇਖਿਆ ਕਿ ਢਲਦੀਆਂ ਦੁਪਹਿਰਾਂ ਦੀ ਤੇਜ਼ ਕੜਕਦੀ ਧੁੱਪੇ ਹੀ ਕਪਾਹੀ ਸਿੱਧੀ ਖੇਤਾਂ ਵਲ ਗਈ ਹੈ। ਕੁਝ ਦੇਰ ਬਾਅਦ ਬਾਂਸਾਂ ਦੇ ਝੁਰਮਟ ਵਿਚ ਕਪਾਹੀ ਲੁਕ ਗਈ।

ਤੇਜ਼ ਧੁੱਪ ਪੈ ਰਹੀ ਹੈ। ਚਾਰੇ ਪਾਸੇ ਚੁੱਪ-ਸੱਨਾਟਾ ਹੈ। ਨੀਲੇ ਆਕਾਸ਼ ਦੀ ਹਿੱਕ ਨੂੰ ਚੀਰ ਕੇ ਸਫ਼ੈਦ ਧੁੱਪ ਭੁੰਜੇ ਡਿਗ ਰਹੀ ਹੈ। ਦਰੱਖਤ ਦੇ ਪੱਤੇ ਸਹਿਜੇ-ਸਹਿਜੇ ਕੰਬ ਰਹੇ ਹਨ।

ਵਿਹੜੇ ਵਿਚ ਆ ਕੇ ਤਰਾ ਨੇ ਚਾਰੇ ਪਾਸੇ ਦੇਖਿਆ। ਕੋਈ ਉਥੇ ਨਹੀਂ ਸੀ। ਚਾਰੇ ਪਾਸੇ ਚੁੱਪ ਛਾਈ ਸੀ। ਕੇਵਲ ਧੁੱਪ ਲਿਸ਼ਕ ਕੇ ਸਾਉਣੀ ਦੀ ਬਿਆਈ

ਵਾਲੀ ਜ਼ਮੀਨ ਤੇ ਪੈ ਰਹੀ ਸੀ। ਹੋਰ ਕੁਝ ਨਹੀਂ ਸੀ, ਕੋਈ ਨਹੀਂ ਸੀ।

ਤਰਾ ਅੰਦਰ ਚਲੀ ਗਈ।

ਕੁਝ ਚਿਰ ਰੁਕੀ।

ਇਸਦੇ ਬਾਅਦ ਸਿੱਧੀ ਗੁਲਚ ਦੇ ਕਮਰੇ ਵਿਚ ਜਾ ਕੇ ਉਸਦੀ ਨੰਗੀ ਪਿੱਠ ਤੇ ਆਪਣਾ ਹੱਥ ਰਖ ਦਿੱਤਾ। ਬਿਨਾਂ ਹਿੱਲਿਆਂ-ਜੁਲਿਆਂ ਗੁਲਚ ਪਹਿਲਾਂ ਦੀ ਤਰ੍ਹਾਂ ਸਿਰਹਾਣੇ ਹੇਠਾਂ ਮੂੰਹ ਦੇ ਕੇ ਢਿੱਡ ਭਾਰ ਪਿਆ ਰਿਹਾ।

ਤਰਾ ਗੁਲਚ ਦੇ ਕੋਲ ਹੀ ਬਿਸਤਰੇ ਤੇ ਬੈਠ ਗਈ ਅਤੇ ਕੁਝ ਝੁਕ ਕੇ ਉਸਦੇ ਮੂੰਹ ਦੇ ਕੋਲ ਮੂੰਹ ਲੈ ਜਾ ਕੇ ਪਿਆਰ ਨਾਲ ਪੁੱਛਿਆ —"ਅੱਜ ਕੀ ਹੋਇਆ ਹੈ — ਅੱਛਾ ਕੋਈ ਗੱਲ ਨਹੀਂ, ਇਹ ਕੀ ਹੋ ਰਿਹਾ ਹੈ !"

ਗੁਲਚ ਪਹਿਲੇ ਵਾਂਗ ਪਿਆ ਰਿਹਾ।

ਤਰਾ ਨੇ ਸਿਰ ਫੜ ਕੇ ਉਸਦੇ ਮੂੰਹ ਨੂੰ ਆਪਣੀ ਵੱਲ ਕਰ ਲਿਆ। ਗੁਲਚ ਦੀਆਂ ਅੱਖਾਂ ਗਿੱਲੀਆਂ ਸਨ।

"ਤੁਹਾਡਾ ਸਰੀਰ ਇੰਨਾ ਗਰਮ ਹੈ। ਤਬੀਅਤ ਤਾਂ ਠੀਕ ਹੈ ਨਾ ?" ਅੱਖਾਂ ਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਗੁਲਚ ਤਰਾ ਵਲ ਦੇਖ ਕੇ ਰੁਕ ਗਿਆ। ਤਰਾ ਨੇ ਵੀ ਦੇਖਿਆ।

ਆਪਣਾ ਸਿਰ ਹਿਲਾ-ਹਿਲਾ ਕੇ ਤਰਾ ਨੇ ਪੁੱਛਿਆ — "ਹੋਇਆ ਕੀ ਜੇ ? ਜੇ ਮੈਨੂੰ ਵੀ ਨਹੀਂ ਦਸਣਾ ਤੇ ਨਾ ਦੱਸੋ।"

ਤਰਾ ਜਾਣ ਲਈ ਉੱਠੀ।

ਪਾਸਾ ਪਰਤ ਕੇ ਗੁਲਚ ਪਿੱਠ ਭਾਰ ਹੋ ਕੇ ਸਿੱਧਾ ਹੋ ਗਿਆ ਅਤੇ ਬਿਨਾਂ ਕੁਝ ਕਹੇ ਗੰਭੀਰ ਦ੍ਰਿਸ਼ਟੀ ਨਾਲ ਤਰਾ ਦੇ ਮੂੰਹ ਵੱਲ ਵੇਖਣ ਲੱਗਾ।

"ਮੇਰੇ ਮੂੰਹ ਵੱਲ ਕੀ ਵੇਖ ਰਹੇ ਹੋ ?"

ਗੁਲਚ ਨੇ ਤਰਾ ਦੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈ ਕੇ ਕਿਹਾ — "ਤੂੰ, ਤੂੰ ਮੈਨੂੰ ਛੱਡ ਕੇ ਜਾ ਸਕੇਂਗੀ ?"

"ਮੈਨੂੰ ਤੇ ਕੁਝ ਸਮਝ ਨਹੀਂ ਆਉਂਦਾ ਤੁਸੀਂ ਕੀ ਕਹਿ ਰਹੇ ਹੋ ? ਮੈਂ ਤੁਹਾਨੂੰ ਛੱਡ ਕੇ ਕਿਥੇ ਜਾਵਾਂਗੀ ? ਮੇਰੇ ਜਾਣ ਲਈ ਹੋਰ ਮੇਰਾ ਹੈ ਹੀ ਕੌਣ ?"

"ਜੇ ਤੈਨੂੰ ਕੋਈ ਲੈ ਜਾਣ ਵਾਲਾ ਨਿਕਲ ਆਵੇ ?"

ਇਹ ਗੱਲ ਸੁਣ ਕੇ ਤਰਾ ਦਾ ਮਨ ਦੁੱਖ ਨਾਲ ਭਰ ਉਠਿਆ। ਉਸਨੇ ਨਜ਼ਰਾਂ ਨੀਵੀਆਂ ਕਰ ਲਈਆਂ।

ਕੁਝ ਦੇਰ ਬਾਅਦ ਗੁਲਚ ਨੇ ਕਿਹਾ — "ਤੇਰੀ ਮਾਸੀ ਤੇਰੇ ਲਈ ਇਕ ਮੁੰਡੇ ਨੂੰ ਘਰ-ਜਵਾਈ ਰਖਣਾ ਚਾਹੁੰਦੀ ਹੈ।"

ਕੁਝ ਦੇਰ ਬਾਅਦ ਤੱਕ ਆਪਣੀਆਂ ਸਰਲ ਪਰ ਗੰਭੀਰ ਅਤੇ ਦਰਦ ਭਰੀਆਂ ਅੱਖਾਂ ਨਾਲ ਤਰਾ ਗੁਲਚ ਦੇ ਵੱਲ ਵੇਖਦੀ ਰਹੀ।

ਉਸਦੇ ਮਗਰੋਂ ਆਪਣੀਆਂ ਦੋਵੇਂ ਬਾਹਵਾਂ ਗੁਲਚ ਦੇ ਗਲ ਵਿਚ ਪਾ ਦਿੱਤੀਆਂ ਅਤੇ ਉਸਦੇ ਗਲ ਲਗ ਕੇ ਉਸਦੀ ਛਾਤੀ ਵਿਚ ਆਪਣਾ ਮੂੰਹ ਦੇ ਕੇ ਸਿਸਕ-ਸਿਸਕ

ਕੇ ਰੋਣ ਲੱਗੀ।

ਗੁਲਚ ਨੇ ਤਰਾ ਨੂੰ ਦੋਹਾਂ ਹੱਥਾਂ ਨਾਲ ਘੁੱਟ ਲਿਆ ਅਤੇ ਉਸਦੀ ਪਿੱਠ ਤੇ ਪਿਆਰ ਨਾਲ ਹੱਥ ਫੇਰਦਿਆਂ ਕਿਹਾ, "ਮੇਰਾ ਹੋਰ ਕੋਈ ਨਹੀਂ ਹੈ। ਤੂੰ ਜੇ ਜਾਣਾ ਚਾਹੁੰਦੀ ਏਂ, ਮੈਂ ਤੇਰਾ ਵਿਆਹ ਕਰਾ ਦਿੰਦਾ ਹਾਂ। ਕਿਸੇ ਚੰਗੇ ਘਰ ਹੀ ਦੇਵਾਂਗਾ।"

ਇਸ ਵਾਰ ਤਰਾ ਨੇ ਆਪਣੇ ਹੱਥ ਦੀ ਤਲੀ ਨਾਲ ਗੁਲਚ ਦੇ ਮੂੰਹ ਨੂੰ ਬੰਦ ਕਰ ਦਿੱਤਾ। ਗੁਲਚ ਦੀ ਠੋਡੀ ਦੇ ਹੇਠਾਂ ਆਪਣੇ ਮੂੰਹ ਨੂੰ ਰਖ ਕੇ ਉਹ ਸਿਸਕ-ਸਿਸਕ ਕੇ ਰੋਂਦੀ ਹੋਈ ਉਸਦੀ ਹਿੱਕ ਤੇ ਹੀ ਲੇਟੀ ਰਹੀ। ਤਰਾ ਦੇ ਵਾਲਾਂ ਵਿਚ ਉਂਗਲੀ ਫੇਰਦਿਆਂ ਹੋਇਆਂ ਗੁਲਚ ਨੇ ਕਿਹਾ — "ਤੂੰ ਕਿਉਂ ਰੋਂਦੀ ਏਂ ? ਚਲ ਪੈਲੀਆਂ ਵਿਚ ਚਲੀਏ। ਤੇਰੀ ਮਾਸੀ ਇਕੱਲੀ ਕਿਵੇਂ ਪੂਰਾ ਫਟਾਏਗੀ। ਢੇਰ ਜ਼ਮੀਨ ਦੀ ਅਜੇ ਲਵਾਈ ਬਾਕੀ ਹੈ।"

ਤਰਾ ਨੇ ਗੁਲਚ ਦੀਆਂ ਗੱਲਾਂ ਵੱਲ ਬਿਨਾਂ ਧਿਆਨ ਦਿੱਤੇ ਉਸਨੂੰ ਫੜੀ ਰਖਿਆ ਅਤੇ ਉਸਦੀ ਹਿੱਕ ਤੇ ਸੁੱਤ-ਉਨੀਂਦੀ ਇਕ ਬੱਚੇ ਦੀ ਤਰ੍ਹਾਂ ਪਈ ਰਹੀ।

ਤਰਾ ਰੋ ਰਹੀ ਸੀ। ਅੱਥਰੂ ਉਸ ਦੀਆਂ ਅੱਖਾਂ ਤੋਂ ਟੱਪ-ਟੱਪ ਡਿਗ ਰਹੇ ਸਨ। ਗੁਲਚ ਨੂੰ ਆਪਣੀ ਹਿੱਕ ਤੇ ਨਵੇਂ ਸਿਰੇ ਤੋਂ ਆਬਾਦ ਕੀਤੀ ਜ਼ਮੀਨ ਦੀ ਨਰਮ ਤਹਿ ਨਾਲ ਭਰੇ ਖੇਤ ਦੀ ਕੱਚੀ ਕੰਧ ਦਾ ਅਨੁਭਵ ਹੋਇਆ। ਚਿੱਟੀ ਦੁਪਹਿਰ ਸਿਰ ਤੇ ਸੀ।

## ਉੱਨਤੀ

ਚੰਦਰ ਹੀ ਗੋਲਾਘਾਟ ਤੋਂ ਇਕ ਦਿਨ ਖ਼ਬਰ ਲੈ ਕੇ ਆਇਆ ਕਿ ਕੇਲਾਈ ਲਈ ਗੋਲਾਘਾਟ ਦੇ ਸਰਕਾਰੀ ਹਸਪਤਾਲ ਵਿਚ ਇਕ ਬੈੱਡ ਦਾ ਪ੍ਰਬੰਧ ਹੋ ਗਿਆ ਹੈ। ਚੰਦਰ ਦੇ ਜ਼ੋਰ ਲਾਉਣ ਤੇ ਅਤੇ ਡਾਲਿਮ ਆਉਣ ਵਾਲੇ ਡਾਕਟਰ ਦੇ ਕੇਲਾਈ ਨੂੰ ਦੇਖ ਕੇ ਸਿਫਾਰਸ਼ ਕਰਨ ਤੇ ਹੀ ਇਹ ਬੰਦੋਬਸਤ ਹੋਇਆ ਹੈ।

ਭਾਦੋਂ ਦੀ ਦਸ ਤਾਰੀਖ ਦੇ ਕਰੀਬ ਇਕ ਰੋਗੀ ਹਸਪਤਾਲ ਵਿਚੋਂ ਜਾਏਗਾ ਅਤੇ ਉਹ ਥਾਂ ਕੇਲਾਈ ਨੂੰ ਦਿੱਤੀ ਜਾਏਗੀ। ਉਸ ਤਾਰੀਖ ਨੂੰ ਕੇਲਾਈ ਨੂੰ ਗੋਲਾਘਾਟ ਦੇ ਹਸਪਤਾਲ ਪਹੁੰਚਾਉਣਾ ਪਵੇਗਾ, ਨਹੀਂ ਤੇ ਖਾਲੀ ਹੋਈ ਥਾਂ ਤੇ ਦੂਸਰਾ ਰੋਗੀ ਦਾਖਲ ਹੋ ਸਕਦਾ ਹੈ।

ਚੰਦਰ ਅਤੇ ਗੁਲਚ ਦੋਵਾਂ ਨੇ ਜਾ ਕੇ ਇਸ ਸੰਬੰਧ ਵਿਚ ਮੋਲੋਕਾ ਅਤੇ ਚੇਨਿਮਾਈ ਨੂੰ ਕਿਹਾ, ਇਸ ਗੱਲ ਦੇ ਬਾਰੇ ਖਬਰ ਸੁਣ ਕੇ ਚੇਨਿਮਾਈ ਖੁਸ਼ ਹੋਈ। ਪਰ ਉਸਨੂੰ ਚਿੰਤਾ ਵੀ ਹੋਈ — ਕੇਲਾਈ ਨੂੰ ਉਥੋਂ ਗੋਲਾਘਾਟ ਕਿਵੇਂ ਪਹੁੰਚਾਇਆ ਜਾਏਗਾ

ਅਤੇ ਉਸ ਲਈ ਖਰਚ ਕਿੱਥੋਂ ਇਕੱਠਾ ਕਰੇਗੀ ? ਉਸਦੇ ਪੱਲੇ ਤਾਂ ਕਾਣੀ ਕੌਡੀ ਵੀ ਨਹੀਂ ਹੈ ।

ਆਪਣੀ ਜ਼ਮੀਨ ਦੀ ਲਵਾਈ ਖਤਮ ਹੁੰਦਿਆਂ ਹੀ ਤਿੱਖਰ ਡਾਲਿਮ ਗਿਆ ਸੀ । ਉਹ ਓਥੇ ਕਿਸੇ ਦੇ ਘਰ ਇਕ ਮਹੀਨੇ ਲਈ ਹੱਲ ਵਾਹੁਣ ਲਈ ਰਹਿ ਪਿਆ ਸੀ । ਉਸਨੇ ਅੱਸੂ ਚੜ੍ਹੇ ਮੁੜਨਾ ਹੈ । ਮੋਲੋਕਾ ਇਸ ਗੱਲ ਬਾਰੇ ਆਪਣੀ ਕੋਈ ਵੀ ਸਲਾਹ ਦੇਣ ਜੋਗਾ ਨਹੀਂ ਸੀ ।

ਚੰਦਰ ਨੇ ਕਿਹਾ — "ਸਰਕਾਰੀ ਹਸਪਤਾਲ ਵਿਚ ਦਾਖਲ ਕਰਾਉਣ ਤੇ ਪੱਲੇ ਵੀ ਕੁਝ ਨਾ ਕੁਝ ਰਕਮ ਹੋਣੀ ਚਾਹੀਦੀ ਹੈ । ਡਾਕਟਰ, ਨਰਸ, ਸਾਰਿਆਂ ਦਾ ਜੇ ਮੂੰਹ ਮਿੱਠਾ ਨਾ ਕੀਤਾ ਤਾਂ ਚੰਗਾ ਇਲਾਜ ਨਹੀਂ ਹੋ ਸਕਦਾ । ਆਉਣ-ਜਾਣ ਅਤੇ ਹੋਰ ਖਰਚਾ ਪਾ ਕੇ ਘੱਟੋ-ਘੱਟ ਫਿਫਟੀ-ਸਿਕਸਟੀ ਰੁਪਏ ਚਾਹੀਦੇ ਹਨ । ਨੋ ਮਨੀ ਨੋ ਲਾਈਫ — ਦਵਾ ਵੀ ਤਾਂ ਮੁੱਲ ਹੀ ਲੈਣੀ ਪਵੇਗੀ ।"

ਬੜੇ ਤਰਲੇ ਨਾਲ ਚੇਨਿਮਾਈ ਨੇ ਕਿਹਾ — "ਮੇਰੇ ਪੱਲੇ ਤਾਂ ਕੱਚੀ ਕੌਡੀ ਵੀ ਨਹੀਂ ਹੈ, ਤੁਹਾਨੂੰ ਪਤਾ ਹੀ ਹੈ । ਤਿੰਨ ਵੀਹਾਂ ਰੁਪਏ ਜੇ ਮੈਂ ਖਰਚ ਕਰ ਸਕਦੀ ਹੁੰਦੀ ਤਾਂ ਇਉਂ ਨਾ ਬੈਠੀ ਰਹਿੰਦੀ ।"

ਕੁਝ ਸੋਚ ਕੇ ਗੁਲਚ ਨੇ ਕਿਹਾ — "ਖਰਚੇ ਦਾ ਕੁਝ ਨਾ ਕੁਝ ਬੰਦੋਬਸਤ ਹੋ ਜਾਏਗਾ । ਤੂੰ ਇੰਨਾ ਫਿਕਰ ਨਾ ਕਰ । ਸਵਾਲ ਹੈ ਬੰਦੇ ਨੂੰ ਗੋਲਾਘਾਟ ਪਹੁੰਚਾਣ ਦਾ ।"

ਚੰਦਰ ਨੇ ਭਰੋਸਾ ਦਿਵਾਇਆ — "ਇਹ ਬੰਦੋਬਸਤ ਮੈਂ ਕਰ ਦਿਆਂਗਾ । ਮੇਰਾ ਖਿਆਲ ਏਥੋਂ ਡਾਲਿਮ ਦੇ ਪੱਤਣ ਤੱਕ ਗੱਡੇ ਵਿਚ ਅਤੇ ਅਗੋਂ ਬੜਘਾਟ ਤੱਕ ਕਿਸ਼ਤੀ ਤੇ ਖੜਨਾ ਪਵੇਗਾ । ਓਥੋਂ ਬਸ ਤੇ ਜਾਣਾ ਪਊ । ਏਥੋਂ ਡਾਲਿਮ ਪੱਤਣ ਤੱਕ ਗੱਡੇ ਤੇ ਮਰੀਜ਼ ਨੂੰ ਤਕਲੀਫ਼ ਤਾਂ ਹੋਵੇਗੀ ? ਉਸ ਦਾ ਸਰੀਰ ਤਾਂ ਬਸ ਹੱਡੀਆਂ ਪੱਸਲੀਆਂ ਦਾ ਢਾਂਚਾ ਹੀ ਹੈ ।"

ਉਸ ਦੀ ਗੱਲ ਦਾ ਚੇਨਿਮਾਈ ਅਤੇ ਗੁਲਚ ਨੇ ਵੀ ਹੁੰਗਾਰਾ ਭਰਿਆ । ਹਾਲ ਦੀ ਘੜੀ ਉਹਨਾਂ ਨੇ ਇਹ ਫ਼ੈਸਲਾ ਕੀਤਾ ਕਿ ਭਾਦੋਂ ਦੀ ਅੱਠ ਤਾਰੀਖ ਨੂੰ ਚੱਲਾਂਗੇ । ਬਸੀਰਤ ਦੀ ਵੱਡੀ ਕਿਸ਼ਤੀ ਬੜਘਾਟ ਵਲੋਂ ਆਉਣ ਵਾਲੀ ਹੈ । ਉਸਨੂੰ ਕਹਿ ਕੇ ਕੇਲਾਈ ਨੂੰ ਡਾਲਿਮ ਪੱਤਣ ਤੋਂ ਬੜਘਾਟ ਤੱਕ ਲੈ ਜਾਇਆ ਜਾ ਸਕਦਾ ਹੈ । ਬਸੀਰਤ ਏਨਾ ਖਰਾਬ ਆਦਮੀ ਨਹੀਂ ਹੈ । ਇਸ ਦੇ ਇਲਾਵਾ ਗੁਲਚ ਦੇ ਨਾਲ ਉਸਦੀ ਵਾਕਫੀਅਤ ਹੈ । ਚੰਦਰ ਨਾਲ ਉਸਦੀ ਦੋਸਤੀ ਵੀ ਹੈ ।

ਭਾਦੋਂ ਦੇ ਪਹਿਲੇ ਹਫ਼ਤੇ ਬਸੀਰਤ ਆਪ ਵੀ ਡਾਲਿਮ ਆਉਣ ਵਾਲਾ ਹੈ ।

ਚੰਦਰ ਨੇ ਕਿਹਾ — "ਇਹਨਾਂ ਦਿਨਾਂ ਵਿਚ ਮੇਰੇ ਕੋਲੋਂ ਹੋਰ ਫੇਰਾ ਨਹੀਂ ਮਾਰਿਆ ਜਾਣਾ । ਪਿੰਡ ਨੇਪਾਲੀ ਵਿਚ ਡੰਗਰਾਂ ਨੂੰ ਬਿਮਾਰੀ ਪੈ ਗਈ ਹੈ । ਬਹੁਤ ਸਾਰੇ ਲੋਕਾਂ ਦੀ ਬਿਆਈ ਇਸੇ ਕਰਕੇ ਰੁਕੀ ਹੋਈ ਹੈ । ਮੈਨੂੰ ਓਧਰ ਵੀ ਜਾਣਾ ਪੈਂਦਾ ਹੈ ਤਾਂ ਕਿ ਜੋ ਵੀ ਸਹਾਇਤਾ ਕੀਤੀ ਜਾ ਸਕੇ ਕਰਾ ।"

"ਸਾਡੇ ਪਿੰਡ ਵਿਚ ਇਕ ਪਸ਼ੂਆਂ ਦੇ ਹਸਪਤਾਲ ਦੀ ਲੋੜ ਹੈ । ਨਹੀਂ ਤੇ ਕੋਈ

ਡੰਗਰ ਨਹੀਂ ਬਚਣਾ ਅਤੇ ਉਨ੍ਹਾਂ ਦੇ ਨਾਲ ਆਦਮੀ ਵੀ।''

ਇਸਦੇ ਬਾਅਦ ਚੰਦਰ ਚਲਿਆ ਗਿਆ। ਪੂਰਾ ਬੰਦੋਬਸਤ ਕਰ ਕੇ ਉਹ ਸਮੇਂ ਸਿਰ ਪੁੱਜ ਜਾਏਗਾ। ਜੇ ਜਾਣ ਦਾ ਪੱਕਾ ਇਰਾਦਾ ਹੈ ਤਾਂ ਗੁਲਚ ਅਤੇ ਚੇਨਿ ਨੂੰ ਬਾਕੀ ਬੰਦੋਬਸਤ ਕਰਨ ਲਈ ਪੱਕਾ ਕਰ ਗਿਆ।

ਚੰਦਰ ਦੇ ਜਾਣ ਦੇ ਪਿਛੋਂ ਗੁਲਚ ਅਤੇ ਚੇਨਿਮਾਈ ਨੇ ਇਸ ਗੱਲ ਬਾਰੇ ਕੁਝ ਹੋਰ ਸਲਾਹ ਮਸ਼ਵਰਾ ਕੀਤਾ। ਪਹਿਲੀ ਗੱਲ ਤਾਂ ਪੈਸੇ ਧੇਲੇ ਦੇ ਬੰਦੋਬਸਤ ਦੀ ਸੀ। ਪੈਸੇ ਧੇਲੇ ਦਾ ਪ੍ਰਬੰਧ ਹੋ ਜਾਏ, ਬਾਕੀ ਬੰਦੋਬਸਤ ਚੰਦਰ ਆਪ ਹੀ ਕਰ ਲਵੇਗਾ। ਫ਼ਿਕਰ ਦੀ ਕੋਈ ਲੋੜ ਹੀ ਨਹੀਂ ਹੈ। ਪਰ ਢਾਈ ਤਿੰਨ ਵੀਹਾਂ ਦਾ ਪ੍ਰਬੰਧ ਕਿਥੋਂ ਕੀਤਾ ਜਾਏ ?

ਚੰਦਰ ਦੇ ਸਾਹਮਣੇ ਗੁਲਚ ਨੇ ਪੈਸਿਆਂ ਵਲੋਂ ਹਾਂ ਕਰ ਦਿਤੀ। ਉਹ ਵੀ ਹੁਣ ਸੋਚੀਂ ਪੈ ਗਿਆ। ਅੰਦਾਜ਼ਾ ਭਾਵੇਂ ਤਿੰਨ ਵੀਹਾਂ ਦਾ ਹੈ, ਪਰ ਘੱਟੋ ਘੱਟ ਪੰਜ ਵੀਹਾਂ ਰੁਪੈ ਚਾਹੀਦੇ ਹਨ। ਉਹ ਏਡੀ ਛੇਤੀ ਏਡੀ ਰਕਮ ਕਿਥੋਂ ਚੇਨਿਮਾਈ ਨੂੰ ਦਏਗਾ ?

ਜ਼ਮੀਨ ਖਰੀਦਣ ਲਈ ਜੋ ਰੁਪਏ ਵੱਖ ਰਖੇ ਹੋਏ ਸਨ, ਕੇਵਲ ਉਹ ਰਕਮ ਉਹਦੇ ਹੱਥ ਵਿਚ ਹੈ।

ਫਿਰ ਵੀ ਭਰੋਸਾ ਦਿਵਾ ਕੇ ਚੇਨਿ ਨੂੰ ਗੁਲਚ ਨੇ ਕਿਹਾ — ''ਸਭ ਬੰਦੋਬਸਤ ਹੋ ਜਾਏਗਾ, ਤੈਨੂੰ ਚਿੰਤਾ ਕਰਨ ਦੀ ਕੋਈ ਲੋੜ ਨਹੀਂ ਹੈ।''

ਚੇਨਿ ਨੇ ਕਿਹਾ — ''ਉਨ੍ਹਾਂ ਦਾ ਤਾਂ ਕੋਈ ਕਪੜਾ ਲੱਤਾ ਵੀ ਨਹੀਂ। ਘਰ ਵਿਚ ਝੱਟ ਟਪਾ ਲਈਦਾ ਸੀ, ਪਰ ਸ਼ਹਿਰ ਦੀ ਗੱਲ ਹੋਰ ਹੈ। ਜੇ ਕਪੜੇ ਬਦਲਣ ਲਈ ਇਕ ਜੋੜਾ ਹੋਰ ਨਾ ਹੋਇਆ ਤਾਂ ਕਿਸ ਤਰ੍ਹਾਂ ਗੁਜ਼ਾਰਾ ਹੋਵੇਗਾ। ਕੁਝ ਕਪੜੇ ਲਤੇ ਦਾ ਵੀ ਬੰਦੋਬਸਤ ਕਰਨਾ ਪਵੇਗਾ।''

ਇਸ ਵਾਰ ਗੁਲਚ ਨੇ ਚੇਨਿਮਾਈ ਦੇ ਮੂੰਹ ਵਲ ਦੇਖਿਆ।

ਉਸਨੂੰ ਸ਼ਾਇਦ ਖੂਬ ਭਰੋਸਾ ਹੈ ਕਿ ਉਸਦਾ ਪਤੀ ਗੋਲਾਘਾਟ ਜਾਣ ਨਾਲ ਹੀ ਰਾਜ਼ੀ ਹੋ ਜਾਏਗਾ। ਉਸ ਦਾ ਇਕ ਸੁਖੀ ਸੰਸਾਰ ਹੋਏਗਾ। ਨਹੀਂ ਤਾਂ ਇਸ ਮਰੀਅਲ ਆਦਮੀ ਲਈ ਏਨਾ ਮਰਨ ਦੀ ਕੀ ਲੋੜ ਹੈ ?

ਗੁਲਚ ਨੇ ਕਿਹਾ — ''ਮੈਂ ਪੈਸੇ ਦੇ ਦਿਆਂਗਾ — ਤੂੰ ਜਿਹੜਾ ਕਪੜਾ ਬਣਵਾਉਣਾ ਚਾਹੁੰਦੀ ਏਂ, ਬਣਵਾ ਲਈਂ, ਪਰ ਕਪੜਾ ਲਿਆ ਕੌਣਊ ?''

''ਪੈਸੇ ਮਿਲ ਜਾਣ, ਕੋਈ ਨਾ ਕੋਈ ਕਪੜਾ ਲਿਆਉਣ ਦਾ ਬੰਦੋਬਸਤ ਕਰਾਂਗੀ ਹੀ।''

''ਮੇਰਾ ਆਉਣ ਨਹੀਂ ਓ ਹੋਣਾ, ਜਾਣਾ ਈ ਤਾਂ ਮੇਰੇ ਨਾਲ ਚਲ, ਹੁਣੇ ਈ, ਚਲ ਕੇ ਪੈਸੇ ਲੈ ਆ।''

ਗੁਲਚ ਦੇ ਘਰ ਗੱਲਾਂ ਕਰਦਿਆਂ, ਚਾਹ ਪਾਣੀ ਪੀਂਦਿਆਂ ਮੁੜਨ ਦੇ ਵੇਲੇ ਤੱਕ ਤਰਕਾਲਾਂ ਪੈ ਗਈਆਂ ਸਨ। ਇਸ ਲਈ ਗੁਲਚ ਨੂੰ ਚੇਨਿ ਨੂੰ ਜ਼ਰਾ ਅਗਾਂਹ ਕਰ ਕੇ ਆਉਣਾ ਪਿਆ।

ਰਾਹ ਵਿਚ ਚੇਨਿ ਨੇ ਕਿਹਾ — ''ਤੁਹਾਡੇ ਘਰ ਵੀ ਸਾਡੇ ਘਰ ਵਾਂਗ ਹੀ

ਸੁੰਞਾ ਸੁੰਞਾ ਹੈ। ਘਰ ਵਿਚ ਕੋਈ ਬਾਲ-ਬੱਚਾ ਨਾ ਹੋਵੇ ਤਾਂ ਕਿੱਡਾ ਸੁੰਞਾ ਸੁੰਞਾ ਲਗਦਾ ਹੈ।''

''ਹਾਂ'' ਗੁਲਚ ਨੇ ਕਿਹਾ।

''ਤਰਾ ਘਰ ਹੈ, ਇਸ ਲਈ ਜ਼ਰਾ ਦਿਲ ਲੱਗਾ ਰਹਿੰਦਾ ਹੈ। ਨਹੀਂ ਤੇ ਜੇ ਉਸ ਦਾ ਵਿਆਹ ਹੋ ਗਿਆ ਤਾਂ ਘਰ ਵੜਨ ਨੂੰ ਜੀਅ ਨਹੀਂ ਕਰਨਾ।'' ਚੇਨਿ ਨੇ ਕਿਹਾ।

ਗੁਲਚ ਨੂੰ ਜਿਵੇਂ ਕਿਸੇ ਨੇ ਝੰਜੋੜ ਸੁੱਟਿਆ ਹੋਵੇ। ਚੇਨਿਮਾਈ ਵੀ ਤਰਾ ਦੇ ਵਿਆਹ ਦੀ ਗੱਲ ਕਰਦੀ ਹੈ। ਬਿਨਾ ਕੁਝ ਉਤਰ ਦਿਤੇ, ਉਹ ਤੁਰੀ ਗਿਆ ਅਤੇ ਚੇਨਿਮਾਈ ਉਸਦੇ ਪਿਛੇ ਤੁਰੀ ਗਈ।

''ਇਕ ਗੱਲ ਕਹਿਣ ਦੀ ਖਾਹਸ਼ ਹੁੰਦਿਆਂ ਵੀ ਕਹਿਣ ਲਈ ਮੌਕਾ ਨਹੀਂ ਮਿਲਿਆ — ਜੇ ਕਹੋ ਤੇ ਕਹਾਂ ?''

''ਕਹੋ।''

''ਤਰਾ ਦੇ ਵਿਆਹ ਦੀ ਗੱਲ ਕਿਤੇ ਹੋਰ ਛੇੜੀ ਜੇ ? ਜੇ ਨਹੀਂ ਤਾਂ ਉਸਨੂੰ ਸਾਡੇ ਤਿਖਰ ਨਾਲ ਹੀ ਵਿਆਹ ਦਿਓ।''

ਗੁਲਚ ਇਕ ਦਮ ਪਿਛੇ ਨੂੰ ਮੁੜਿਆ।

ਤੁਰੀ ਜਾਂਦੀ ਚੇਨਿ ਗੁਲਚ ਦੇ ਕੋਲ ਠਿਠੰਬਰ ਕੇ ਖਲੋ ਗਈ।

ਬੜੀ ਕੜਕਵੀਂ ਆਵਾਜ਼ ਵਿਚ ਗੁਲਚ ਨੇ ਕਿਹਾ — ''ਤਿਖਰ ਦਾ ਹੇਜ ਜਾਗਿਆ ਹੈ ਤੂੰ ਕਿਉਂ ਨਹੀਂ ਉਸ ਨਾਲ ਚਲੀ ਜਾਂਦੀ। ਉਸ ਮਰੀਅਲ ਦੇ ਹੱਥ ਪੈਰ ਕਿਉਂ ਘੁੱਟ ਰਹੀਂ ਏ ?''

''ਕੀ ਕਿਹਾ ?'' ਉਸੇ ਤਰ੍ਹਾਂ ਕੜਕਵੇਂ ਬੋਲਾਂ ਵਿਚ ਚੇਨਿ ਨੇ ਉੱਚੀ ਆਵਾਜ਼ 'ਚ ਕਿਹਾ। ''ਤੂੰ, ਮੈਂ ਕਿਹਾ, ਤੂੰ ਐਸੀ ਗੱਲ ਕੀਤੀ ਹੈ। ਜਾ ਮੁੜ ਜਾ — ਮੈਨੂੰ ਘਰ ਛੱਡ ਆਉਣ ਦੀ ਲੋੜ ਨਹੀਂ ਹੈ। ਮੈਂ ਇਕੱਲੀ ਵੀ ਜਾ ਸਕਦੀ ਹਾਂ। ਆਹ ਲੈ ਫੜ ਆਪਣੇ ਰੁਪਈਏ — ਇਹ ਵੀ ਲੈ ਜਾ। ਮੈਨੂੰ ਨਹੀਂ ਚਾਹੀਦੇ। ਮਰਨ ਦਿਓ ਉਸਨੂੰ, ਮੰਗ ਪਿੰਨ ਕੇ ਉਸਨੂੰ ਬਚਾਉਣ ਦੀ ਲੋੜ ਨਹੀਂ ਹੈ।''

ਚੇਨਿ ਨੇ ਰੁਪਏ ਗੁਲਚ ਵੱਲ ਅਗਾਂਹ ਕਰ ਦਿੱਤੇ।

ਤਰਕਾਲੀਂ ਪਈਂ, ਰਸਤੇ ਵਿਚ ਹੀ ਝਗੜਾ ਹੋ ਗਿਆ।

ਗੁੱਸੇ ਨਾਲ ਦੋਵੇਂ ਕੰਬਣ ਲਗੇ।

ਆਪਣੇ ਵੱਲ ਵਧਿਆ ਚੇਨਿ ਦਾ ਹੱਥ ਗੁਲਚ ਨੇ ਫੜ ਕੇ ਆਪਣੇ ਵੱਲ ਖਿੱਚ ਲਿਆ। ਚੇਨਿ ਵੀ ਉਸਦੀ ਹਿੱਕ ਨਾਲ ਚੰਬੜ ਗਈ। ਗੁਲਚ ਨੇ ਸਹਿਜੇ ਨਾਲ ਕਿਹਾ — ''ਤਰਾ ਦੇ ਵਿਆਹ ਦੀ ਗੱਲ ਨਾ ਚੇਨਿ। — ਉਹੀ ਮੇਰਾ ਸਭ ਕੁਝ ਹੈ। ਬਾਲ ਬੱਚਾ ਨਹੀਂ — ਉਸਨੂੰ ਵਿਆਹ ਕੇ ਘਰੋਂ ਕੱਢ ਕੇ ਮੈਂ ਘਰ ਵਿਚ ਕਿਵੇਂ ਦਿਨ ਕੱਟਾਂਗਾ ?''

ਸ੍ਵੈਮਾਨ ਅਤੇ ਸ਼ਿਕਵੇ ਭਰੇ ਅੰਦਾਜ਼ ਵਿਚ ਚੇਨਿ ਨੇ ਕਿਹਾ — ''ਤੈਨੂੰ ਕੀ ਇਸ ਤਰ੍ਹਾਂ ਦੀ ਗੱਲ ਕਹਿਣੀ ਚਾਹੀਦੀ ਹੈ ? ਕੀ ਕਰਾਂ ? ਮੈਂ ਵੀ ਪਰਾਈ ਹੋ ਗਈ ਹਾਂ। ਪਿਆਰ ਕਰਨਾ ਚਾਹੁੰਦੀ ਹੋਈ ਵੀ ਸਿੱਧੀ ਇਸ ਤਰ੍ਹਾਂ ਕਰ ਨਹੀਂ ਸਕਦੀ।''

ਬੱਚੇ ਵਾਂਗ ਗੁਲਚ ਨੇ ਕਿਹਾ — "ਤਰਾ ਮੈਨੂੰ ਬਹੁਤ ਪਿਆਰ ਕਰਦੀ ਹੈ, ਉਹ ਨਹੀਂ ਹੋਵੇਗੀ ਤਾਂ ਮੈਂ ਜੀ ਨਹੀਂ ਸਕਾਂਗਾ। ਤੈਨੂੰ ਇਹ ਗੱਲ ਬੁਰੀ ਲੱਗੀ ਹੈ ?"

"ਕਿਉਂ ਨਹੀਂ ? ਕਿਸਮਤ ਵਿਚ ਬੀਮਾਰ ਦਾ ਸੰਜੋਗ ਸੀ। ਕੁਝ ਵਾਹ ਲਾ ਕੇ ਦੇਖ ਲੈਂਦੀ ਹਾਂ। ਠੀਕ ਹੋ ਜਾਣਾ ਹੋਵੇਗਾ ਤਾਂ ਹੋ ਜਾਏਗਾ, ਨਹੀਂ ਤੇ ਮਰ ਜਾਣਾ ਹੋਵੇਗਾ ਤਾਂ ਮਰ ਜਾਏਗਾ। ਤੂੰ ਏਂ, ਜੇ ਹੋ ਸਕਿਆ ਤਾਂ ਪਿਆਰ ਕਰੀਂ, ਨਹੀਂ ਤੇ ਕਿਤੇ ਚਲੀ ਜਾਵਾਂਗੀ। ਪਰ ਆਪਣਾ ਆਦਮੀ ਜਦ ਤੱਕ ਜੀਂਦਾ ਹੈ, ਉਨਾ ਚਿਰ ਦੂਜੇ ਮਰਦ ਬਾਰੇ ਸੋਚਾਂਗੀ ਤੱਕ ਨਹੀਂ।"

ਹੋਰ ਕੁਝ ਚਿਰ ਗੁਲਚ ਨੇ ਚੇਨਿ ਨੂੰ ਹਿੱਕ ਨਾਲ ਘੁੱਟੀ ਰਖਿਆ। ਆਪਣੇ ਦੰਪਤੀ ਦੇ ਸੁੱਖ ਤੋਂ ਵਾਂਝੀ ਹੋ ਕੇ ਵੀ ਚੇਨਿ ਆਪਣੇ ਬੀਮਾਰ ਪਤੀ ਲਈ ਦੁਆ ਕਰ ਰਹੀ ਹੈ। ਗੁਲਚ ਨੂੰ ਇਹ ਗੱਲ ਚੰਗੀ ਚੰਗੀ ਲੱਗੀ।

ਉਸਨੇ ਸਹਿਜੇ ਸਹਿਜੇ ਚੇਨਿ ਨੂੰ ਛੱਡ ਦਿੱਤਾ।

ਪਰ ਚੇਨਿ ਉਸ ਕੋਲੋਂ ਪਰੇ ਨਹੀਂ ਹੋਈ। ਉਸਦੀ ਬਾਂਹ ਤੇ ਹੱਥ ਰੱਖ ਕੇ ਉਸਦੇ ਮੂੰਹ ਵੱਲ ਤਕਦਿਆਂ ਚੇਨਿ ਨੇ ਕਿਹਾ — "ਤੇਰਾ ਮੇਰੇ ਨਾਲ ਪੁਰਾਣਾ ਪਿਆਰ ਜ਼ਰਾ ਘੱਟ ਨਹੀਂ ਹੋਇਆ ਹੈ। ਕਪਾਹੀ ਸੋਚਦੀ ਤੇ ਹੋਵੇਗੀ ਕਿ, ਕੇਵਲ ਇਸੇ ਗੱਲ ਦਾ ਡਰ ਹੈ।"

ਇਹ ਕਹਿ ਕੇ ਚੇਨਿ ਨੇ ਗੁਲਚ ਦੇ ਮੂੰਹ ਨੂੰ ਆਪਣੀ ਵੱਲ ਖਿੱਚ ਲਿਆ ਅਤੇ ਉਸਨੂੰ ਚੁੰਮ ਲਿਆ। ਗੁਲਚ ਨੇ ਫਿਰ ਉਸਨੂੰ ਜੱਫੀ ਵਿਚ ਲੈਣਾ ਚਾਹਿਆ, ਪਰ ਚੇਨਿ ਜ਼ਰਾ ਪਰੇ ਹੋ ਗਈ — ਅਤੇ ਕਿਹਾ — "ਕੋਈ ਆ ਹੀ ਨਾ ਜਾਏ, ਹੱਛਾ ਚੱਲੀਏ।"

ਦੋਵੇਂ ਅੱਗੇ ਵਧੇ।

ਕੁਝ ਚਿਰ ਚੁੱਪ ਰਹਿ ਕੇ ਚੇਨਿ ਨੇ ਕਿਹਾ — "ਪੈਸਾ-ਧੇਲਾ ਹੁੰਦਾ ਤੇ ਮੈਂ ਵੀ ਗੋਲਾ ਘਾਟ ਜਾਂਦੀ। ਸ਼ਹਿਰੋਂ ਵੀ ਹੋ ਆਉਂਦੀ ਅਤੇ ਆਪਣੇ ਆਦਮੀ ਦੀ ਦੇਖ ਭਾਲ ਵੀ ਕਰ ਆਉਂਦੀ।"

ਗੁਲਚ ਨੇ ਕਿਹਾ — "ਮੈਂ ਵੀ ਕਦੀ ਪਿੰਡੋਂ ਬਾਹਰ ਨਹੀਂ ਨਿਕਲਿਆ। ਮੇਰਾ ਵੀ ਜਾਣ ਨੂੰ ਜੀ ਕਰਦਾ ਸੀ। ਵੇਖਦਾ ਹਾਂ, ਜੇ ਕੇਲਾਈ ਦੇ ਨਾਲ ਹੀ ਸ਼ਾਇਦ ਜਾ ਸਕਾਂ, ਤੂੰ ਵੀ ਚੱਲੇਂਗੀ।"

"ਪੈਸੇ ਧੇਲੇ ਤੇ ਸਭ ਕੁਝ ਨਿਰਭਰ ਹੈ। ਜਾਣਾ ਚਾਹੁੰਦੀ ਹੋਈ ਵੀ ਕਿਸ ਤਰ੍ਹਾਂ ਜਾ ਸਕਦੀ ਹਾਂ ? ਤੂੰ ਜੇ ਲੈ ਚੱਲੇਂ ਤਾਂ ਜ਼ਰੂਰ ਜਾਵਾਂਗੀ।"

"ਹੱਛਾ ਮੈਂ ਸੋਚ ਕੇ ਦਸਦਾ ਹਾਂ। ਮੈਨੂੰ ਵੀ ਓਥੇ ਕੰਮ ਹੈ। ਡਾਲਿਮ ਦੀ ਜ਼ਮੀਨ ਵੇਚਣੀ ਚਾਹੁੰਦਾ ਹਾਂ। ਵੇਚਣ ਦੇ ਬਾਰੇ ਜੇ ਫ਼ੈਸਲਾ ਹੋ ਜਾਏ ਤਾਂ ਰਜਿਸਟਰੀ ਕਰਨ ਲਈ ਗੋਲਾ ਘਾਟ ਜਾਣਾ ਹੀ ਪੈਣਾ ਹੈ। ਹੋ ਸਕਦਾ ਦੋਵੇਂ ਕੰਮ ਇਕੱਠੇ ਹੀ ਹੋ ਜਾਣ।"

ਹੋਰ ਬਹੁਤ ਸਾਰੀਆਂ ਗੱਲਾਂ ਕਰ ਕੇ ਚੜ੍ਹੀ ਰਾਤੇ ਹੀ ਘਰ ਮੁੜਿਆ।

# ਤੀਹ

ਕਈ ਕੰਮ ਲੈ ਕੇ ਗੁਲਚ ਇਕ ਦਿਨ ਕਿਸੇ ਤਰ੍ਹਾਂ ਡਾਲਿਮ ਪਿੰਡ ਗਿਆ। ਉਸਦੇ ਘਰ ਦੇ ਕੋਲ ਦੀ ਸਾਰੀ ਜ਼ਮੀਨ ਦੀ ਬਿਆਈ ਹੋ ਚੁੱਕੀ ਸੀ। ਪਰ ਨਵੀਂ ਜ਼ਮੀਨ ਸਾਰੀ ਦੀ ਸਾਰੀ ਪਈ ਸੀ। ਪਾਣੀ ਚੰਗੀ ਤਰ੍ਹਾਂ ਸੁੱਕਾ ਨਹੀਂ ਸੀ। ਇਹ ਜ਼ਮੀਨ ਹੋਰ ਵਰ੍ਹਿਆਂ ਵਿਚ ਵੀ ਉਹ ਅੱਸੂ ਚੜ੍ਹੇ ਬੀਜਦਾ ਸੀ। ਕੋਈ ਛੇਤੀ ਨਹੀਂ। ਕਾਹਲੀ ਕਰਨ ਦਾ ਵੀ ਕੋਈ ਲਾਭ ਨਹੀਂ ਹੈ।

ਜ਼ਮੀਨ ਜੇ ਪਈ ਵੀ ਰਹੇ ਤਾਂ ਵੀ ਗੁਲਚ ਤਿਖਰ ਨੂੰ ਆਪਣੇ ਘਰ ਹਲਵਾਹ ਦੇ ਰੂਪ ਵਿਚ ਨਹੀਂ ਰੱਖੇਗਾ — ਇਹ ਬਿਲਕੁਲ ਸਪੱਸ਼ਟ ਹੈ। ਕਪਾਹੀ ਨੇ ਜੋ ਕਿਹਾ ਅਤੇ ਚੇਨਿ ਨੇ ਜੋ ਕਿਹਾ ਹੈ, ਉਸਦੇ ਬਾਅਦ ਤਿਖਰ ਨੂੰ ਘਰ ਪੈਰ ਪਾਉਣ ਦੇਣਾ ਵੱਡੀ ਭੁੱਲ ਹੋਵੇਗੀ। ਤਰਾ ਤੇ ਤਿਖਰ ਦੀ ਝਾਤੀ ਪੈਣੀ, ਗੁਲਚ ਬਰਦਾਸ਼ਤ ਨਹੀਂ ਕਰ ਸਕੇਗਾ।

ਭੀਮ ਨਾਲ ਸਲਾਹ ਕਰ ਕੇ, ਇਕ ਮਹੀਨੇ ਦੇ ਲਈ ਇਕ ਨੇਪਾਲੀ ਮੁੰਡੇ ਨੂੰ ਰੱਖ ਕੇ ਉਹ ਖੇਤੀ ਦਾ ਕੰਮ ਕਿਸੇ ਤਰ੍ਹਾਂ ਮੁਕਾ ਲਵੇਗਾ। ਅਤੇ ਬਿਆਈ ਹੋ ਜਾਣ ਤੇ ਡੰਗਰ ਵੱਛੇ ਦੀ ਦੇਖ ਭਾਲ ਲਈ ਉਹ ਭੀਮ ਨੂੰ ਹੀ ਆਖੇਗਾ।

ਦੂਜੀ ਗੱਲ ਇਹ ਹੈ ਕਿ ਵੱਡੇ ਭਰਾ ਨਾਲ ਜ਼ਮੀਨ ਵੇਚਣ ਬਾਰੇ ਆਖਰੀ ਸਲਾਹ ਮਸ਼ਵਰਾ ਕਰੇਗਾ। ਭਰਾ ਜੇ ਹੁਣੇ ਵਧੇਰੇ ਪੈਸੇ ਦੇ ਸਕੇ ਤਾਂ ਉਹ ਹੁਣੇ ਸ਼ਹਿਰ ਜਾ ਕੇ ਬੈਨਾਮਾ ਲਿਖ ਦੇਵੇਗਾ। ਇਸ ਕੰਮ ਲਈ ਉਹ ਘੜੀ ਮੁੜੀ ਡਾਲਿਮ ਨਹੀਂ ਆ ਸਕਦਾ। ਉਸਨੂੰ ਹੋਰ ਬਥੇਰੇ ਕੰਮ ਹਨ।

ਤੀਜੀ ਗੱਲ ਇਹ ਹੈ ਕਿ ਉਹ ਕਿਸੇ ਨਾ ਕਿਸੇ ਤਰ੍ਹਾਂ ਚੰਦਰ ਨੂੰ ਮਿਲੇਗਾ। ਸਾਉਣ ਮੁੱਕਣ ਵਾਲਾ ਹੈ। ਕੇਲਾਈ ਨੂੰ ਜੇ ਲੈ ਜਾਣਾ ਹੋਏਗਾ ਅਤੇ ਚੇਨਿ ਨੇ ਉਸ ਨਾਲ ਜਾਣਾ ਹੋਵੇਗਾ ਤਾਂ ਚੰਦਰ ਨਾਲ ਸਾਰਾ ਬੰਦੋਬਸਤ ਕਰਨਾ ਪਵੇਗਾ। ਦਿਨ ਬਹੁਤੇ ਨਹੀਂ ਹਨ।

ਚੌਥੀ ਗੱਲ ਇਹ ਹੈ ਕਿ ਜੇ ਬਸੀਰਤ ਮਿਲ ਜਾਏ ਤਾਂ ਉਸਦੇ ਨਾਲ ਵੀ ਹੋਰ ਬਾਕੀ ਗੱਲਾਂ ਬਾਰੇ ਸਲਾਹ ਕੀਤੀ ਜਾਏ।

ਬਾਕੀ ਕੰਮ ਤਾਂ ਉਸਦੀ ਸਲਾਹ ਨਾਲ ਹੋ ਸਕਦੇ ਹਨ।

ਚੰਦਰ ਦੀ ਭਾਲ ਵਿਚ ਉਹ ਤੀਜੇ ਪਹਿਰ ਨਿਕਲਿਆ।

ਚੰਦਰ ਨੂੰ ਬੁਖਾਰ ਹੈ। ਉਹ ਲੰਮਾ ਪਿਆ ਹੈ।

''ਤੂੰ ਕਦੋਂ ਆਇਆ ਏਂ, ਗੁਲਚ ?''

''ਦੁਪਹਿਰ ਤੋਂ ਪਹਿਲਾਂ ਹੀ ਆਇਆ ਹਾਂ। ਤੈਨੂੰ ਬੁਖਾਰ ਕਦੋਂ ਦਾ ਹੈ ?''

''ਅੱਜ ਦੋ ਦਿਨ ਹੋ ਗਏ ਹਨ। ਬੜਾ ਤਪ ਰਿਹਾ ਹੈ ਪਿੰਡਾ। ਕਲ ਤੇ ਬਹੁਤ ਬੁਖਾਰ ਸੀ। ਹਾਂਡਰੇਡ ਥ੍ਰੀ ਦੇ ਕਰੀਬ ਸੀ।''

''ਤੂੰ ਕੀਤਾ ਕੀ ਸੀ ?''

ਚੰਦਰ ਬਿਸਤਰੇ ਤੇ ਬੈਠ ਗਿਆ।

''ਇਕ ਸਟੇਜ ਬਣਾਉਣ ਦਾ ਕੰਮ ਆਪਣੇ ਹੱਥ ਵਿਚ ਲਿਆ ਹੈ।''

"ਸਟੇਜ ? ਉਹ ਕੀ ਹੁੰਦੀ ਹੈ ?"

"ਥਿਏਟਰ ਸਟੇਜ ! ਪਾਊਨ ਵਿਚ ਵੱਡੀਆਂ ਵੱਡੀਆਂ ਸਟੇਜਾਂ ਹਨ। ਬਹੁਤ ਸੋਹਣੇ ਡਰਾਮੇ ਹੁੰਦੇ ਹਨ। ਹੋਰ ਪਿੰਡਾਂ ਵਿਚ ਵੀ ਸਟੇਜਾਂ ਹਨ। ਸਾਡੇ ਪਿੰਡ ਵੀ ਹੋਣੀ ਚਾਹੀਦੀ ਹੈ।"

ਬਿਨਾ ਜਾਣਿਆਂ ਬੁਝਿਆਂ ਹੀ ਗੁਲਚ ਨੇ ਕਹਿ ਦਿੱਤਾ — "ਹਾਂ ਜ਼ਰੂਰ ਚਾਹੀਦੀ ਹੈ।"

"ਸਾਡੇ ਪਿੰਡ ਦੇ ਲੋਕ ਵੀ ਇਸਨੂੰ ਚਾਹੁੰਦੇ ਹਨ। ਬਾਂਸ-ਲੱਕੜੀ ਇਕੱਠੀ ਹੋ ਰਹੀ ਹੈ।"

"ਇਹ ਕੰਮ ਮੀਂਹਾਂ ਤੋਂ ਮਗਰੋਂ ਛੇੜਨਾ ਚਾਹੀਦਾ ਸੀ।"

"ਛੱਡ ਯਾਰ ਕੰਮ ਕਰਨ ਦਾ ਵੀ ਕੋਈ ਮੌਸਮ ਹੁੰਦਾ ਹੈ ? ਹੁਣ ਤੋਂ ਹੀ ਜੇ ਲੱਕੜ-ਬਾਂਸ ਆਦਿ ਦਾ ਪ੍ਰਬੰਧ ਕਰ ਛੱਡੀਏ, ਤਾਂ ਵਿੰਟਰ ਵਿਚ ਸਟੇਜ ਬਣਾਉਣ ਲਈ ਆਸਾਨੀ ਹੋਏਗੀ। ਹਾਂ ਸੱਚ ਤੇਰੀ ਵਾਹੀ-ਜੋਤੀ ਦਾ ਕੀ ਹਾਲ ਹੈ ?"

ਗੁਲਚ ਨੇ ਆਪਣੀ ਫ਼ਸਲ-ਵਾੜੀ ਅਤੇ ਆਪਣੇ ਆਉਣ ਦੇ ਮਤਲਬ ਬਾਰੇ ਵੀ ਦਸਿਆ।

"ਚੰਗਾ ਤੇ ਇਹ ਹੈ ਕਿ ਤੂੰ ਵੀ ਚਲ ਗੁਲਚ ! ਸ਼ਹਿਰ ਦੇਖੇ ਬਿਨਾ ਬੱਢੇ ਹੋ ਜਾਣਾ ਵੀ ਠੀਕ ਨਹੀਂ। ਹੋਰ ਫ਼ਿਕਰ ਨਾ ਕਰ। ਬੈਨਾਮੇ ਦੀ ਰਜਿਸਟਰੀ ਮੈਂ ਕਰਾ ਦਿਆਂਗਾ।"

ਜ਼ਰਾ ਰੁਕ ਕੇ ਚੰਦਰ ਨੇ ਕਿਹਾ — "ਹਾਂ ਇਕ ਗੱਲ ਹੈ। ਇਹ ਡਾਲਿਮ ਵਾਲੀ ਜ਼ਮੀਨ ਵੇਚਣਾ ਚਾਹੁੰਦਾ ਏਂ ?"

"ਹਾਂ।"

"ਆਪਣੇ ਘਰ ਵੀ ਵਾੜੀ ਅਤੇ ਕੋਠਾ ਕੜੀ ?"

"ਉਹ ਅਜੇ ਨਹੀਂ ਵੇਚੂੰਗਾ।"

"ਇਕ ਗੱਲ ਕਹਾਂ ?" ਚੰਦਰ ਨੇ ਕਿਹਾ।

"ਕਿਹੜੀ ਗੱਲ ?"

"ਤੈਨੂੰ ਸਾਨੂੰ ਇਕ ਡੋਨੇਸ਼ਨ ਦੇਣੀ ਹੋਵੇਗੀ।"

"ਡੋਨੇਸ਼ਨ ? ਉਹ ਕੀ ਹੁੰਦੀ ਹੈ ?"

"ਸਾਡੀ ਸਟੇਜ ਦੇ ਬਣਾਉਣ ਲਈ ਡਾਲਿਮ ਵਿਚ ਆਪਣੀ ਵਾੜੀ ਦੀ ਜ਼ਮੀਨ ਦਾ ਟੁੱਕੜਾ ਸਾਨੂੰ ਦੇ ਦੇ।"

ਜ਼ਰਾ ਸੋਚ ਕੇ ਗੁਲਚ ਨੇ ਕਿਹਾ — "ਲੋਕਾਂ ਨੂੰ ਚਾਹੀਦਾ ਹੋਵੇਗਾ ਤਾਂ ਦੇ ਦਿਆਂਗਾ — ਕਿਉਂ ਨਹੀਂ ਦੇਵਾਂਗਾ।"

ਚੰਦਰ ਨੇ ਕਿਹਾ — "ਜਿਹੜੇ ਦੇ ਸਕਦੇ ਹਨ, ਜੇ ਉਹ ਹੀ ਨਹੀਂ ਦੇਣਗੇ ਤਾਂ ਪਿੰਡ ਦੀ ਉੱਨਤੀ ਕਿਵੇਂ ਹੋਏਗੀ ? ਮੇਰੇ ਤੇ ਪੱਲੇ ਹੀ ਕੁਝ ਨਹੀਂ। ਕੇਵਲ ਆਪਣੀ ਜਾਨ ਹੈ। ਪੜ੍ਹਾਈ ਲਿਖਾਈ ਵੀ ਬਹੁਤੀ ਨਹੀਂ ਕੀਤੀ। ਇਸ ਲਈ ਮੈਂ ਆਪ ਹੀ ਕੰਮ ਵਿਚ ਜੁੱਟ ਜਾਂਦਾ ਹਾਂ। ਲੋਕ ਗਾਲ੍ਹਾਂ ਕੱਢਦੇ ਹਨ, ਕੱਢੀ ਜਾਣ, ਹੈ ਨਾ ?"

''ਤੈਨੂੰ ਗਾਲ੍ਹਾਂ ਕੌਣ ਕੱਢਦਾ ਹੈ ? ਲੋਕਾਂ ਲਈ ਮਰ ਰਿਹਾ ਏਂ । ਪਿੰਡ ਦੇ ਲੋਕ ਤੇਰੀ ਤਾਰੀਫ਼ ਨਾ ਵੀ ਕਰਨ ਤਾਂ ਵੀ ਤੈਨੂੰ ਅਸੀਸਾਂ ਹੀ ਦੇਣਗੇ ।''

''ਕੋਈ ਕੁਝ ਵੀ ਕਹੇ, ਆਈ ਡੂ ਮਾਈ ਡਿਊਟੀ । ਅੱਛਾ ਤੂੰ ਆਪਣੀ ਵਾੜੀ ਦਾਨ ਕਰੇਂਗਾ ?''

''ਕਹਿ ਨਹੀਂ ਦਿੱਤਾ, ਬੰਜਰ ਪਈ ਵਾੜੀ ਨਾਲੋਂ ਜੇ ਓਥੇ ਪਿੰਡ ਦੇ ਮੁੰਡੇ ਰੰਗ-ਤਮਾਸ਼ਾ ਕਰ ਲੈਣ ਇਹੀ ਬਿਹਤਰ ਹੈ ।''

ਗੁਲਚ ਨੂੰ ਸਹਿਜ-ਭਾਵ ਨਾਲ ਸੋਚ ਕੇ ਅਨੁਭਵ ਹੋਇਆ ਕਿ ਜ਼ਮੀਨ ਲੈਣ ਦੀ ਬਜਾਏ ਦੇਣ ਵਿਚ ਹੀ ਵਧੇਰੇ ਖੁਸ਼ੀ ਹੈ । ਇਕ ਸਕੂਲ ਹੋਵੇਗਾ, ਇਕ ਹਸਪਤਾਲ ਹੋਵੇਗਾ, ਇਕ ਸਰਬ ਸਾਂਝੀ ਸੰਸਥਾ ਹੋਵੇਗੀ । ਬੰਦੇ ਨੇ ਨਹੀਂ ਰਹਿਣਾ, ਪਰ ਸੰਸਥਾ ਕਾਇਮ ਰਹੇਗੀ । ਇਸ ਦਾਨ ਦੇ ਅਧਿਕਾਰੀ ਬਣਨਾ ਵੀ ਬੜੀ ਖੁਸ਼ੀ ਦੀ ਗੱਲ ਹੈ ।

ਆਪਣੀ ਚੀਜ਼ ਨੂੰ ਆਪਣੀ ਖੁਸ਼ੀ ਨਾਲ ਦਾਨ-ਵਿਕਰੀ ਕਰਕੇ ਦੇ ਸਕਣਾ ਹੀ ਸੁਤੰਤਰਤਾ ਹੈ । ਗੁਲਚ ਨੇ ਇਸ ਸੁਤੰਤਰਤਾ ਦੇ ਸਵਾਦ ਦਾ ਅਨੁਭਵ ਕੀਤਾ ਅਤੇ ਉਹ ਵੀ ਆਪਣੇ ਮਾਮੂਲੀ ਦਾਨ ਦੇ ਮਹਾਨ ਪੁੰਨ ਦੁਆਰਾ ।

ਆਪਣੇ ਭਰਾ ਨੂੰ ਵੇਚੀ ਗਈ ਜ਼ਮੀਨ ਦਾ ਮੁੱਲ ਉਸਨੇ ਇਕ ਪੈਸਾ ਵੀ ਘੱਟ ਨਹੀਂ ਕੀਤਾ । ਲੋੜ ਪਏਗੀ ਤਾਂ ਦੋ-ਚਾਰ ਰੁਪਏ ਉਂਜ ਦੇ ਛੱਡਾਂਗਾ, ਪਰ ਮੁੱਲ ਘੱਟ ਨਹੀਂ ਕਰ ਸਕਦਾ । ਉਸਦੇ ਭਰਾ ਨੂੰ ਪਤਾ ਹੈ ਕਿ ਗੁਲਚ ਦੀ ਜ਼ਬਾਨ ਇਧਰ-ਓਧਰ ਨਹੀਂ ਹੁੰਦੀ । ਉਸਦੇ ਭਰਾ ਨੇ ਇਸ ਸੰਬੰਧ ਵਿਚ ਕੋਈ ਖਾਸ ਗੱਲ ਨਹੀਂ ਕੀਤੀ ।

ਪੱਤਣ ਤੇ ਗੁਲਚ ਬਸੀਰਤ ਨੂੰ ਮਿਲਿਆ ।

ਬਸੀਰਤ ਦੀ ਕਿਸ਼ਤੀ ਵਿਚ ਹੀ ਕੇਲਾਈ ਬੜਘਾਟ ਤਕ ਜਾ ਸਕਦਾ ਸੀ । ਕਿਸ਼ਤੀ ਵੱਡੀ ਹੈ — ਕੋਈ ਚਿੰਤਾ ਨਹੀਂ ਹੈ — ਛੱਜਾ ਵੀ ਹੈ । ਧੁੱਪ ਤੇ ਮੀਂਹ ਦਾ ਵੀ ਡਰ ਨਹੀਂ ।

ਗੁਲਚ ਨੇ ਨਿਡਰ ਹੋ ਕੇ ਸ਼ਹਿਰ ਜਾਣ ਦਾ ਨਿਸ਼ਚਾ ਕੀਤਾ, ਉਸਨੇ ਇਸਦੇ ਬਾਰੇ ਬਸੀਰਤ ਨੂੰ ਕਿਹਾ, ਉਸਨੂੰ ਖੁਸ਼ੀ ਹੋਈ ।

ਬਸੀਰਤ ਨੇ ਅਪਣੱਤ ਪ੍ਰਗਟ ਕਰਕੇ ਗੁਲਚ ਦੀ ਯੋਜਨਾ ਦਾ ਸਵਾਗਤ ਕੀਤਾ । ਜਾਣਾ ਚਾਹੀਦਾ ਹੈ, ਸ਼ਹਿਰ ਦੇਖਣਾ ਚਾਹੀਦਾ ਹੈ । ਗੋਲਾਘਾਟ ਆਖਿਰ ਹੈ ਕਿੰਨੀ ਕੁ ਦੂਰ ? ਇਕ ਅੱਧੀ ਦਿਹਾੜੀ ਦੀ ਵਾਟ ਹੈ ।

ਗੁਲਚ ਨੇ ਨਿਮਰਤਾ ਪੂਰਬਕ ਕਿਹਾ — ''ਉਂਜ ਤੇ ਕੋਈ ਫ਼ਿਕਰ ਨਹੀਂ । ਦੋ ਔਰਤਾਂ ਨੂੰ ਬਰਸਾਤ ਵਿਚ ਘਰ ਵਿਚ ਇਕੱਲੀਆਂ ਛੱਡ ਕੇ ਜਾਣਾ ਕੋਈ ਚੰਗਾ ਨਹੀਂ ਲੱਗਦਾ । ਹੋ ਸਕੇ ਤਾਂ ਤੁਸੀਂ ਇਨ੍ਹਾਂ ਦਾ ਖਿਆਲ ਰਖਣਾ ।''

ਬਸੀਰਤ ਨੇ ਹਾਂ ਕੀਤੀ । ਸਮਾਂ ਅਤੇ ਮੌਕਾ ਮਿਲਣ ਤੇ ਉਹ ਜ਼ਰੂਰ ਜਾਏਗਾ, ਵਾਟ ਹੀ ਕਿਹੜੀ ਹੈ ? ਗੁਲਚ ਨੂੰ ਤਸੱਲੀ ਹੋ ਗਈ ।

ਪਰ ਜਦ ਉਹ ਸ਼ਾਮ ਨੂੰ ਇਕੱਲਾ ਘਰ ਆਇਆ ਤਾਂ ਉਸਦਾ ਮਨ ਯਕਦਮ ਪੀੜਿਤ ਹੋ ਉਠਿਆ । ਚੇਨਿ ਨੇ ਐਵੇਂ ਨਹੀਂ ਕਿਹਾ ਸੀ — ਬਾਲ-ਬੱਚੇ ਜਿਸ ਘਰ ਵਿਚ ਨਹੀਂ ਹੁੰਦੇ, ਉਥੇ ਵੜਨ ਨੂੰ ਜੀਅ ਨਹੀਂ ਕਰਦਾ । ਘਰ ਸੁੰਨਾ-ਸੁੰਨਾ ਲੱਗਦਾ ਹੈ ।

ਗੁਲਚ ਦੇ ਵਿਹੜੇ ਵਿਚ ਬੱਚੇ ਦੀ ਪੈੜ ਕਦੋਂ ਨਜ਼ਰ ਆਏਗੀ ? ਉਸਦਾ ਜੇ ਪੁੱਤਰ ਹੁੰਦਾ ਤਾਂ ਡਾਲਿਮ ਦੇ ਨੇਪਾਲੀ ਮੁਹੱਲੇ ਵਿਚ ਆਉਣ ਦੀ ਉਸਨੂੰ ਕੀ ਲੋੜ ਸੀ। ਪੁੱਤਰ ਜਵਾਨ ਹੋ ਕੇ ਹੱਲ ਵਾਹੇਗਾ, ਉਹ ਸੰਢੇ ਨਾਲ ਹੱਲ ਵਾਹੇਗਾ, ਗੁਲਚ ਬਲਦਾਂ ਨਾਲ ਹੱਲ ਵਾਹੇਗਾ। ਉਹ ਖੇਤ ਦੇ ਚਾਰੇ ਕੋਨੇ ਸਾਫ਼ ਕਰੇਗਾ ਅਤੇ ਗੁਲਚ ਸੁਹਾਗਾ ਦਏਗਾ ਅਤੇ ਫਿਰ ਦੋਹਰ ਪਾਏਗਾ, ਤੇ ਉਹ ਨਵੀਂ ਜ਼ਮੀਨ ਤਿਆਰ ਕਰੇਗਾ, ਗੁਲਚ ਨਵੀਂ ਜ਼ਮੀਨ ਲਈ ਨਵਾਂ ਬੀਜ ਚੁਣੇਗਾ।

ਪਰ ਇਸਦੀ ਹੁਣ ਤੱਕ ਗੁਲਚ ਨੂੰ ਕੋਈ ਆਸ ਨਹੀਂ ਹੋਈ ਹੈ। ਕਪਾਹੀ ਨੂੰ ਆਈ ਨੂੰ ਅੱਜ ਤਿੰਨ ਸਾਲ ਹੋ ਗਏ ਹਨ, ਬਾਲ-ਬੱਚਾ ਅਜੇ ਤੱਕ ਨਹੀਂ ਹੋਇਆ। ਇੰਨਾ ਚਿਰ ਨਹੀਂ ਹੋਇਆ ਤਾਂ ਸ਼ਾਇਦ ਹੋਵੇ ਹੀ ਨਾ।

ਜੇ ਘਰ ਇਕ ਪੁੱਤ ਵੀ ਨਹੀਂ ਹੋਇਆ ਤਾਂ ਇੰਨਾ ਮਰਨ ਦੀ ਕੀ ਲੋੜ ਹੈ ? ਮੇਰੇ ਮਗਰੋਂ ਕੀ ਪਤਾ ਇਹ ਜਾਇਦਾਦ ਕਿਸਦੇ ਹੱਥ ਚੜ੍ਹਨੀ ਹੈ। ਕਪਾਹੀ ਮੇਰੇ ਨਾਲੋਂ ਉਮਰ ਦੀ ਜ਼ਿਆਦਾ ਹੈ, ਪਰ ਉਹ ਬੁੱਢੀ ਨਹੀਂ ਹੋਈ। ਉਸ ਨਾਲੋਂ ਵੀ ਵੱਡੀ ਉਮਰ ਦੀਆਂ ਤੀਵੀਆਂ ਦੇ ਬਾਲ-ਬੱਚੇ ਹੋ ਰਹੇ ਹਨ।

ਗੁਲਚ ਨੇ ਮਨ ਹੀ ਮਨ ਵਿਚ ਨਿਸ਼ਚਾ ਕੀਤਾ ਕਿ ਅੱਜ ਉਹ ਕਪਾਹੀ ਨੂੰ ਪੁੱਛ ਕੇ ਛੱਡੇਗਾ ਕਿ ਉਸਦੇ ਬਾਲ-ਬੱਚਾ ਹੋਣ ਦੀ ਸੰਭਾਵਨਾ ਹੈ ਜਾਂ ਨਹੀਂ। ਜੇ ਨਹੀਂ ਹੈ ਤਾਂ ਉਹ ਕੀ ਕਰੇਗਾ ? ਗੁਲਚ ਕਿਸੇ ਫ਼ੈਸਲੇ ਤੇ ਨਹੀਂ ਪੁੱਜ ਸਕਿਆ।

## ਇਕੱਤੀ

ਪੂਰਾ ਬੰਦੋਬਸਤ ਕਰਕੇ ਗੁਲਚ ਸਮੇਂ ਸਿਰ ਪਹੁੰਚ ਗਿਆ। ਇਸ ਦੌਰਾਨ ਗੁਲਚ ਨੇ ਬਿਆਈ ਵਾਲੀ ਜ਼ਮੀਨ ਦੀ ਬਿਆਈ ਕਰ ਲਈ। ਨੇਪਾਲੀ ਹਲਵਾਹ ਹੱਟਾ-ਕੱਟਾ ਹੈ। ਉਸਨੇ ਹੱਲ ਵਾਹੁਣ ਤੋਂ ਇਲਾਵਾ ਵੀ ਖੇਤੀ ਦੇ ਦੂਜੇ ਸਾਰੇ ਕੰਮਾਂ ਵਿਚ ਬਹੁਤ ਮਦਦ ਕੀਤੀ। ਕਪਾਹੀ ਅਤੇ ਤਰਾ ਨੇ ਵੀ ਅਣਥੱਕ ਮਿਹਨਤ ਕਰਕੇ ਲਵਾਈ ਪੂਰੀ ਕੀਤੀ। ਚੇਨਿਮਾਈ ਵੀ ਤਿੰਨ ਦਿਨ ਆ ਕੇ ਉਨ੍ਹਾਂ ਨਾਲ ਲਵਾ ਗਈ। ਮੌਸਮ ਚੰਗਾ ਸੀ, ਦੋ ਦਿਨ ਪਹਿਲਾਂ ਲਵਾਈ ਮੁੱਕ ਸਕੇ ਤਾਂ ਸਾਰਿਆਂ ਲਈ ਚੰਗਾ ਹੈ।

ਕੁਝ ਨੀਵੀਂ ਜ਼ਮੀਨ ਅਤੇ ਪਨੀਰੀ ਵਾਲੇ ਥਾਂ ਹੀ ਲਾਉਣੇ ਰਹਿ ਗਏ ਸਨ। ਗੁਲਚ ਦੇ ਮਨ ਤੋਂ ਕਾਫ਼ੀ ਭਾਰ ਲੱਥ ਗਿਆ। ਉਸਦੇ ਮਗਰੋਂ ਵੀ ਨੇਪਾਲੀ ਹਲਵਾਹ ਕਪਾਹੀ ਅਤੇ ਤਰਾ ਦੀ ਸਹਾਇਤਾ ਨਾਲ ਰਹਿੰਦੀ ਲਵਾਈ ਮੁਕਾ ਲਵੇਗਾ।

ਅਠ੍ਹਾਰਾਂ ਦਿਨ ਤੱਕ ਮੀਂਹ ਨਹੀਂ ਸੀ ਪਿਆ। ਭਾਦੋਂ ਦੀ ਔੜ ਸੀ। ਹੁੰਮਸ

ਲੱਗਾ ਹੋਇਆ ਸੀ। ਧੁੱਪ ਅੱਗ ਵਰ੍ਹਾ ਰਹੀ ਸੀ। ਪਰ ਉਸ ਦਿਨ ਦੱਖਣ ਵੱਲ ਗੁਲਚ ਨੇ ਦੇਖਿਆ ਕਿ ਬੱਦਲ ਚੜ੍ਹ ਆਏ ਸਨ। ਹੋ ਸਕਦਾ ਸੀ ਦੋ-ਚਾਰ ਦਿਨਾਂ ਵਿਚ ਮੀਂਹ ਪੈ ਜਾਵੇ ਅਤੇ ਹੜ੍ਹ ਵੀ ਆ ਜਾਏ। ਇੰਨੇ ਦਿਨ ਮੀਂਹ ਨਹੀਂ ਸੀ ਵਰ੍ਹਿਆ। ਇਕ ਵਾਰ ਮੀਂਹ ਲੱਥ ਪਿਆ ਤਾਂ ਸਮਝੋ ਖਹਿੜਾ ਛੱਡਣ ਵਾਲਾ ਨਹੀਂ। ਲੱਛਣ ਚੰਗੇ ਨਹੀਂ ਦਿਸਦੇ। ਵੱਡੀ ਔੜ ਮਗਰੋਂ ਹੜ੍ਹ ਆ ਸਕਦਾ ਹੈ।

ਰੱਬ ਕਰੇ ਨਾ ਹੀ ਆਵੇ।

ਗੁਲਚ ਦੀ ਵਧੇਰੇ ਜ਼ਮੀਨ ਨਦੀ ਦੇ ਕੰਢੇ ਹੈ ਅਤੇ ਨੀਵੀਂ ਜ਼ਮੀਨ ਹੈ। ਹੜ੍ਹ ਦਾ ਪਾਣੀ ਦਾਖਿਲ ਹੋ ਗਿਆ ਤਾਂ ਬਚਾਅ ਦੀ ਉਮੀਦ ਨਹੀਂ ਹੈ।

ਪਰ ਅੱਜ ਛੇ ਸਾਲਾਂ ਤੋਂ ਧਨਸ਼ਿਰੀ ਵਿਚ ਹੜ੍ਹ ਨਹੀਂ ਆਇਆ ਹੈ। ਇਸ ਪਾਸੇ ਧੱਸੀ ਵੀ ਨਹੀਂ ਹੈ।

ਰੱਬ ਕਰੇ ਹੜ੍ਹ ਨਾ ਆਵੇ।

ਗੁਲਚ ਦਾ ਰਿਹਾਇਸ਼ੀ ਮਕਾਨ ਜਿਥੇ ਹੈ, ਉਹ ਥਾਂ ਉੱਚਾ ਹੈ। ਸਾਰਾ ਪਿੰਡ ਪਾਣੀ ਦੀ ਲਪੇਟ ਵਿਚ ਆਵੇ ਤਾਂ ਹੀ ਉਸਦਾ ਘਰ ਪਾਣੀ ਦੀ ਮਾਰ ਹੇਠ ਆ ਸਕਦਾ ਹੈ। ਘਰ ਦੇ ਚਾਰੇ ਪਾਸੇ ਢਾਲਵੀਂ ਜ਼ਮੀਨ ਹੈ ਅਤੇ ਓਥੇ ਹੀ ਇਕ ਟਿੱਲੇ ਵਰਗੀ ਥਾਂ ਤੇ ਉਸਦਾ ਘਰ ਹੈ।

ਅਤੇ ਜੇ ਹੜ੍ਹ ਆ ਹੀ ਜਾਏ।

ਤਾਂ ਉਹ ਸਿਰਫ਼ ਉਸ ਲਈ ਹੀ ਆਏਗਾ? ਸਭ ਲਈ ਆਏਗਾ, ਔੜ, ਹਨੇਰੀ, ਹੜ੍ਹ — ਕੌਣ ਇਨ੍ਹਾਂ ਨੂੰ ਰੋਕ ਸਕਦਾ ਹੈ?

ਭਾਦੋਂ ਦੀ ਅੱਠ ਤਾਰੀਖ਼ ਨੂੰ ਇਤਵਾਰ ਹੈ।

ਉਸਦੇ ਪਹਿਲੋਂ ਆਉਣ ਵਾਲੇ ਜੁੰਮੇ ਵਾਲੇ ਦਿਨ ਬੜੀ ਸੋਚ ਵਿਚਾਰ ਕਰਕੇ ਅਤੇ ਸਵੇਰ ਤੋਂ ਬਣ-ਠਣ ਕੇ ਗੁਲਚ ਜੁੰਮੇ ਦੀ ਨਮਾਜ਼ ਲਈ ਸਿਪਰੀਆ ਪਿੰਡ ਦੀ ਮਸੀਤ ਵਿਚ ਗਿਆ। ਨਮਾਜ਼ ਦੇ ਸਾਰੇ ਨੇਮਾਂ ਦਾ ਉਸਨੂੰ ਪਤਾ ਨਹੀਂ ਹੈ। ਪਰ ਫੇਰ ਵੀ ਉਹ ਈਦ, ਬਕਰੀਦ ਆਦਿ ਵਾਲੇ ਦਿਨ ਮਸੀਤੇ ਜਾ ਕੇ ਨਮਾਜ਼ ਅਦਾ ਕਰਦਾ ਹੈ। ਅੱਜ ਤਿੰਨਾਂ ਸਾਲਾਂ ਤੋਂ ਉਸਨੇ ਸਿਵਾਏ ਈਦ ਦੀ ਨਮਾਜ਼ ਦੇ ਦੂਸਰੀ ਨਮਾਜ਼ ਨਹੀਂ ਪੜ੍ਹੀ। ਉਸਨੂੰ ਚੇਤਾ ਹੀ ਨਹੀਂ ਆਉਂਦਾ।

ਦੁਕਾਨ ਤੋਂ ਉਸਨੇ ਦੋ ਮੋਮਬੱਤੀਆਂ ਵੀ ਖ਼ਰੀਦ ਲਈਆਂ। ਗੋਲਾਘਾਟ ਜਾਣ ਲਈ ਉਸਨੇ ਜੋ ਨਵੀਂ ਕਮੀਜ਼ ਸੰਵਾਈ ਸੀ ਅਤੇ ਨਵੀਂ ਧੋਤੀ ਲਈ ਸੀ, ਉਹ ਵੀ ਪਹਿਨ ਲਈ।

ਭਾਦੋਂ ਦਾ ਮਹੀਨਾ ਹੈ। ਮਸੀਤ ਵਿਚ ਆਦਮੀ ਘੱਟ ਹੀ ਹਨ। ਜਵਾਨ ਆਦਮੀ ਕੋਈ ਵੀ ਨਹੀਂ ਹੈ — ਉਹੀ ਹੈ। ਜਿਹੜੇ ਖੇਤ ਵਿਚ ਨਹੀਂ ਜਾ ਸਕਦੇ, ਉਹੀ ਦੋ-ਚਾਰ ਬੁੱਢੇ ਹਨ।

ਵੁਜ਼ੂ ਕਰਕੇ ਗੁਲਚ ਮਸੀਤੇ ਗਿਆ ਅਤੇ ਮੋਮਬੱਤੀਆਂ ਨੂੰ ਸਿੱਧਾ ਦੁਆਖੇ ਤੇ ਜਾ ਟਿਕਾਇਆ। ਉਸਨੇ ਮਨ ਹੀ ਮਨ ਵਿਚ ਇਸ ਤਰ੍ਹਾਂ ਦੁਆ ਕੀਤੀ ਕਿ ਉਸਦੀ ਉਸਨੂੰ ਆਪ ਨੂੰ ਵੀ ਕੋਈ ਸਮਝ ਨਾ ਆਈ।

''ਗੋਲਾਘਾਟ ਚੱਲਿਆ ਹਾਂ। ਇਸ ਤੋਂ ਪਹਿਲਾਂ ਕਦੇ ਕਿਤੇ ਨਹੀਂ ਗਿਆ। ਹੇ ਅੱਲਾ! ਮੈਨੂੰ ਮੁਸੀਬਤਾਂ ਤੋਂ ਬਚਾਈਂ। ਚੇਨਿਮਾਈ ਵੀ ਚਲੀ ਹੈ, ਉਸਨੂੰ ਵੀ ਕਿਸੇ ਪ੍ਰਕਾਰ ਦਾ ਕਸ਼ਟ ਨਾ ਹੋਵੇ। ਉਹ ਪਤੀ ਨੂੰ ਹਸਪਤਾਲ ਦਾਖਿਲ ਕਰਾਉਣ ਚੱਲੀ ਹੈ — ਅਤੇ ਮੇਰਾ ਬਾਲ-ਬੱਚਾ ਨਹੀਂ ਹੈ। ਮੈਨੂੰ ਇਕ ਪੁੱਤਰ ਚਾਹੀਦਾ ਹੈ। ਬਸ ਇਕ ਪੁੱਤਰ ਮੇਰੇ ਹੋ ਜਾਏ — ਫਿਰ ਮੈਨੂੰ ਕੋਈ ਦੁੱਖ ਨਹੀਂ। ਦੋ ਮੋਮਬੱਤੀਆਂ ਮਸੀਤੇ ਜਗਾਈਆਂ ਹਨ — ਮੇਰੀ ਦੁਆ ਸੁਣੀਂ ਅੱਲਾ!''

ਨਮਾਜ਼ ਪੜ੍ਹ ਕੇ ਵਾਪਿਸ ਘਰ ਆਉਣ ਲੱਗਿਆਂ ਗੁਲਚ ਦੇ ਮਨ ਵਿਚ ਇਕ ਸ਼ੱਕ ਪੈਦਾ ਹੋਇਆ।

ਕੀ ਰੱਬ ਮੇਰੀਆਂ ਸਾਰੀਆਂ ਦੁਆਵਾਂ ਪੂਰੀਆਂ ਕਰੇਗਾ? ਕਿਸੇ ਇਕ ਦੇ ਬਾਰੇ ਹੀ ਦੁਆ ਮੰਗਣੀ ਚਾਹੀਦੀ ਸੀ। ਸਭ ਕੁਝ ਇਕੋ ਵਾਰੀ ਮੰਗਣਾ ਚੰਗਾ ਨਹੀਂ ਸੀ। ਪਰ, ਜੋ ਵੀ ਹੋਵੇ, ਮੈਨੂੰ ਇਕ ਬੱਚਾ ਜ਼ਰੂਰ ਚਾਹੀਦਾ ਹੈ। ਉਸ ਲਈ ਜ਼ਰੂਰਤ ਪਈ ਤਾਂ ਹੋਰ ਦੋ ਮੋਮਬੱਤੀਆਂ ਮਸੀਤੇ ਜਗਾ ਦਿਆਂਗਾ। ਮਸੀਤੇ ਸੁੱਖਣਾ ਵੀ ਸੁੱਖਾਂਗਾ।

ਝੋਨੇ ਦੇ ਬੂਟੇ ਲਹਿਲਹਾ ਰਹੇ ਸਨ। ਅਗੇਤੀ ਲਾਈ ਲਾਬ ਹਰੀ ਕਚਾਰ ਹੋ ਗਈ ਸੀ। ਕਪਾਹੀ ਅਤੇ ਤਰਾ ਦੇ ਹੱਥ ਵਿਚ ਬਰਕਤ ਹੈ। ਉਹ ਲਾਬ ਲਾਉਣ ਤਾਂ ਸੱਤਾਂ ਦਿਨਾਂ ਦੀ ਪੁੱਟੀ ਹੋਈ ਪਨੀਰੀ ਵੀ ਤੁਰ ਪੈਂਦੀ ਹੈ।

ਧੁੱਪ ਚੰਗੀ ਨਿਕਲੀ ਹੈ। ਝੋਨੇ ਦੀਆਂ ਪੈਲੀਆਂ ਵਿਚ ਕੀੜੇ ਇਸ ਸਾਲ ਤੰਗ ਨਹੀਂ ਕਰ ਸਕਦੇ ਕਿਉਂਕਿ ਝੋਨੇ ਮੁਸ਼ਕ ਹੀ ਪਏ ਸਨ।

ਆਪਣੀ ਫ਼ਸਲ ਵੱਲ ਵੇਖ ਕੇ ਗੁਲਚ ਦਾ ਮਨ ਖੁਸ਼ੀ ਨਾਲ ਨੱਚ ਉਠਿਆ।

ਇਹ ਮੇਰਾ ਹੈ, ਇਹ ਸਾਰੇ ਮੇਰੇ ਹਨ — ਜ਼ਮੀਨ ਵੀ — ਫ਼ਸਲ ਵੀ। ਉਸ ਉੱਚੀ ਜ਼ਮੀਨੇ ਬੂਟੇ ਜ਼ਰਾ ਲਾਲ ਹੋ ਗਏ ਹਨ। ਦੋ ਟੋਕਰੀਆਂ ਗੋਹੇ ਦੀ ਰੂੜ੍ਹੀ ਪਾਉਣੀ ਹੋਵੇਗੀ। ਇਕ ਨੁਕਰੇ ਸੁਹਾਗੇ ਨਾਲ ਮਿੱਟੀ ਇਕੱਠੀ ਹੋ ਗਈ ਸੀ।

ਕੇਲਾਈ ਲਈ ਦੁਆ ਮੰਗਣ ਵਾਸਤੇ ਚੇਨਿਮਾਈ ਨੇ ਮਸੀਤੇ ਆਪਣੀ ਵਾੜੀ ਦੇ ਕੇਲਿਆਂ ਦੇ ਦੋ ਲੂੰਗਰ ਭੇਜੇ ਸਨ। ਨਮਾਜ਼ ਪੜ੍ਹ ਕੇ ਜਮਾਤ ਕੇਲਾਈ ਦੇ ਲਈ ਮੁਨਾਜਾਤ ਕਰਕੇ ਦੁਆ ਕਰੇ। ਜਮਾਤ ਨੇ ਦੁਆ ਪੜ੍ਹੀ — ਕੇਲਾਈ ਬੀਮਾਰ ਹੈ। ਇਲਾਜ ਲਈ ਸ਼ਹਿਰ ਜਾ ਰਿਹਾ ਹੈ। ਉਸਦੀ ਬੀਮਾਰੀ ਠੀਕ ਕਰ ਦੇ ਅੱਲਾ!

ਅੱਲਾ ਹੀ ਸਾਰਿਆਂ ਦੀ ਅੰਤਿਮ ਆਸ ਅਤੇ ਸਹਾਰਾ ਹੈ।

ਸਰਲ ਸਮੂਹਕ ਅਰਦਾਸ ਸ਼ਾਂਤੀ ਬਖਸ਼ਦੀ ਹੈ। ਆਤਮ ਵਿਸ਼ਵਾਸ ਪੈਦਾ ਕਰਦੀ ਹੈ।

ਗੁਲਚ ਨੇ ਵੀ ਅੱਜ ਕੇਲਾਈ ਲਈ ਅਰਦਾਸ ਕੀਤੀ। ਕੇਲਾਈ ਮਰ ਵੀ ਜਾਏ, ਉਸਨੂੰ ਬੁਰਾ ਲੱਗੇਗਾ। ਪਰ ਚੇਨਿਮਾਈ ਜਦੋਂ ਜਮਾਤ ਲਈ ਕੇਲੇ ਭੇਜ ਰਹੀ ਹੈ।

ਹੋਰਨਾਂ ਦੇ ਸੰਗ ਉਸਨੇ ਵੀ ਸਰਲ ਭਾਵਨਾ ਨਾਲ ਦੁਆ ਕੀਤੀ। ਕੇਲਾਈ ਦੇ ਚੰਗਾ ਹੋ ਜਾਣ ਤੇ ਚੇਨਿ ਸੁਖੀ ਰਹੇਗੀ। ਉਸਦੇ ਬਾਲ-ਬੱਚੇ ਹੋਣਗੇ, ਇਕ ਸੋਹਣਾ ਸੰਸਾਰ ਹੋਵੇਗਾ। ਕੇਲਾਈ ਠੀਕ ਹੋ ਜਾਏਗਾ।

ਮਸਜਿਦ ਤੋਂ ਵਾਪਸ ਆਉਣ ਦੇ ਬਾਅਦ ਅਗਲੇ ਦਿਨ ਵੀ ਉਸਨੇ ਖੇਤ ਵਿਚ

ਕੰਮ ਕੀਤਾ। ਅਗਲੇ ਦਿਨ ਭਾਦੋਂ ਦੀ ਸੱਤ ਤਾਰੀਖ਼ ਸੀ।

ਸਵੇਰੇ ਹੀ ਚੰਦਰ ਆ ਗਿਆ ਸੀ।

ਇਕ ਗੱਡਾ ਵੀ ਕੇਲਾਈ ਨੂੰ ਖੜਨ ਲਈ ਡਾਲਿਮ ਤੋਂ ਮੌਲੋਕਾ ਦੇ ਘਰ ਲਿਆਂਦਾ ਗਿਆ। ਇਕ ਦਿਨ ਲਈ ਤਿਖਰ ਵੀ ਘਰ ਆਇਆ।

ਕਪਾਹੀ ਵੀ ਚੇਨਿ ਦੇ ਘਰ ਜਲਦੀ ਹੀ ਗਈ। ਕੇਲਾਈ ਦੇ ਨਾਲ ਚੇਨਿ ਨੇ ਵੀ ਗੋਲਾਘਾਟ ਜਾਣਾ ਸੀ, ਇਹ ਛੋਟੀ ਗੱਲ ਨਹੀਂ ਸੀ। ਨਾਲ ਜਾਣਾ ਸੀ ਚੰਦਰ ਅਤੇ ਗੁਲਚ ਨੇ। ਕਪਾਹੀ ਨੇ ਜਾ ਕੇ ਸਾਮਾਨ ਆਦਿ ਬੰਨ੍ਹ ਕੇ ਤਿਆਰੀ ਵਿਚ ਮਦਦ ਕੀਤੀ।

ਘਰ ਵਿਚ ਇਕੱਲੀ ਬੈਠੀ ਤਰਾ ਨੂੰ ਗੁਲਚ ਨੇ ਕਿਹਾ — "ਤੁਸੀਂ ਚਿੰਤਾ ਨਾ ਕਰਿਓ, ਜੇ ਸੰਭਵ ਨਾ ਹੋਇਆ ਤਾਂ ਖੇਤਾਂ ਵਿਚ ਨਾ ਜਾਇਓ। ਆਪੇ ਨੇਪਾਲੀ ਸਾਰ ਲਏਗਾ। ਤੇਰੀ ਮਾਸੀ ਤੇ ਤੂੰ ਘਰੇ ਰਹਿਣਾ। ਡੰਗਰ-ਵੱਛੇ ਦੀ ਦੇਖ-ਭਾਲ ਕਰਨਾ।"

"ਉਥੇ ਕਿੰਨੇ ਦਿਨ ਰਹੋਗੇ ?"

"ਕਹਿ ਨਹੀਂ ਸਕਦਾ। ਕੇਲਾਈ ਜੋ ਕੁਝ ਕਰਨਾ ਹੈ, ਉਹ ਚੰਦਰ ਕਰੇਗਾ। ਪਰ ਮੈਨੂੰ ਤੇ ਕਚਹਿਰੀ ਕੰਮ ਹੈ। ਵੇਚੀ ਗਈ ਜ਼ਮੀਨ ਦੇ ਕਾਗਜ਼ ਕਰਾਉਣੇ ਹਨ। ਜੇ ਇਕ ਹੀ ਦਿਨ ਵਿਚ ਕੰਮ ਹੋ ਗਿਆ ਤ ਠੀਕ ਹੈ, ਨਹੀਂ ਤੇ ਦੋ-ਤਿੰਨ ਦਿਨ ਲੱਗ ਜਾਣਗੇ। ਮੌਸਮ ਤੇ ਕੋਈ ਭਰੋਸਾ ਨਹੀਂ ਹੈ। ਬੱਦਲ-ਵਾਈ ਹੈ। ਸ਼ਾਇਦ ਤਰਕਾਲਾਂ ਤੱਕ ਹੀ ਵਰਖਾ ਹੋ ਜਾਏ।"

"ਬਹੁਤੇ ਦਿਨ ਨਾ ਲਾਉਣਾ। ਜੇ ਛੇਤੀ ਕੰਮ ਨਾ ਹੋ ਸਕਿਆ, ਤਾਂ ਮੁੜ ਆਉਣਾ, ਫੇਰ ਭਾਵੇਂ ਦੁਬਾਰਾ ਹੋ ਆਉਣਾ।"

"ਚਿਰ ਕਿਉਂ ਲਾਉਣਾ ਏ ? ਉਥੇ ਕਿਹੜੇ ਮੇਰੇ ਨਾਨਕੇ ਹਨ, ਜੋ ਅਟਕਿਆ ਰਹਾਂਗਾ।"

ਜਲਪਾਨ ਦੀ ਇਕ ਪੋਟਲੀ ਤਰਾ ਨੇ ਬੰਨ੍ਹ ਦਿੱਤੀ। ਧੋਤੀ ਕਮੀਜ਼ ਵੀ ਤਹਿ ਕਰਕੇ ਦੇ ਦਿੱਤੀ ਅਤੇ ਸਲਾਹ ਦਿੱਤੀ : "ਸ਼ਹਿਰ ਸ਼ੁਹਰ ਦੀ ਗੱਲ ਹੈ, ਜ਼ਰਾ ਹੋਸ਼ ਨਾਲ ਤੁਰਨਾ।"

ਗੁਲਚ ਨੇ ਕਿਹਾ — "ਚੰਗਾ"।

ਪਾਨ ਦਾ ਰੁਮਾਲ ਬੰਨ੍ਹ ਕੇ ਤਰਾ ਨੇ ਕਿਹਾ — "ਮੈਨੂੰ ਫ਼ਿਕਰ ਲੱਗਾ ਰਹਿਣਾ, ਛੇਤੀ ਮੁੜਨਾ।"

ਤਰਾ ਦਾ ਹੱਥ ਫੜ ਕੇ ਗੁਲਚ ਨੇ ਕਿਹਾ — "ਆ ਜਾਵਾਂਗਾ, ਆ ਜਾਵਾਂਗਾ। ਤੈਨੂੰ ਦੇਖੇ ਬਿਨਾਂ ਮੇਰੇ ਬਹੁਤੇ ਦਿਨ ਨਹੀਂ ਲੰਘ ਸਕਦੇ।"

ਵਿਹੜੇ ਵਿਚ ਆ ਕੇ ਆਕਾਸ਼ ਵੱਲ ਤੱਕ ਕੇ ਗੁਲਚ ਨੇ ਫਿਰ ਕਿਹਾ — "ਮੌਸਮ ਇੰਨਾ ਚੰਗਾ ਨਹੀਂ ਹੈ। ਅੱਜ ਬਾਰਿਸ਼ ਹੋਵੇਗੀ। ਇੰਨੇ ਦਿਨ ਧੁੱਪ ਚੜ੍ਹੀ ਹੈ, ਹਨੇਰੀ ਨਾ ਆ ਜਾਵੇ ਤਾਂ ਚੰਗਾ ਹੈ, ਚੰਗਾ ਤਰਾ ਮੈਂ ਮੁੜਿਆ ਕਿ ਮੁੜਿਆ।"

ਤਰਾ ਡਿਓਡੀ ਵਿਚ ਖਲੋ ਕੇ ਉਸਨੂੰ ਜਾਂਦੇ ਨੂੰ ਦੇਖਦੀ ਰਹੀ।

ਸੁੱਕ ਕੇ ਕੇਲਾਈ ਦੀਆਂ ਹੱਡੀਆਂ ਨਿਕਲ ਆਈਆਂ ਸਨ। ਉਸਨੂੰ ਚੁੱਕ ਕੇ ਕਿਸੇ ਤਰ੍ਹਾਂ ਗੱਡੇ ਤੇ ਚਾੜ੍ਹਿਆ ਗਿਆ। ਚੇਨਿ ਨੇ ਕਪਾਹੀ ਨਾਲ ਗਲ ਲੱਗ ਕੇ ਰੋਂਦਿਆਂ ਵਿਦਿਆ ਲਈ। ਕੇਲਾਈ ਦੀਆਂ ਵਿਚ ਵੜੀਆਂ ਅੱਖਾਂ ਵਿਚੋਂ ਵੀ ਦੋ ਬੂੰਦ ਅੱਥਰੂ ਡਿੱਗ ਪਏ।

ਮੋਲੋਕਾ ਨੇ ਇੰਨਾ ਹੀ ਕਿਹਾ — "ਅੱਛਾ ਜਾਓ — ਅੱਲਾ ਦੇ ਹਵਾਲੇ।"

ਧਨਸ਼ਿਰੀ ਦੇ ਪੱਤਣ ਤੱਕ ਇਕ ਮਾੜਾ ਜਿਹਾ ਜਲੂਸ ਬਣ ਗਿਆ। ਸਿਪਰੀਆ ਪਿੰਡ ਤੋਂ ਵੀ ਦੋ-ਚਾਰ ਆਦਮੀ ਕੇਲਾਈ ਨੂੰ ਵਿਦਿਆ ਕਰਨ ਆਏ।

ਕੁਝ ਕੁ ਸਹਿਜੇ-ਸਹਿਜੇ ਗੱਲਾਂ ਕਰ ਰਹੇ ਸਨ — "ਮੁੜ ਕੇ ਆਉਣ ਦੀ ਆਸ ਘੱਟ ਹੈ। ਕਬਰ ਦੀ ਮਿੱਟੀ 'ਵਾਜਾਂ ਮਾਰ ਰਹੀ ਹੈ।"

ਵਿਚੋਂ ਹੀ ਕੁਝ ਕਹਿ ਰਹੇ ਸਨ — "ਜਵਾਨ ਆਦਮੀ ਹੈ, ਸ਼ਹਿਰ ਦਾ ਵੱਡਾ ਡਾਕਟਰ ਦੇਖੇ ਤਾਂ ਰਾਜ਼ੀ ਵੀ ਹੋ ਸਕਦਾ ਹੈ। ਹੋਰ ਤੇ ਕੋਈ ਬੀਮਾਰੀ ਵੀ ਨਹੀਂ, ਖੰਘ-ਖੰਘ ਹੀ ਵਧੇਰੇ ਜ਼ੋਰ ਕਰ ਗਈ ਹੈ।"

"ਬੀਮਾਰ ਹੋਣ ਤੇ ਵੀ ਚੇਨਿ ਨੂੰ ਆਪਣੇ ਪਤੀ ਨਾਲ ਬੜਾ ਮੋਹ ਹੈ। ਹੋਰ ਕਿਹੜੀ ਹੈ, ਜਿਹੜੀ ਉਸ ਵਾਂਗ ਉਸ ਬੀਮਾਰੀ ਨਾਲ ਚੰਬੜੀ ਰਹੇਗੀ ? ਵਿਚਾਰੀ ਦੀ ਕਿਸਮਤ ਖਰਾਬ ਹੈ।" ਕਿਸੇ ਨੇ ਕਿਹਾ।

ਪਰ ਚੰਦਰ ਦੀ ਗੱਲ ਸੁਣ ਕੇ ਸਾਰੇ ਚੁੱਪ ਕਰ ਗਏ; ਉਸਨੇ ਕਿਹਾ — "ਪਿੰਡ ਦਾ ਇਕ ਆਦਮੀ ਸ਼ਹਿਰ ਮਰਨ ਚੱਲਿਆ ਹੈ, ਇਸ ਵੇਲੇ ਚਿੰਤਾ ਕਰਨ ਦਾ ਕੀ ਫਾਇਦਾ ਹੈ ? ਜੇ ਸਾਡੇ ਪਿੰਡ ਹੀ ਇਕ ਹਸਪਤਾਲ ਹੁੰਦਾ, ਤਾਂ ਇਸ ਤਰ੍ਹਾਂ ਖਿੱਚ-ਧੂਹ ਕਰਕੇ ਸ਼ਹਿਰ ਖੜਨ ਦੀ ਕੀ ਲੋੜ ਸੀ ? ਕੇਲਾਈ ਜੇ ਰਾਜ਼ੀ ਨਹੀਂ ਹੁੰਦਾ ਤਾਂ ਇਸ ਵਿਚ ਤੁਹਾਡੇ ਸਾਰਿਆਂ ਦੀ ਜ਼ਿੰਮੇਦਾਰੀ ਹੈ — ਯੂ ਆਰ ਰੇਸਪਾਂਸੀਬਲ। ਪਰ ਵੇਖ ਲੈਣਾ ਉਹ ਰਾਜ਼ੀ ਹੋ ਕੇ ਆਏਗਾ — ਵੀ ਗੋ।"

ਚੰਦਰ ਜੋ ਸੋਚਦਾ ਹੈ, ਉਹੀ ਕਹਿੰਦਾ ਹੈ। ਉਸਦੀ ਗੱਲ ਦਾ ਵਿਰੋਧ ਕਰਨ ਦਾ ਕੋਈ ਲਾਭ ਨਹੀਂ ਹੁੰਦਾ।

ਤਿਖਰ ਵੀ ਪੱਤਣ ਤੱਕ ਗਿਆ। ਕਿਸ਼ਤੀ ਤੇ ਕੇਲਾਈ ਨੂੰ ਚੜ੍ਹਾਏ ਜਾਣ ਪਿੱਛੋਂ ਉਸ ਦੀਆਂ ਅੱਖਾਂ ਵਿਚ ਵੀ ਪਾਣੀ ਡੱਕਿਆ ਨਾ ਰਹਿ ਸਕਿਆ। ਉਸਨੇ ਕਿਸੇ ਤਰ੍ਹਾਂ ਗੁਲਚ ਨੂੰ ਕਿਹਾ — "ਛੋਟਾ ਭਰਾ ਹੋ ਕੇ ਵੀ ਮੈਂ ਭਰਾ ਲਈ ਕੁਝ ਵੀ ਨਹੀਂ ਕਰ ਸਕਿਆ। ਤੁਹਾਡੇ ਉਤੇ ਹੀ ਸਾਰਾ ਭਾਰ ਪਾਇਆ ਹੈ।"

ਇਸਦੇ ਬਾਅਦ ਚੇਨਿ ਨੂੰ ਕਿਹਾ — "ਭਾਬੀ, ਜਦ ਗੁਲਚ ਅਤੇ ਚੰਦਰ ਭਾ ਜੀ ਨਾਲ ਹਨ, ਫਿਰ ਤੈਨੂੰ ਫ਼ਿਕਰ ਕਾਹਦਾ ? ਕਿਸੇ ਚੀਜ਼ ਦੀ ਲੋੜ ਪਏ ਤਾਂ ਖ਼ਬਰ ਕਰਨ ਦਾ ਚੇਤਾ ਨਾ ਭੁੱਲੀਂ।"

ਇਸ ਗੱਲ ਨੂੰ ਸਾਰੇ ਸਮਝ ਗਏ। ਫਿਰ ਵੀ ਕਿਸੇ ਨੇ ਬੁਰਾ ਨਾ ਮਨਾਇਆ। ਕੋਈ ਐਸੀ ਗੱਲ ਨਹੀਂ ਸੀ, ਜਿਹੜੀ ਵਾਪਰਦੀ ਨਹੀਂ। ਕੇਲਾਈ ਨੂੰ ਜੇ ਕੁਝ ਹੋ ਜਾਂਦਾ ਹੈ — ਭਰਾ ਨੂੰ ਖ਼ਬਰ ਕਰਨਾ ਜ਼ਰੂਰੀ ਹੋਵੇਗਾ।

ਕਪਾਹੀ ਅਤੇ ਤਰਾ ਬਾਰੇ ਤਿਖਰ ਨੂੰ ਕਹਿਣ ਲਈ ਉਸਦੇ ਮਨ ਵਿਚ ਖਿਆਲ

ਪੈਦਾ ਹੋਇਆ ਸੀ, ਪਰ ਫਿਰ ਕਿਸੇ ਸੋਚ ਨੇ ਉਸਨੂੰ ਰੋਕ ਦਿੱਤਾ। ਤਿਖਰ ਤੇ ਕਪਾਹੀ ਮਿਲ ਕੇ ਉਸਦੀ ਗ਼ੈਰ ਹਾਜ਼ਰੀ ਵਿਚ ਤਰਾ ਦੇ ਬਾਰੇ ਕੁਝ ਕਰ ਗੁਜ਼ਰਨ ਤੇ ਉਨ੍ਹਾਂ ਦਾ ਕੀ ਭਰੋਸਾ ਹੈ ?

ਪਰ ਤਰਾ ਤੇ ਉਸਨੂੰ ਪੂਰਾ ਵਿਸ਼ਵਾਸ ਐ। ਉਸਨੇ ਕਿਸੇ ਨੂੰ ਕੁਝ ਨਹੀਂ ਕਿਹਾ। ਦੋ ਤ੍ਰੀਮਤਾਂ ਹਨ, ਕੁਝ ਦਿਨ ਇਕੱਲੀਆਂ ਕੱਟ ਹੀ ਲੈਣਗੀਆਂ।

ਦਸ ਵਜੇ ਕਿਸ਼ਤੀ ਚਲ ਪਈ।

ਭਾਦੋਂ ਦੀ ਧਨਸ਼ਿਰੀ ਦੀ ਮੁਟਿਆਰ ਜਲਧਾਰਾ ਹੈ। ਪਾਣੀ ਕੰਢਿਆਂ ਨੂੰ ਛੂੰਹਦਾ ਵਗ ਰਿਹਾ ਹੈ। ਪਾਣੀ ਗੰਦਾ ਹੈ। ਆਕਾਸ਼ ਵਿਚ ਬੱਦਲਵਾਈ ਹੈ। ਕਿਸ਼ਤੀ ਵਿਚ ਕੇਲਾਈ, ਚੇਨਿ, ਗੁਲਚ ਅਤੇ ਚੰਦਰ ਹੈ।

ਇਹ ਯਾਤਰਾ ਜਿਵੇਂ ਮੌਤ ਦੇ ਵਿਰੁੱਧ ਜੀਵਨ ਦੀ ਯਾਤਰਾ ਹੈ। ਪਾਣੀ ਹੇਠਾਂ ਵਗ ਰਿਹਾ ਹੈ। ਉਪਰ ਕਿਸ਼ਤੀ ਚਲ ਰਹੀ ਹੈ।

ਉਪਰ ਵਲ ਤੱਕ ਕੇ ਮੱਲਾਹ ਨੇ ਕਿਹਾ — "ਬਾਰਿਸ਼ ਆਉਣ ਤੋਂ ਪਹਿਲਾਂ ਹੀ ਜੇ ਬਰਘਾਟ ਪਹੁੰਚ ਜਾਈਏ ਤਾਂ ਠੀਕ ਹੈ। ਆਕਾਸ਼ ਕਾਲੇ ਬੱਦਲਾਂ ਨਾਲ ਭਰ ਗਿਆ ਹੈ। ਨਦੀ ਦੇ ਵਿਚ ਹੀ ਜੇ ਬਾਰਿਸ਼ ਆ ਗਈ ਤਾਂ ਸਾਨੂੰ ਅੱਗੇ ਵਧਣ ਵਿਚ ਤਕਲੀਫ਼ ਹੋਵੇਗੀ।"

ਚੰਦਰ ਗੁਲਚ ਅਤੇ ਚੇਨਿ ਨੇ ਆਕਾਸ਼ ਵੱਲ ਦੇਖਿਆ। ਕੇਲਾਈ ਦੀ ਕਿਸਮਤ ਹੀ ਮਾੜੀ ਹੈ। ਮੌਸਮ ਧੋਖਾ ਦੇਵੇਗਾ। ਪਰ ਡਰਨ ਨਾਲ ਕੋਈ ਬਿਪਤਾ ਥੋੜ੍ਹੀ ਟੱਲ ਜਾਂਦੀ ਹੈ। ਇੰਨੇ ਦਿਨਾਂ ਦੀ ਔੜ ਪਿੱਛੋਂ ਗੁਲਚ ਅਤੇ ਚੰਦਰ ਦੇ ਰੋਕਣ ਤੇ ਕੀ ਮੀਂਹ ਨਹੀਂ ਵਰ੍ਹੇਗਾ ?

ਕਿਸ਼ਤੀ ਜਿੰਨੀ ਤੇਜ਼ ਚੱਲ ਸਕਦੀ ਸੀ, ਚੱਲਣ ਲੱਗੀ।

## ਬੱਤੀ

ਬਾਰਿਸ਼ ਅਜੇ ਰੁਕੀ ਨਹੀਂ ਹੈ। ਮੁਸਲਾਧਾਰ ਮੀਂਹ ਲਗਾਤਾਰ ਪੈ ਰਿਹਾ ਹੈ। ਆਕਾਸ਼ ਵਿਚ ਸਿਰਫ਼ ਬੱਦਲ ਹੀ ਬੱਦਲ ਹੈ। ਬਾਰਿਸ਼ ਕਦੋਂ ਬੰਦ ਹੋਵੇਗੀ, ਕੋਈ ਨਹੀਂ ਕਹਿ ਸਕਦਾ।

ਕਿਸ਼ਤੀ ਦੇ ਬਰਘਾਟ ਤੱਕ ਪੁੱਜਦਿਆਂ-ਪੁੱਜਦਿਆਂ ਮੋਟੀਆਂ-ਮੋਟੀਆਂ ਛਿੱਟਾਂ ਪੈਣ ਲੱਗ ਪਈਆਂ। ਕਿਸ਼ਤੀ ਦੇ ਪੱਤਣ ਤੇ ਲੱਗਦਿਆਂ-ਲੱਗਦਿਆਂ ਮੀਂਹ ਇਕ ਹੜ੍ਹ ਵਾਂਗ ਆ ਗਿਆ।

ਚੇਨਿ ਅਤੇ ਕੇਲਾਈ ਕਿਸ਼ਤੀ ਦੇ ਛੱਜੇ ਹੇਠ ਹੀ ਰਹੇ। ਬਾਰਿਸ਼ ਦੀ ਪ੍ਰਵਾਹ

ਨਾ ਕਰਕੇ ਗੁਲਚ ਅਤੇ ਚੰਦਰ ਕੰਢੇ ਤੇ ਆ ਗਏ। ਅੱਜ ਬੱਸ ਮਿਲਣ ਦੀ ਆਸ ਨਹੀਂ ਹੈ। ਪੱਤਣ ਤੇ ਛੱਪਰ ਹੇਠ ਹੀ ਰਾਤ ਕੱਟਣੀ ਪਵੇਗੀ। ਰਾਤ ਨੂੰ ਭੱਤ ਖਾਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ। ਜਲਪਾਨ ਖਾ ਕੇ ਪੈ ਰਹਿਣਗੇ। ਸਿਰਫ਼ ਬਾਰਿਸ਼ ਤੋਂ ਬਚਣ ਦਾ ਉਪਾਅ ਹੋਣਾ ਚਾਹੀਦਾ ਹੈ। ਬੀਮਾਰ ਕੇਲਾਈ ਨੂੰ ਮੀਂਹ ਤੋਂ ਭਿਜਣੋਂ ਜੇ ਬਚਾਇਆ ਜਾ ਸਕੇ ਤਾਂ ਗਨੀਮਤ ਸਮਝੋ, ਨਹੀਂ ਤੇ ਉਹ ਮਰ ਜਾਏਗਾ।

ਉਹ ਰਾਤ ਪੱਤਣ ਤੇ ਹੀ ਕੱਟ ਕੇ ਅਗਲੇ ਦਿਨ ਬਾਰਿਸ਼ ਵਿਚ ਹੀ ਤਿੰਨੇ ਬੱਸੇ ਬਹਿ ਕੇ ਗੋਲਾਘਾਟ ਆਏ। ਅਗਲੇ ਹੀ ਦਿਨ ਭਾਦੋਂ ਦੀ ਦਸ ਤਾਰੀਖ਼ ਸੀ। ਉਸ ਦਿਨ ਚੰਦਰ ਅਤੇ ਗੁਲਚ ਨੇ ਜਾ ਕੇ ਕੇਲਾਈ ਨੂੰ ਹਸਪਤਾਲ ਵਿਚ ਭਰਤੀ ਕਰਾ ਦਿੱਤਾ। ਹੁਣ ਕੇਲਾਈ ਦੀ ਜ਼ਿੰਦਗੀ ਜਾਂ ਡਾਕਟਰਾਂ ਦੇ ਹੱਥ ਹੈ, ਜਾਂ ਅੱਲਾ ਦੇ। ਡਾਕਟਰ ਨੇ ਮੁਆਇਨਾ ਕਰਕੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਡਰਨ ਦੀ ਕੋਈ ਖਾਸ ਲੋੜ ਨਹੀਂ। ਚੰਦਰ, ਗੁਲਚ ਤੇ ਹੋਰ ਕਿਸੇ ਨੇ ਵੀ ਉਸ ਗੱਲ ਤੇ ਵਿਸ਼ਵਾਸ ਨਹੀਂ ਕੀਤਾ। ਸਿਪਰੀਆ ਪਿੰਡ ਤੋਂ ਹਸਪਤਾਲ ਪਹੁੰਚਦੇ-ਪਹੁੰਚਦੇ ਉਹ ਕਾਫੀ ਕਮਜ਼ੋਰ ਹੋ ਗਿਆ ਸੀ। ਹਸਪਤਾਲ ਪਹੁੰਚਦਿਆਂ-ਪਹੁੰਚਦਿਆਂ ਉਸਦੀ ਐਸੀ ਹਾਲਤ ਹੋ ਗਈ ਸੀ ਕਿ ਕਿਸੇ ਵੀ ਵੇਲੇ ਉਸਨੂੰ ਕੁਝ ਹੋ ਜਾਣਾ ਅਸੁਭਾਵਿਕ ਨਹੀਂ ਸੀ। ਚੇਨਿਮਾਈ ਨੂੰ ਪਰ ਵਿਸ਼ਵਾਸ ਹੋ ਗਿਆ ਸੀ ਕਿ ਡਾਕਟਰ ਨੇ ਐਵੇਂ ਨਹੀਂ ਕਹਿ ਦਿੱਤਾ, ਸ਼ਾਇਦ ਕੇਲਾਈ ਰਾਜ਼ੀ ਹੋ ਹੀ ਜਾਏਗਾ।

ਚੰਦਰ ਦੀ ਕਹੀ ਹੋਈ ਇਕ ਗੱਲ ਚੇਨਿਮਾਈ ਨੂੰ ਯਾਦ ਆਈ। ਉਸਨੇ ਗੁਲਚ ਨੂੰ ਇਕ ਪਾਸੇ ਬੁਲਾ ਕੇ ਕਿਹਾ — "ਬੀਮਾਰ ਨੂੰ ਐਵੇਂ ਛੱਡ ਜਾਣਾ ਠੀਕ ਨਹੀਂ ਹੋਵੇਗਾ। ਡਾਕਟਰ ਨੂੰ ਕੁਝ ਨਹੀਂ ਦੇਣਾ ਚਾਹੀਦਾ ? ਅਤੇ ਉਨ੍ਹਾਂ ਦੋਹਾਂ ਨਰਸਾਂ ਨੂੰ ਵੀ ਕੁਝ ਦੇਣ ਨਾਲ ਹੀ ਸ਼ਾਇਦ ਕੁਝ ਕੰਮ ਸਰੇਗਾ।"

ਲੱਕ ਨਾਲ ਬੱਧੀ ਹੋਈ ਜਾਲੀ ਦੀ ਗਠੜੀ ਨੂੰ ਗੁਲਚ ਨੇ ਚੇਨਿ ਦੇ ਹੱਥ ਦਿੱਤਾ।

"ਇਕ ਸੌ ਦਸ ਰੁਪਏ ਸਨ। ਬੇੜੀ ਅਤੇ ਮੋਟਰ ਵਿਚ ਕੀ ਭਾੜਾ ਲੱਗਾ, ਇਹ ਪਤਾ ਨਹੀਂ ਹੈ। ਇਨ੍ਹਾਂ ਵਿਚੋਂ ਜੋ ਦੇਣਾ ਹੈ, ਦੇ ਦੇ।"

"ਮੈਨੂੰ ਕੀ ਪਤਾ ਕੀ ਦੇਣਾ ਏ ?"

ਉਸਨੇ ਪੈਸੇ ਚੰਦਰ ਦੇ ਹੱਥ ਦਿੱਤੇ।

ਪਿੰਡ ਵਿਚ ਮੁਹਤਬਰ ਹੁੰਦਿਆਂ ਹੋਇਆਂ ਵੀ, ਇਨ੍ਹਾਂ ਵੱਡੇ ਕਰਮਚਾਰੀਆ ਸਾਹਮਣੇ ਉਹ ਜ਼ਰਾ ਨੀਵਾਂ ਬਣ ਕੇ ਚਲਦਾ ਹੈ। ਪਰ ਉਸਨੇ ਚੇਨਿਮਾਈ ਅਤੇ ਗੁਲਚ ਦੇ ਸਾਹਮਣੇ ਕਿਸੇ ਤਰ੍ਹਾਂ ਦੀ ਕਮਜ਼ੋਰੀ ਨਹੀਂ ਵਿਖਾਈ। ਉਸਨੇ ਦੋਵੇਂ ਪੱਖ ਸਾਹਮਣੇ ਰਖ ਕੇ ਕਿਹਾ — "ਇਹ ਸਰਕਾਰੀ ਹਸਪਤਾਲ ਹੈ। ਡਾਕਟਰਾਂ ਨੂੰ ਸਰਕਾਰ ਵੱਲੋਂ ਤਨਖ਼ਾਹ ਮਿਲਦੀ ਹੈ। ਪਰ ਜੇ ਕਿਸੇ ਮਰੀਜ਼ ਵੱਲ ਵਿਸ਼ੇਸ਼ ਧਿਆਨ ਦੇਣਾ ਪਵੇਗਾ, ਤਾਂ ਡਾਕਟਰ ਦੀ ਕੁਝ ਖਾਤਿਰ ਤਾਂ ਕਰਨੀ ਪਵੇਗੀ। ਸੁਣਿਆ ਹੈ ਕਿ ਵੱਡੇ-ਵੱਡੇ ਹਸਪਤਾਲਾਂ ਵਿਚ ਜੇ ਉਪਰੋਂ ਕੁਝ ਨਾ ਦਿੱਤਾ ਜਾਏ ਤਾਂ ਬੀਮਾਰ ਭਾਵੇਂ ਮਰ ਵੀ ਜਾਏ, ਡਾਕਟਰ ਉਸ ਵੱਲ ਤੱਕਦੇ ਨਹੀਂ। ਇਥੇ ਉਸਦਾ ਅੱਧ-ਪਚੱਧ ਤੇ ਜ਼ਰੂਰ

ਦੇਣਾ ਪਵੇਗਾ। ਇਸ ਤਰ੍ਹਾਂ ਦੇਣਾ — ਨਾਟ ਗੁੱਡ — ਪਰ ਰਿਵਾਜ਼ ਵੀ ਪਿਆ ਹੋਇਆ ਹੈ।"

ਗੁਲਚ ਨੇ ਕਿਹਾ — "ਆਦਮੀ ਦੀ ਜ਼ਿੰਦਗੀ ਨਾਲੋਂ ਰੁਪਏ ਚੰਗੇ ਨਹੀਂ ਹਨ। ਸੇਵਾ ਦੇ ਰੂਪ ਵਿਚ ਹੀ ਕੁਝ ਦੇ ਦੇਣਾ ਚਾਹੀਦਾ ਹੈ।"

ਚੇਨਿ ਨੇ ਗੁਲਚ ਨੂੰ ਚੇਤਾ ਕਰਾਇਆ ਕਿ "ਉਸਨੂੰ ਵੀ ਪੈਸਿਆਂ ਦੀ ਲੋੜ ਪਵੇਗੀ। ਕੁਝ ਕਾਗਜ਼ ਪੱਤਰ ਕਰਾਉਣੇ ਹੋਣਗੇ ਨਾ? ਉਥੇ ਵੀ ਕੀ ਪਤਾ ਕਿਸ-ਕਿਸ ਨੂੰ ਕਿੰਨਾ ਕੁ ਦੇਣਾ ਪਵੇਗਾ।"

"ਮੇਰਾ ਬੱਤਾ ਸਰ ਜਾਏਗਾ। ਜੇ ਇਸ ਵਾਰ ਕੰਮ ਨਾ ਹੋਇਆ ਤਾਂ ਮੁੜ ਕੇ ਆ ਜਾਵਾਂਗਾ। ਪਹਿਲਾਂ ਬੀਮਾਰ ਬਾਰੇ ਸੋਚ।" ਗੁਲਚ ਨੇ ਕਿਹਾ।

"ਉਧਰ ਸ਼ਹਿਰ ਵੀ ਚੱਕਰ ਲਾਉਣਾ ਹੋਵੇਗਾ। ਰਹਿਣ-ਸਹਿਣ ਅਤੇ ਖਾਣ-ਪੀਣ ਦਾ ਬੰਦੋਬਸਤ ਕਰਨਾ ਹੋਵੇਗਾ।" ਚੇਨਿ ਨੇ ਕਿਹਾ।

"ਸਭ ਹੋ ਜਾਏਗਾ। ਕੀ ਤੁਸੀਂ ਇਥੇ ਤਿੰਨ ਕੁ ਦਿਨ ਰੁਕ ਸਕਦੇ ਹੋ।"

"ਕਿਉਂ?"

"ਮੈਨੂੰ ਤਿੰਨ ਦਿਨ ਠਹਿਰਨਾ ਪਵੇਗਾ। ਤੁਸੀਂ ਵੀ ਜੇ ਠਹਿਰ ਜਾਓ, ਤਾਂ ਇਕੱਠੇ ਚੱਲੇ ਜਾਵਾਂਗੇ। ਨਹੀਂ ਤੇ ਤੁਸੀਂ ਦੋਵੇਂ ਚੱਲੇ ਜਾਓ, ਅੱਜ ਤੇ ਮੈਂ ਤੁਹਾਡੇ ਨਾਲ ਨਹੀਂ ਜਾ ਸਕਾਂਗਾ।"

ਚੇਨਿ ਨੇ ਗੁਲਚ ਦੇ ਮੂੰਹ ਵੱਲ ਅਤੇ ਗੁਲਚ ਨੇ ਚੇਨਿ ਦੇ ਮੂੰਹ ਵੱਲ ਤੱਕਿਆ।

ਗੁਲਚ ਨੇ ਕਿਹਾ — "ਕੀ ਤੂੰ ਇਕੱਲੀ ਨਹੀਂ ਜਾ ਸਕਦੀ?"

ਚੇਨਿ ਨੇ ਕਿਹਾ — "ਇਥੋਂ ਬੱਸੇ ਚੜ੍ਹਾ ਦਿਓ, ਤਾਂ ਬਰਘਾਟ ਜਾ ਕੇ ਉਤਰ ਕੇ ਉਧਰ ਜਾ ਸਕਾਂਗੀ। ਪਰ ਜੇ ਇਕੱਠੇ ਜਾ ਸਕਦੇ ਤਾਂ ਚੰਗਾ ਹੁੰਦਾ।"

ਗੁਲਚ ਦੇ ਕਾਗਜ਼ਾਂ ਦੀ ਰਜਿਸਟਰੀ ਨਹੀਂ ਹੋ ਸਕੀ। ਦੋਵਾਂ ਫਰੀਕਾਂ ਦਾ ਹਾਜ਼ਿਰ ਹੋਣਾ ਜ਼ਰੂਰੀ ਸੀ। ਗੁਲਚ ਦਾ ਵੱਡਾ ਭਰਾ ਨਹੀਂ ਆਇਆ ਸੀ। ਗੁਲਚ ਨੂੰ ਇਸ ਗੱਲ ਦਾ ਅਫ਼ਸੋਸ ਨਹੀਂ ਸੀ। ਉਸ ਕੋਲ ਜ਼ਮੀਨ ਹੈ ਤੇ ਸਹੀ। ਉਸਦੇ ਭਰਾ ਨੇ ਕੁਝ ਰੁਪਏ ਵੀ ਦਿੱਤੇ ਹਨ। ਇਸ ਵਾਰ ਨਹੀਂ ਹੋ ਸਕਿਆ ਤਾਂ ਉਹ ਪਰਤ ਕੇ ਆ ਜਾਏਗਾ, ਸ਼ਹਿਰ ਵਿਚ ਅਜੇ ਆਉਣਾ ਜਾਣਾ ਸ਼ੁਰੂ ਹੀ ਹੋਇਆ ਹੈ।

ਚੰਦਰ, ਗੁਲਚ ਅਤੇ ਚੇਨਿ ਨੇ ਦੁਪਹਿਰ ਦੀ ਰੋਟੀ ਇਕ ਹੋਟਲ ਵਿਚ ਖਾਧੀ। ਚੰਦਰ ਤਾਂ ਹੋ ਰਿਹਾ ਸੀ, ਪਰ ਗੁਲਚ ਤੇ ਚੇਨਿ ਨੂੰ ਹੋਟਲ ਦੀ ਰੋਟੀ ਬਿਲਕੁਲ ਨਾ ਜਚੀ। ਸਬਜ਼ੀਆਂ ਕੌੜੀਆਂ ਸਨ। ਫਿਰ ਥੋੜ੍ਹੀ ਜਿਹੀ ਦਾਲ, ਚੌਲ ਅਤੇ ਥੋੜ੍ਹੀ ਜਿਹੀ ਮੱਛੀ ਦੇ ਹੀ ਉਨ੍ਹਾਂ ਨੂੰ ਪੰਜ ਰੁਪਏ ਚਾਰ ਆਨੇ ਦੇਣੇ ਪਏ।

ਪਰ ਇਕ ਚਾਹ ਵਾਲੀ ਦੁਕਾਨ ਤੋਂ ਉਨ੍ਹਾਂ ਨੂੰ ਰਸਗੁੱਲੇ ਖਾ ਕੇ ਤੇ ਚਾਹ ਪੀ ਕੇ ਮਜ਼ਾ ਆਇਆ। ਸ਼ਹਿਰ ਵਿਚ ਚਾਹ ਹੋਰ ਢੰਗ ਨਾਲ ਬਣਾਈ ਜਾਂਦੀ ਹੈ। ਚੀਨੀ ਅਤੇ ਦੁੱਧ ਮਿਲਾ ਦਿੰਦੇ ਹਨ। ਪੀਣ ਨਾਲ ਕੁਝ ਨਸ਼ਾ ਨਹੀਂ ਹੁੰਦਾ ਸਗੋਂ ਮਿਠਾਸ ਰਹਿੰਦੀ ਹੈ। ਮਿਠਾਈ ਗੁਲਚ ਨੂੰ ਸੁਆਦੀ ਲੱਗੀ। ਉਸਨੇ ਇਕ ਹੋਰ ਲਾਲਮੋਹਨ ਅਤੇ ਪੇੜਾ ਮੰਗਵਾ ਕੇ ਖਾਧਾ। ਪੈਸੇ ਵਾਹਵਾ ਖਰਚ ਹੋ ਗਏ, ਪਰ ਗੁਲਚ ਨੇ ਪ੍ਰਵਾਹ

ਨਾ ਕੀਤੀ। ਜੇ ਸ਼ਹਿਰ ਆਏ ਹਾਂ, ਤਾਂ ਖਰਚ ਤਾਂ ਹੋਵੇਗਾ ਹੀ।

ਮੀਂਹ ਪੈਂਦਾ ਰਿਹਾ, ਇਸ ਲਈ ਉਹ ਬਹੁਤਾ ਘੁੰਮ ਫਿਰ ਨਾ ਸਕੇ। ਫਿਰ ਵੀ ਚੰਦਰ ਨੇ ਦੋ ਰਿਕਸ਼ੇ ਬੁਲਾਏ। ਇਕ ਤੇ ਉਹ ਆਪ ਚੜ੍ਹ ਗਿਆ ਤੇ ਦੂਜੇ ਤੇ ਗੁਲਚ ਅਤੇ ਚੇਨਿ ਨੂੰ ਬਿਠਾਇਆ ਅਤੇ ਸ਼ਹਿਰ ਵਿਚ ਚੱਕਰ ਲਗਾਇਆ। — ਕਚਹਿਰੀ, ਹਾਈ ਸਕੂਲ, ਬਰੂਬਾ ਦਾ ਭਵਨ, ਜਮੁਨਾ, ਦੋਸ ਕੰਪਾਨੀ ਅਤੇ ਹੋਰ ਬਹੁਤ ਕੁਝ ਦਿਖਾਇਆ।

ਸ਼ੁਰੂ ਵਿਚ ਤਾਂ ਗੁਲਚ ਅਤੇ ਚੇਨਿ ਹੈਰਾਨ ਹੋ ਗਏ। ਅੱਖਾਂ ਟੱਡ-ਟੱਡ ਏਧਰ-ਓਧਰ ਵੇਖਣ ਲੱਗੇ। ਫਿਰ ਕੁਝ ਚਿਰ ਬਾਅਦ ਉਤਸੁਕਤਾ ਹੁੰਦਿਆਂ ਵੀ ਹੈਰਾਨੀ ਨਾ ਰਹੀ। ਸਭ ਚੀਜ਼ਾਂ ਉਨ੍ਹਾਂ ਨੂੰ ਜਾਣੀਆਂ-ਪਛਾਣੀਆਂ ਲੱਗਣ ਲੱਗੀਆਂ। ਇਉਂ ਲੱਗਾ ਜਿਵੇਂ ਉਹ ਕਈ ਦਿਨਾਂ ਤੋਂ ਸ਼ਹਿਰ ਵਿਚ ਸਨ।

ਚੰਦਰ ਨੇ ਅਫ਼ਸੋਸ ਨਾਲ ਕਿਹਾ — "ਤੁਹਾਡੀ ਕਿਸਮਤ ਹੀ ਮਾੜੀ ਹੈ। ਮੌਸਮ ਸਾਫ਼ ਰਹਿੰਦਾ ਤਾਂ ਘੁੰਮ-ਫਿਰ ਕੇ ਕੁਝ ਮਜ਼ਾ ਲੈਂਦੇ ਤੁਸੀਂ ਆ ਗਏ ਤੇ ਬਾਰਿਸ਼ ਵੀ ਆ ਗਈ। ਕੀ ਘੁੰਮਣਾ ਹੈ — ਤੇ ਕੀ ਵੇਖਣਾ ਹੈ ?"

ਪਰ ਗੁਲਚ ਨੇ ਕਿਹਾ — "ਬਥੇਰਾ ਵੇਖ ਲਿਆ ਹੈ ਸ਼ਹਿਰ, ਸ਼ਹਿਰ ਵੀ ਪਿੰਡ ਵਰਗਾ ਹੀ ਹੈ। ਚਾਰ ਬੰਦੇ ਵੱਧ ਫਿਰਦੇ ਹਨ, ਜਾਂ ਦੋ-ਚਾਰ ਦੁਕਾਨਾਂ ਵੱਧ ਹਨ। ਹੋਰ ਹੈ ਹੀ ਕੀ ? ਮੈਂ ਸਮਝਿਆ ਸੀ, ਸ਼ਹਿਰ ਖਹੁਰੇ ਕਿਸ ਤਰ੍ਹਾਂ ਦਾ ਹੁੰਦਾ ਹੈ। ਇਕੋ ਦਿਨ ਵਿਚ ਹੀ ਜੀਅ ਅੱਕ ਗਿਆ ਹੈ।"

ਗੁਲਚ ਨੂੰ ਇਕ ਹੋਰ ਗੱਲ ਦਾ ਫ਼ਿਕਰ ਲੱਗਾ ਹੋਇਆ ਸੀ।

ਉਸਨੂੰ ਬਾਰ-ਬਾਰ ਤਰਾ ਦੀ ਯਾਦ ਸਤਾ ਰਹੀ ਸੀ। ਘਰ ਵਿਚ ਤਰਾ ਤੇ ਕਪਾਹੀ ਇਕੱਲੀਆਂ ਸਨ। ਓਧਰ ਲਗਾਤਾਰ ਤਿੰਨਾਂ ਦਿਨਾਂ ਤੋਂ ਮੁਸਲਾਧਾਰ ਮੀਂਹ ਵਰ੍ਹ ਰਿਹਾ ਸੀ। ਮੌਸਮ ਦੇ ਚਾਲੇ ਕੁਝ ਚੰਗੇ ਨਹੀਂ ਸਨ। ਮੀਂਹ ਪੈਣ ਨਾਲ ਕੁਝ ਨਹੀਂ ਹੁੰਦਾ। ਧਨਸ਼ਿਰੀ ਵਿਚ ਹੜ੍ਹ ਨਹੀਂ ਆਉਣਾ ਚਾਹੀਦਾ। ਫੇਰ ਡੰਗਰ-ਵੱਛਾ ਛੱਡ ਕੇ ਉਹ ਆਇਆ ਹੋਇਆ ਸੀ। ਜੇ ਪਾਣੀ ਵਧੇਰੇ ਚੜ੍ਹ ਆਇਆ ਤਾਂ ਇਕੱਲੀਆਂ ਤ੍ਰੀਮਤਾਂ ਕੀ ਕਰਨਗੀਆਂ ? ਪਰ ਉਸਦੇ ਘਰ ਦੀਆਂ ਨੀਂਹਾਂ ਉੱਚੀਆਂ ਹਨ। ਥੋੜ੍ਹੀ ਕੀਤਿਆਂ ਉਥੇ ਪਾਣੀ ਨਹੀਂ ਚੜ੍ਹ ਸਕਦਾ।

ਰਾਤ ਨੂੰ ਵੀ ਤਿੰਨਾਂ ਨੇ ਹੋਟਲ ਵਿਚ ਹੀ ਖਾਣਾ ਖਾਧਾ।

ਗੁਲਚ ਨੇ ਚੰਦਰ ਨੂੰ ਕਿਹਾ — "ਰਾਤ ਕੱਟਣ ਲਈ ਕਿਤੇ ਪ੍ਰਬੰਧ ਕਰ। ਕਲ੍ਹ ਮੈਂ ਤੜਕੇ ਹੀ ਚਲਾ ਜਾਵਾਂਗਾ। ਕੁਝ ਜੀਅ ਨਹੀਂ ਲੱਗਿਆ।"

ਚੰਦਰ ਨੇ ਕਿਹਾ — "ਕੋਈ ਫ਼ਿਕਰ ਨਾ ਕਰ, ਮੇਰੇ ਕਈ ਵਾਕਿਫ਼ ਮੁੰਡੇ ਹਨ। ਮੈਂ ਜਦੋਂ ਆਉਂਦਾ ਹਾਂ, ਉਨ੍ਹਾਂ ਕੋਲ ਹੀ ਠਹਿਰਦਾ ਹਾਂ। ਉਹ ਮੈਸੱ ਵਿਚ ਰਹਿੰਦੇ ਹਨ। ਅਸੀਂ ਵੀ ਰਾਤ ਉਥੇ ਹੀ ਰਹਾਂਗੇ।"

"ਕੀ ਓਥੇ ਜਗ੍ਹਾ ਹੋਵੇਗੀ ?" ਗੁਲਚ ਨੇ ਪੁੱਛਿਆ।

"ਹੋਵੇਗੀ, ਕੁਝ ਬੇਅਰਾਮੀ ਤੇ ਹੋਵੇਗੀ ਹੀ, ਕਾਨਿਆਂ ਦੀ ਝੌਂਪੜੀ ਹੈ। ਥਾਂ ਘੱਟ ਹੀ ਹੈ। ਤੁਹਾਨੂੰ ਦੋਹਾਂ ਨੂੰ ਬੇ-ਆਰਾਮੀ ਨਹੀਂ ਹੋਣ ਦੇਂਦਾ। ਮੈਂ ਆਪਣੇ ਲਈ

ਕੁਝ ਬੰਦੋਬਸਤ ਕਰ ਲਵਾਂਗਾ ।"

ਤਿੰਨੋਂ ਰਿਕਸ਼ੇ ਤੇ ਬਹਿ ਕੇ ਸ਼ਹਿਰ ਦੇ ਇਕ ਪਾਸੇ ਇਕ ਝੌਂਪੜੀ ਦੇ ਸਾਮ੍ਹਣੇ ਉਤਰੇ ।

ਇਕ ਲਾਲਟੈਨ ਲੈ ਇਕ ਮੁੰਡਾ ਬਾਹਰ ਆਇਆ ।

"ਕੀ ਇਹੋ ਹੀ ਨੇ ?"

ਅੰਦਰ ਜਾ ਕੇ ਚੰਦਰ ਨੇ ਕਿਹਾ — "ਆ ਹੋ, ਪਰ ਤੁਸਾਂ ਕੋਈ ਪ੍ਰਬੰਧ ਵੀ ਕੀਤਾ ਹੈ ?"

ਮੁੰਡੇ ਨੇ ਕਿਹਾ — "ਔਹ ਬਿਸਤਰਾ ਵਿਛਾਇਆ ਹੋਇਆ ਹੈ । ਤੈਨੂੰ ਅਤੇ ਮੈਨੂੰ ਰਮੇਸ਼ ਦੇ ਘਰ ਜਾਣਾ ਪਵੇਗਾ । ਉੱਥੇ ਕੇਵਲ ਯਾਦਵ ਹੀ ਹੈ । ਇਕ ਬਿਸਤਰਾ ਉਂਜ ਹੀ ਪਿਆ ਹੈ । ਉਸ ਵਿਚ ਅਸੀਂ ਦੋਵੇਂ ਪੈ ਰਹਾਂਗੇ ।"

ਗੁਲਚ ਨੇ ਕਿਹਾ — "ਸਾਡੇ ਕੋਲ ਵੀ ਕੁਝ ਕਪੜੇ ਹਨ ।"

ਮੁੰਡੇ ਨੇ ਕਿਹਾ — "ਤੁਸੀਂ ਏਥੇ ਹੀ ਪਓ, ਕੋਈ ਫ਼ਿਕਰ ਵਾਲੀ ਗੱਲ ਨਹੀਂ । ਅਸੀਂ ਤੁਹਾਡੇ ਕੋਲ ਹੀ ਹਾਂ । ਰਾਤ ਨੂੰ ਕੋਈ ਲੋੜ ਹੋਵੇ ਤਾਂ 'ਵਾਜ਼ ਮਾਰ ਲੈਣੀ ।"

ਚੰਦਰ ਸਭ ਕੁਝ ਦਸ ਦਸਾ ਕੇ ਫਿਰ ਬਾਅਦ ਵਿਚ ਰਮੇਸ਼ ਦੇ ਘਰ ਸੌਣ ਲਈ ਚਲਾ ਗਿਆ । ਚੇਨਿ ਅਤੇ ਗੁਲਚ ਕਿਵੇਂ ਸੌਣਗੇ, ਇਸ ਬਾਰੇ ਉਸਨੇ ਕੁਝ ਨਹੀਂ ਸੋਚਿਆ ।

ਇਕ ਤਖਤ ਤੇ ਇਕ ਬਿਸਤਰਾ ਵਿਛਿਆ ਸੀ, ਅਤੇ ਦੂਜਾ ਤਖਤ ਲੁੱਗਾ ਹੀ ਪਿਆ ਸੀ ।

ਏਧਰ ਓਧਰ ਦੇਖ ਕੇ ਗੁਲਚ ਨੇ ਕਿਹਾ — "ਤੂੰ ਐਥੇ ਸੌਂ ਜਾ, ਮੈਂ ਏਥੇ ਹੀ ਗੁਜ਼ਾਰਾ ਕਰ ਲਵਾਂਗਾ ।"

"ਦੂਸਰੇ ਦੇ ਬਿਸਤਰੇ ਤੇ ਸੌਣਾ ਮੈਨੂੰ ਚੰਗਾ ਨਹੀਂ ਲਗਦਾ ਹੈ । ਤੂੰ ਏਥੇ ਸੌਂ ਜਾ । ਮੈਂ ਹੀ ਏਥੇ ਪੈ ਜਾਂਦਾ ਹਾਂ ।"

"ਨਹੀਂ, ਤੂੰ ਓਥੇ ਸੌਂ ਜਾ, ਏਹ ਤਖਤ ਤੇ ਰੜਾ ਹੀ ਹੈ, ਇਸਤੇ ਵੱਡਾ ਕਪੜਾ ਵਿਛਾ ਲੈਨੀ ਹਾਂ ।"

ਚੇਨਿ ਇਹ ਕਹਿ ਕੇ ਵਿਛੇ ਬਿਸਤਰੇ ਤੇ ਨਹੀਂ ਗਈ ।

"ਜੋ ਤੇਰੀ ਮਰਜ਼ੀ ਕਰ" — ਇਹ ਕਹਿ ਥਕਿਆ ਹੋਇਆ ਗੁਲਚ ਉਸ ਵਿਛੇ ਬਿਸਤਰੇ ਤੇ ਹੀ ਪੈ ਗਿਆ ।

ਬਾਰਿਸ਼ ਲਗਾਤਾਰ ਹੋ ਰਹੀ ਸੀ । ਬਾਰਿਸ਼ ਦੀ ਆਵਾਜ਼ ਦੇ ਸਿਵਾ ਹੋਰ ਕੁਝ ਵੀ ਸੁਣਾਈ ਨਹੀਂ ਸੀ ਦਿੰਦਾ । ਜ਼ਰਾ ਠੰਡ ਵੀ ਹੋ ਗਈ ਸੀ । ਝੌਂਪੜੀ ਦੀਆਂ ਦੀਵਾਰਾਂ ਦੀਆਂ ਮੋਰੀਆਂ ਵਿਚੋਂ ਹਵਾ ਆ ਰਹੀ ਸੀ ।

ਚੇਨਿਮਾਈ ਨੇ ਆਪਣੀ ਗਠੜੀ ਖੋਲ੍ਹ ਕੇ ਇਕ ਜੋੜਾ ਕਪੜਿਆਂ ਦਾ ਕੱਢਿਆ ਅਤੇ ਪਾਏ ਹੋਏ ਕਪੜੇ ਲਾਹ ਕੇ ਨਵੇਂ ਬਦਲੇ । ਲਾਹੇ ਕਪੜੇ ਮੀਂਹ ਨਾਲ ਭਿੱਜੇ ਸਨ,

ਸੁੱਕਣੇ ਪਾ ਦਿਤੇ। ਇਸਦੇ ਬਾਅਦ ਆਪਣੇ ਨਾਲ ਲਿਆਂਦੇ ਇਕ ਖੇਸ ਨੂੰ ਲੈ ਕੇ ਗੁਲਚ ਵਾਲੇ ਬਿਸਤਰੇ ਦੇ ਇਕ ਪਾਸੇ ਲੇਟਦੀ ਨੇ ਕਿਹਾ — "ਦੂਜਿਆਂ ਦੇ ਬਿਸਤਰੇ ਤੇ ਮੈਂ ਵੀ ਨਹੀਂ ਸੌਂ ਸਕਦੀ, ਵੇਖਾਂ ਜ਼ਰਾ ਪਰੇ ਪਾਸਾ ਵੱਟੀਂ।"

ਲੰਮੀ ਪੈ ਕੇ ਉਸਨੇ ਦੀਵਾ ਬੁਝਾ ਦਿਤਾ।

ਕੁਝ ਚਿਰ ਦੋਵੇਂ ਚੁੱਪ ਚਾਪ ਨੀਂਦ ਲਿਆਉਣ ਦੀ ਕੋਸ਼ਿਸ਼ ਕਰਦੇ ਰਹੇ, ਪਰ ਨੀਂਦ ਕਿਸੇ ਨੂੰ ਨਾ ਆਈ।

"ਚੇਨਿ"

"ਹੂੰ।"

"ਕਲ੍ਹ ਸਾਨੂੰ ਏਥੋਂ ਜਾਣਾ ਹੀ ਚਾਹੀਦਾ ਹੈ — ਮੀਂਹ ਬੜੇ ਜ਼ੋਰਾਂ ਦਾ ਹੈ। ਓਧਰ ਪਤਾ ਨਹੀਂ ਕੀ ਹਾਲ ਹੈ ?"

"ਹਾਂ — ਨਦੀ ਵਿਚ ਹੜ੍ਹ ਨਾ ਆਵੇ ਤਾਂ ਤੇ ਠੀਕ ਹੈ।"

ਉਸਨੇ ਗੁਲਚ ਵਲ ਪਾਸਾ ਵੱਟ ਲਿਆ।

"ਤੂੰ ਮੇਰੇ ਲਈ ਬਹੁਤ ਦੁੱਖ ਉਠਾਂਇਆ ਹੈ ਨਾ।"

ਗੁਲਚ ਕੁਝ ਨਾ ਬੋਲਿਆ, ਉਸਨੇ ਵੀ ਚੇਨਿ ਵਲ ਮੂੰਹ ਕਰ ਲਿਆ।

"ਤੂੰ ਮੇਰੇ ਲਈ ਰੁਪਿਆ ਪੈਸਾ ਵੀ ਖਰਚ ਕਰ ਰਿਹਾ ਹੈਂ। ਕੀ ਮਰੀਜ਼ ਸੱਚ ਮੁੱਚ ਰਾਜ਼ੀ ਹੋ ਜਾਏਗਾ ?" ਚੇਨਿ ਦੀ ਆਵਾਜ਼ ਵਿਚ ਸ਼ੰਕਾ ਸੀ।

"ਕੀ ਪਤਾ ਲਗਦਾ ਹੈ, ਰਾਜ਼ੀ ਹੋ ਵੀ ਸਕਦਾ ਹੈ।" ਗੁਲਚ ਨੇ ਕਿਹਾ।

"ਮੇਰਾ ਮਨ ਗਵਾਹੀ ਦੇ ਰਿਹਾ ਹੈ ਕਿ ਉਸਨੇ ਰਾਜ਼ੀ ਨਹੀਂ ਹੋਣਾ। ਉਸਨੂੰ ਤੇ ਰਾਜ਼ੀ ਹੋਣ ਦੀ ਬੜੀ ਆਸ ਸੀ।"

"ਹਾਂ —।" ਗੁਲਚ ਨੇ ਬਿਨਾ ਸੋਚਿਆਂ ਹੀ ਉਤਰ ਦਿਤਾ।

ਦੋਵੇਂ ਫਿਰ ਥੋੜ੍ਹੀ ਦੇਰ ਚੁੱਪ ਰਹੇ ਅਤੇ ਬਾਰਿਸ਼ ਦੀ ਛੱਪ ਛੱਪ ਦੀ ਆਵਾਜ਼ ਨੂੰ ਸੁਣਦੇ ਰਹੇ।

ਸਹਿਜੇ ਨਾਲ ਚੇਨਿ ਨੇ ਕਿਹਾ — "ਅਸੀਂ ਦੋਵੇਂ ਜੋ ਨਾਲ ਸੁੱਤੇ ਹਾਂ, ਕੀ ਚੰਦਰ ਨੇ ਕੁਝ ਵੀ ਨਹੀਂ ਸੋਚਿਆ ਹੈ ?"

"ਚੰਦਰ ਕੁਝ ਵੀ ਨਹੀਂ ਸੋਚਦਾ ਹੈ। ਉਹ ਇਕ ਵੱਖਰੀ ਹੀ ਕਿਸਮ ਦਾ ਆਦਮੀ ਹੈ।"

"ਸੱਚ ?" — ਚੇਨਿ ਨੇ ਕਿਹਾ ਅਤੇ ਗੁਲਚ ਦੇ ਨਾਲ ਚੰਬੜ ਕੇ ਕਿਹਾ — "ਸੋਚਣ ਦਿਓ ਜੇ ਸੋਚਦਾ ਵੀ ਹੈ।"

# ਤੇਤੀ

ਬਰਘਾਟ ਦੇ ਪਾਸੇ ਬੱਸੋ ਉਤਰ ਕੇ ਗੁਲਚ ਅਤੇ ਹੋਰਨਾਂ ਨੇ ਧਨਸ਼ਿਰੀ ਦਾ ਜੋ ਨਜ਼ਾਰਾ ਦੇਖਿਆ, ਉਸਨੂੰ ਵੇਖ ਉਨ੍ਹਾਂ ਦੇ ਦਿਲ ਧੜਕਨ ਲੱਗੇ। ਧਨਸ਼ਿਰੀ ਪਾਣੀ ਨਾਲ ਡੱਕੋ ਡੱਕੀ ਭਰੀ ਹੋਈ ਹੈ। ਚਾਰੇ ਪਾਸੇ ਝੱਗ ਹੀ ਝੱਗ ਹੈ। ਪਾਣੀ ਨਾਲ ਨਦੀ ਦੇ ਕੰਢੇ ਟੁੱਟਣ ਤੇ ਆਏ ਸਨ। ਬਾਰਸ਼ ਅਜ ਜ਼ਰਾ ਥੰਮ ਗਈ ਸੀ। ਜੇ ਇਸ ਤਰ੍ਹਾਂ ਹੀ ਰਹੇ ਤਾਂ ਪਾਣੀ ਚੜ੍ਹਨੋ ਰੁਕ ਸਕਦਾ ਹੈ। ਪਰ, ਉਪਰ ਜੇ ਪਹਾੜ ਤੇ ਮੀਂਹ ਵਰ੍ਹਿਆ ਹੋਵੇ ਤਾਂ ਇਸ ਵਾਰ ਧਨਸ਼ਿਰੀ ਕੰਢੇ ਤੋੜ ਕੇ ਹੀ ਰਹੇਗੀ। ਇਸ ਵਿਚ ਕਿਸੇ ਤਰ੍ਹਾਂ ਦਾ ਸ਼ੱਕ ਨਹੀਂ ਹੈ।

ਨਦੀ ਦੇ ਹੇਠਾਂ ਜਾ ਕੇ ਜੇ ਉਹ ਡਾਲਿਮ ਦੇ ਪੱਤਣ ਤੇ ਉਤਰਦੇ ਤਾਂ ਛੇਤੀ ਪਹੁਚਦੇ। ਪਰ ਇਉਂ ਕਰਨਾ ਸੰਭਵ ਨਹੀਂ ਹੈ। ਛੋਟੀ ਬੇੜੀ ਵਿਚ ਚੜ੍ਹਨਾ ਖਤਰੇ ਤੋਂ ਖਾਲੀ ਨਹੀਂ ਹੈ। ਵੱਡੀ ਕਿਸ਼ਤੀ ਪੱਤਣ ਤੇ ਨਹੀਂ ਹੈ। ਬਸੀਰਤ ਦੀ ਬੇੜੀ ਵਾਪਸ ਚਲੀ ਗਈ ਹੈ।

ਚੰਦਰ ਆਦਿ ਹੁੰਦੇ ਤਾਂ ਸੋਚ ਵਿਚਾਰ ਕਰਕੇ ਕੋਈ ਬੰਦੋਬਸਤ ਕਰ ਦਿੰਦੇ। ਉਹ ਹੌਸਲੇ ਵਾਲਾ ਵੀ ਹੈ ਅਤੇ ਅਕਲਮੰਦ ਵੀ। ਨਹੀਂ ਤੇ ਉਹ ਇਸ ਤਰ੍ਹਾਂ ਸ਼ਹਿਰ ਵਿਚ ਵੀ ਤੇ ਪਿੰਡ ਵਿਚ ਹੀ ਆਗੂ ਬਣ ਸਕਦਾ ਹੈ।

ਪਰ ਉਹ ਸ਼ਹਿਰ ਹੀ ਰਹਿ ਪਿਆ ਹੈ। ਕਿਸੇ ਨੂੰ — ਕਹਿੰਦਾ ਸੀ — ਕਿ ਮਿਲਣਾ ਹੈ। ਸਿਪਰੀਆ ਪਿੰਡ ਵਿਚ ਖੋਲ੍ਹੀ ਗਈ ਪਾਠਸ਼ਾਲਾ ਲਈ ਗ੍ਰਾਂਟ ਦੇ ਸੰਬੰਧ ਵਿਚ ਕਿਸੇ ਨੂੰ ਮਿਲਣਾ ਹੈ। ਕੀ ਪਤਾ ਹੋਰ ਕਿੰਨੇ ਕੁ ਕੰਮ ਹਨ ਉਸਨੂੰ। ਸ਼ਾਇਦ ਉਹ ਪਰਸੋਂ ਤਕ ਆ ਸਕੇਗਾ। ਸਾਡੇ ਨਾਲ ਹੀ ਚੰਬੜਿਆ ਰਹੇ ਤਾਂ ਬਾਕੀ ਕੰਮ ਕਿਸ ਤਰ੍ਹਾਂ ਕਰੇ ?

ਚੇਨਿ ਅਤੇ ਗੁਲਚ ਦੋਵੇਂ ਚਲਣ ਲਗੇ। ਰਸਤਾ ਠੀਕ ਨਹੀਂ ਹੈ। ਵਾਟ ਵੀ ਕਾਫੀ ਹੈ। ਸੁੱਕ-ਪੁੱਕੇ ਵਿਚ ਛੇ-ਸੱਤ ਮੀਲ ਦਾ ਪੈਂਡਾ ਹੈ। ਹੁਣ ਬਰਸਾਤ ਵਿਚ, ਘੁੰਮਾ-ਘੁਮਾ ਕੇ ਜਾਣ ਨਾਲ ਘਟੋ ਘਟ ਦਸ ਮੀਲ ਦੀ ਵਾਟ ਪੈਂਦੀ ਹੈ। ਦਸ ਮੀਲ ਪੈਦਲ ਜਾਣਾ ਗੁਲਚ ਲਈ ਤਾਂ ਮੁਸ਼ਕਿਲ ਨਹੀਂ ਹੈ। ਸ਼ਾਇਦ ਚੇਨਿ ਨੂੰ ਜ਼ਰਾ ਤਕਲੀਫ਼ ਹੋਵੇਗੀ, ਪੱਤਣ ਦਾ ਰਾਹ ਵੀ ਚਿੱਕੜ ਨਾਲ ਭਰਿਆ ਹੈ।

ਸਵੇਰੇ ਹੀ ਹਸਪਤਾਲ ਜਾ ਕੇ ਉਹ ਕੇਲਾਈ ਤੋਂ ਵਿਦਿਆ ਲੈ ਆਏ ਸਨ। ਗੁਲਚ ਨੇ ਕਿਹਾ — "ਡਾਕਟਰ ਨੇ ਕਿਹਾ ਹੈ ਤੂੰ ਰਾਜੀ ਹੋ ਜਾਏਂਗਾ। ਕੋਈ ਫ਼ਿਕਰ ਨਾ ਕਰੀਂ।" ਇਸ ਦੇ ਬਾਅਦ ਉਸਦੇ ਹੱਥ ਤੇ ਪੰਦਰਾਂ ਰੁਪੈ ਰਖ ਕੇ ਕਿਹਾ — "ਔਖੇ ਵੇਲੇ ਲੋੜ ਪੈ ਸਕਦੀ ਹੈ, ਰਖ ਲੈ।"

ਕੇਲਾਈ ਨੇ ਦੋ ਬੂੰਦਾਂ ਹੰਝੂਆਂ ਦੀਆਂ ਕੇਰ ਕੇ ਸ਼ੁਕਰੀਆ ਅਦਾ ਕੀਤਾ।

ਚੇਨਿ ਨੇ ਕੇਲਾਈ ਦੇ ਮੂੰਹ ਤੇ ਹੱਥ ਫੇਰ ਕੇ ਵੇਖਿਆ, ਹੱਥਾਂ ਪੈਰਾਂ ਨੂੰ ਉਂਜ ਹੀ ਘੁੱਟ ਕੇ ਕਿਹਾ — "ਇਥੇ ਰਹਿਣਾ ਕੋਈ ਸੌਖਾ ਨਹੀਂ ਹੈ। ਸਾਰੇ ਅਜਨਬੀ ਲੋਕ ਹਨ।

ਖਰਚ ਵੀ ਕਾਫ਼ੀ ਚਾਹੀਦਾ ਹੈ । ਨਹੀਂ ਤੇ ਮੈਂ ਰਹਿ ਪੈਂਦੀ ।''

ਉਨ੍ਹਾਂ ਦੇ ਮੂੰਹ ਵਲ ਤੱਕ ਕੇ ਕਮਜ਼ੋਰ ਆਵਾਜ਼ ਨਾਲ ਕੇਲਾਈ ਨੇ ਕਿਹਾ — ''ਏਥੇ ਰਹਿਣ ਦੀ ਲੋੜ ਨਹੀਂ ਹੈ । ਕਿਥੋਂ ਖਾਏਂਗੀ ? ਕਿਥੇ ਰਹੇਂਗੀ ? ਗੁਲਚ ਭਾਜੀ ਨਾਲ ਤੂੰ ਚਲੀ ਜਾ ।''

ਜ਼ਰਾ ਰੁਕ ਕੇ ਉਸਨੇ ਕਿਹਾ — ''ਸਾਡੇ ਘਰ ਤਾਂ ਕੁਝ ਵੀ ਨਹੀਂ ਹੈ । ਸਾਡਾ ਬੁੱਢਾ ਤੈਨੂੰ ਕਿਥੋਂ ਖਵਾਏਗਾ ? ਤਿਖਰ ਵੀ ਕੀ ਕਰੂਗਾ, ਸਮਝ ਨਹੀਂ ਆਉਂਦੀ ? ਤੈਨੂੰ ਮੈਂ ਕੋਈ ਸੁਖ ਨਹੀਂ ਦੇ ਸਕਿਆ — ਦੁੱਖ ਹੀ ਦੁੱਖ ਦਿਤਾ ਹੈ । ਗੁਲਚ ਭਾਜੀ ਮੈਨੂੰ ਪਿਆਰ ਕਰਨਗੇ ।''

ਇਹ ਕਹਿ ਕੇ ਉਸ ਕੋਲੋਂ ਹੋਰ ਨਾ ਬੋਲਿਆ ਗਿਆ । ਉਸਦੀਆਂ ਅੱਖਾਂ ਵਿਚ ਪਾਣੀ ਆ ਗਿਆ । ਚੇਨਿ ਅਤੇ ਗੁਲਚ ਕੁਝ ਚਿਰ ਕੇਲਾਈ ਵਲ ਵੇਖਦੇ ਰਹੇ । ਉਨ੍ਹਾਂ ਨੂੰ ਉਸਦੀਆਂ ਅੱਖਾਂ ਵਿਚ ਜ਼ਿੰਦਗੀ ਦੀ ਕੋਈ ਕਿਰਨ ਨਜ਼ਰ ਨਾ ਆਈ । ਉਨ੍ਹਾਂ ਨੂੰ ਇਉਂ ਲੱਗਾ ਜਿਵੇਂ ਉਹ ਲਗਾਤਾਰ ਮੌਤ ਤੇ ਜਬਾੜਿਆਂ ਵਲ ਵਧੀ ਜਾ ਰਿਹਾ ਹੈ ।

ਚੇਨਿ ਦੀਆਂ ਅੱਖਾਂ ਵੀ ਭਰ ਆਈਆਂ ।

ਸ਼ਾਇਦ ਆਪਣੇ ਪਤੀ ਦੇ ਰੂਪ ਵਿਚ ਨਹੀਂ, ਸਗੋਂ ਮੌਤ ਤੇ ਜ਼ਿੰਦਗੀ ਨਾਲ ਘੋਲ ਕਰਨ ਵਾਲੇ ਇਕ ਜਵਾਨ ਆਦਮੀ ਨੂੰ ਜੀਣ ਦੀ ਕੋਸ਼ਿਸ਼ ਕਰਦਿਆਂ ਵੇਖ ਕੇ ।

ਇਸ ਦੇ ਬਾਅਦ ਉਹ ਹਸਪਤਾਲੋਂ ਨਿਕਲ ਆਏ ।

ਬਰਘਾਟ ਤੋਂ ਤੁਰਦਿਆਂ ਤੁਰਦਿਆਂ ਦੁਪਹਿਰ ਹੋ ਗਈ ਸੀ । ਛੇਤੀ ਘਰ ਪਹੁੰਚ ਜਾਈਏ ਤਾਂ ਚੰਗਾ ਹੈ, ਨਹੀਂ ਤੇ ਰਾਹ ਵਿਚ ਹੀ ਰਾਤ ਪੈ ਸਕਦੀ ਹੈ ।

ਚਿੱਕੜ ਵਿਚ ਤੁਰਨ ਦਾ ਦੋਹਾਂ ਦਾ ਹੀ ਅਭਿਆਸ ਹੈ । ਦੋਵੇਂ ਜਵਾਨ ਅਤੇ ਸਿਹਤਮੰਦ ਹਨ । ਸਤਾਈਆਂ ਸਾਲਾਂ ਦਾ ਗੁਲਚ ਹੈ ਅਤੇ ਇੱਕੀਆਂ ਸਾਲਾਂ ਦੀ ਚੇਨਿ । ਜੰਗਲ ਵਿਚੋਂ ਦੀ ਦੋਵੇਂ ਸਹਿਜੇ ਸਹਿਜੇ ਅਗੇ ਵਧੇ । ਦੱਖਣ ਵਲ ਆਸਮਾਨ ਤੇ ਬਹੁਤ ਬੱਦਲਵਾਲੀ ਹੈ । ਵਰਖਾ ਦੇ ਮੌਸਮ ਦੇ ਬੱਦਲ ਦਾ ਕੀ ਭਰੋਸਾ ? ਰਾਹ ਵਿਚ ਜੇ ਜ਼ੋਰ ਦੀ ਵਰਖਾ ਆ ਜਾਏ ਤਾਂ ਸਿਰ ਲੁਕਾਉਣ ਨੂੰ ਵੀ ਰਾਹ ਵਿਚ ਕਿਤੇ ਥਾਂ ਨਹੀਂ ਹੈ । ਭਿੱਜ ਕੇ ਬਿਲਕੁਲ ਗੜੁਚ ਹੋ ਜਾਵਾਂਗੇ ।

ਸੁਨਸਾਨ ਰਸਤੇ ਵਿਚ ਇਕ ਮਹਿਰਮ ਮੁਟਿਆਰ ਨੂੰ ਨਾਲ ਲੈ ਕੇ ਠੁਮਕ ਠੁਮਕ ਚਲਣ ਨਾਲ ਇਕ ਆਨੰਦ ਜਿਹਾ ਮਹਿਸੂਸ ਹੁੰਦਾ ਹੈ । ਦੋਵਾਂ ਦੇ ਮਨ ਵਿਚ ਅਪਾਰ ਕਥਾਵਾਂ ਹਨ । ਪਰ ਕਹਿਣ ਦੀ ਕੋਈ ਲੋੜ ਨਹੀਂ ਹੈ । ਗੁਲਚ ਅੱਜ ਚੇਨਿ ਦਾ ਇਕ ਮਾਤਰ ਆਸਰਾ ਅਤੇ ਸਹਾਰਾ ਹੈ । ਉਸਦਾ ਸਭ ਦਾਰੋਮਦਾਰ ਗੁਲਚ ਤੇ ਸੀ । ਉਹ ਉਸਦੀ ਸਾਰੀਆਂ ਆਫ਼ਤਾਂ ਤੋਂ ਰੱਖਿਆ ਕਰਦਾ ਰਹੇਗਾ ।

ਗੁਲਚ ਹੁਣ ਤੱਕ ਵੀ ਚੇਨਿ ਨਾਲ ਆਪਣੇ ਸੰਬੰਧ ਨੂੰ ਨਿਰਣਿਤ ਨਹੀਂ ਕਰ ਸਕਿਆ ਹੈ । ਕੇਲਾਈ ਅਜੇ ਜੀਂਦਾ ਹੈ । ਸ਼ਾਇਦ ਉਹ ਜੀਂਦਾ ਹੀ ਰਹੇਗਾ, ਫਿਰ ਤਾਂ ਉਸਨੂੰ ਏਨੀ ਚਿੰਤਾ ਨਹੀਂ ਹੈ । ਪਰ ਜੇ ਕੇਲਾਈ ਨਾ ਬਚਿਆ ।

ਗੁਲਚ ਚੇਨਿ ਦੀ ਦੇਖ ਭਾਲ ਕਰ ਸਕੇਗਾ ਅਤੇ ਉਸਨੂੰ ਖਰਚਾ ਦੇ ਸਕੇਗਾ । ਪਰ ਉਨ੍ਹਾਂ ਦਾ ਸਮਾਜਿਕ ਸੰਬੰਧ ਕੀ ਹੋਵੇਗਾ ? ਕਪਾਹੀ ਹੈ, ਤਰਾ ਵੀ ਹੈ — ਇਕ

ਸਮਾਜ ਹੈ ।

ਗੁਲਚ ਦੀ ਸੋਚ ਨੂੰ ਤੋੜਦਿਆਂ ਹੋਇਆਂ ਵਿਚੋਂ ਹੀ ਚੇਨਿ ਬੋਲੀ — "ਕੀ ਸੋਚ ਰਿਹਾ ਏਂ ? ਮੇਰੇ ਬਾਰੇ ਬਹੁਤਾ ਸੋਚਣ ਦੀ ਲੋੜ ਨਹੀਂ ਹੈ ।"

"ਸੋਚਾਂ ਨਾ ਤੇ ਕਿਵੇਂ ਗੁਜ਼ਾਰਾ ਹੋਵੇਗਾ ?" ਗੁਲਚ ਨੇ ਕਿਹਾ ।

ਚੇਨਿ ਨੇ ਕਿਹਾ — "ਸੋਚ ਕੇ ਕੀ ਕਰੇਂਗਾ ? ਜੋ ਮੇਰੇ ਭਾਗਾਂ ਵਿਚ ਹੈ, ਹੋ ਕੇ ਰਹੇਗਾ ।"

ਜ਼ਰਾ ਰੁਕ ਕੇ ਗੁਲਚ ਨੇ ਕਿਹਾ — "ਜੋ ਵੀ ਹੋਵੇ, ਸਮਝੋ ਮੇਰੇ ਨਾਲ ਹੋਇਆ ਹੈ, ਤੂੰ ਚਿੰਤਾ ਨਾ ਕਰ । ਤੇਰਾ ਗੁਜ਼ਾਰਾ ਕਿਵੇਂ ਹੋਵੇਗਾ ?"

"ਕਪਾਹੀ ਦੇ ਹੁੰਦਿਆਂ ਵੀ ਕੀ ਤੂੰ ਹੁਣ ਤੱਕ ਮੈਨੂੰ ਪਿਆਰ ਨਹੀਂ ਕਰਦਾ ? ਏਸੇ ਤਰ੍ਹਾਂ ਮੈਨੂੰ ਪਿਆਰ ਕਰਦਾ ਰਹੀਂ, ਹੋਰ ਮੈਨੂੰ ਕੀ ਚਾਹੀਦਾ ਹੈ । ਤੂੰ ਜਿੰਨਾ ਚਿਰ ਮੇਰੇ ਨਾਲ ਪਿਆਰ ਕਰਦਾ ਰਹੇਂਗਾ, ਤਦ ਤੱਕ ਮੈਨੂੰ ਕਿਸੇ ਦਾ ਕੋਈ ਡਰ ਨਹੀਂ ਹੈ ।"

ਇਕ ਦਿਨ ਚੇਨਿ ਆਪਣਾ ਘਰ ਛੱਡ ਕੇ ਉਸ ਨਾਲ ਨੱਠ ਆਈ ਸੀ, ਉਸਦੀ ਵਹੁਟੀ ਬਣਨ ਦੀ ਉਮੀਦ ਲੈ ਕੇ, ਜੀਵਨ ਸੰਗਿਨੀ ਬਣਨ ਦਾ ਸੰਕਲਪ ਲੈ ਕੇ । ਉਹ ਆਸਾਂ ਚੂਰ ਚੂਰ ਹੋ ਗਈਆਂ ਹਨ । ਉਨ੍ਹਾਂ ਦੇ ਜੀਵਨ ਦਾ ਸਰੋਤ ਦੂਜੀ ਵਿਚ ਵਗਣ ਲਗ ਪਿਆ ਸੀ । ਚੇਨਿ ਫਿਰ ਹਾਲਾਤ ਦੇ ਵੱਸ ਹੋਈ ਉਸ ਦੇ ਕੋਲ ਆਈ ਹੈ । ਪਰ ਕੋਲ ਆ ਜਾਣ ਤੇ ਵੀ ਉਸਨੂੰ ਆਪਣੀ ਬਣਾ ਲੈਣਾ, ਆਪਣੀ ਕਰ ਕੇ ਰੱਖਣ ਦਾ ਰਾਹ ਬੰਦ ਹੋ ਚੁਕਿਆ ਸੀ । ਉਸਦੇ ਜੀਵਨ ਵਿਚ ਬੜੇ ਅਚੰਭੇ ਵਾਲੀ ਸਥਿਤੀ ਵਿਚ ਕਪਾਹੀ ਉਸਦੇ ਘਰ ਆਈ ਸੀ । ਕਪਾਹੀ ਨਾਲ ਉਸਦਾ ਪਤੀ-ਪਤਨੀ ਵਾਲਾ ਸੰਬੰਧ ਹੋ ਗਿਆ ਹੈ — ਸਮਾਜਿਕ ਮੰਜ਼ੂਰੀ ਦੇ ਕਾਰਨ ਹੀ ।

ਅਤੇ ਕੇਲਾਈ ਅਜੇ ਜ਼ੀਂਦਾ ਹੈ ।

ਚੇਨਿ ਸ਼ਾਇਦ ਔਲਾਦ ਦੇ ਸੁਪਨੇ ਲੈ ਰਹੀ ਹੈ । ਪਰ ਸੰਸਾਰ ਜੋ ਸੋਚੇ, ਸੋਚਣ ਦਿਓ; ਗੁਲਚ ਜਾਣਦਾ ਹੈ ਕਿ ਚੇਨਿ ਦੇ ਜੇ ਕੋਈ ਸੰਤਾਨ ਹੋਈ ਤਾਂ ਉਸਦਾ ਪਿਤਾ ਕੇਲਾਈ ਨਹੀਂ ਹੋਵੇਗਾ, ਉਹ ਆਪ ਹੋਵੇਗਾ ! ਜੇ ਸੱਚ ਮੁੱਚ ਸੰਤਾਨ ਹੋ ਹੀ ਜਾਵੇ ਤਾਂ ।

ਕਪਾਹੀ ਸ਼ਾਇਦ ਉਸਨੂੰ ਬਾਪ ਬਣਨ ਦਾ ਸਨਮਾਨ ਨਾ ਹੀ ਦੇ ਸਕੇਗੀ ।

ਪਰ ਮਨ ਦੀ ਡੂੰਘਾਈ ਵਲ ਵੇਖ ਕੇ ਗੁਲਚ ਨੇ ਇਕ ਗੱਲ ਨੂੰ ਬੜੀ ਤੀਬਰਤਾ ਨਾਲ ਅਨੁਭਵ ਕੀਤਾ । ਚੇਨਿ ਅਤੇ ਕਪਾਹੀ — ਇਨ੍ਹਾਂ ਵਿਚੋਂ ਇਕ ਨੂੰ ਵੀ ਉਹ ਨਹੀਂ ਚਾਹੁੰਦਾ । ਉਹ ਜੇ ਉਸਦੇ ਜੀਵਨ ਵਿਚ ਨਹੀਂ ਵੀ ਰਹਿੰਦੀਆਂ ਤਾਂ ਕਿਸੇ ਪ੍ਰਕਾਰ ਦੀ ਅਪੂਰਨਤਾ ਨਹੀਂ ਰਹੇਗੀ । ਉਨ੍ਹਾਂ ਦੇ ਨਾਲ ਉਸਦਾ ਸਮਾਜਿਕ ਜਾਂ ਹੋਰ ਕਿਸੇ ਵੀ ਤਰ੍ਹਾਂ ਦਾ ਸੰਬੰਧ ਕਿਉਂ ਨਾ ਹੋਵੇ ।

ਬਹੁਤ ਕੁਝ ਸੋਚ-ਵਿਚਾਰ ਕੇ ਉਹ ਇਸ ਸਿੱਟੇ ਤੇ ਪੁੱਜਾ ਕਿ ਕਪਾਹੀ ਅਤੇ ਚੇਨਿ— ਦੋਹਾਂ ਵਿਚੋਂ ਕੋਈ ਵੀ, ਉਸ ਦੀ ਕਮੀ ਪੂਰੀ ਨਹੀਂ ਕਰ ਸਕਦੀ, ਜਿਸਦੀ ਉਹ ਮਹਿਸੂਸ ਕਰਦਾ ਹੈ, ਉਸਦਾ ਅੰਤਹਕਰਣ ਮਹਿਸੂਸ ਕਰਦਾ ਹੈ । ਉਹ ਉਨ੍ਹਾਂ ਨੂੰ ਨਹੀਂ ਚਾਹੁੰਦਾ । ਉਨ੍ਹਾਂ ਬਗ਼ੈਰ ਵੀ ਉਸਦੀ ਜ਼ਿੰਦਗੀ ਲੰਘ ਸਕਦੀ ਹੈ ।

ਗੁਲਚ ਦਾ ਜੀਅ ਘਬਰਾ ਉਠਿਆ ।

ਕਾਲਾ ਬੱਦਲ, ਹੇਠਾਂ ਉਤਰ ਆਇਆ ਸੀ। ਉਸ ਵੇਲੇ ਵੀ ਅਜੇ ਦਿਨ ਬਾਕੀ ਸੀ, ਭਾਵੇਂ ਤਰਕਾਲਾਂ ਪੈਣ ਵਾਲੀਆਂ ਸਨ।

ਇਕ ਬੀੜੀ ਲਾਉਣ ਲਈ ਗੁਲਚ ਰਾਹ ਵਿਚ ਅਟਕ ਗਿਆ। ਬਰਗਦ ਦੇ ਰੁੱਖ ਹੇਠਾਂ ਬੈਠ ਕੇ ਚੇਨਿ ਨੇ ਵੀ ਪਾਨ ਦੀ ਗਠੜੀ ਖੋਲ੍ਹੀ।

ਉਹ ਆ ਕੇ ਇਕ ਪਿੰਡ ਕੋਲ ਪਹੁੰਚੇ ਹਨ।

ਬੀੜੀ ਨੂੰ ਮੂੰਹ ਵਿਚ ਬੁੱਲ੍ਹਾਂ ਨਾਲ ਦਬਾ ਕੇ ਉਸਨੇ ਏਧਰ ਓਧਰ ਦੇਖਿਆ। ਉਸਦੀਆਂ ਅੱਖਾਂ ਨੂੰ ਸਪੱਸ਼ਟ ਨਜ਼ਰ ਆਇਆ — ਜਿਥੋਂ ਤਕ ਨਜ਼ਰ ਜਾਂਦੀ ਸੀ। ਹਰੇ ਭਰੇ ਝੋਨੇ ਦੇ ਖੇਤ ਸਨ। ਝੋਨੇ ਦੇ ਬੂਟੇ ਹਰੇ ਭਰੇ ਨਜ਼ਰ ਆ ਰਹੇ ਸਨ। ਹਵਾ ਵਿਚ ਝੋਨੇ ਦੇ ਬੂਟੇ ਸਰ ਸਰ ਕਰਦੇ ਨੱਚ ਰਹੇ ਸਨ। ਜਿਥੋਂ ਤਕ ਨਜ਼ਰ ਜਾਂਦੀ ਸੀ, ਚਾਰ ਚੁਫੇਰੇ ਖੇਤਾਂ ਦਾ ਵਿਸਤਾਰ ਸੀ।

ਗੁਲਚ ਦੇ ਮਨ ਦੀ ਘਬਰਾਹਟ ਝਟਪਟ ਕਿਤੇ ਗਵਾਚ ਗਈ। ਉਸਦਾ ਮਨ ਕਿਸੇ ਅਦਭੁਤ ਆਨੰਦ ਨਾਲ ਭਰ ਉਠਿਆ। ਉਹ ਏਕਾਂਤ ਰੂਪ ਵਿਚ ਬਿਨਾ ਅੱਖੀਆਂ ਝਪਕੇ ਧਾਨ ਦੇ ਖੇਤਾਂ ਵਲ ਦੇਖਦਾ ਰਿਹਾ। ਚੇਨਿ ਵੀ ਦੇਖਦੀ ਰਹੀ।

''ਝੋਨੇ ਦੇ ਖੇਤਾਂ ਨੂੰ ਦੇਖ ਰਹੀਂ ਏਂ। ਬਹੁਤ ਸੋਹਣੇ ਹਨ।'' ਇਕ ਸੁਪਨੇ ਦੇ ਆਵੇਸ਼ ਵਿਚ ਗੁਲਚ ਨੇ ਕਿਹਾ। ਉਸਦੀਆਂ ਅੱਖਾਂ ਝੋਨੇ ਦੇ ਖੇਤਾਂ ਤੇ ਹਨ।

''ਸਾਡੇ ਪਾਸੇ ਵੀ ਫ਼ਸਲ ਇਸ ਵਾਰ ਇਸੇ ਤਰ੍ਹਾਂ ਦੀ ਹੈ।''

ਆਨੰਦ ਦੇ ਮਾਰੇ ਗੁਲਚ ਨੇ ਚਾਰੇ ਪਾਸੇ ਦੇਖਿਆ। ਅਚਾਨਕ ਕਿਸੇ ਚੀਜ਼ ਨੂੰ ਦੇਖ ਕੇ ਖਲੋ ਗਿਆ ਅਤੇ ਝਟਪਟ ਉਸ ਵੱਲ ਵੱਧ ਗਿਆ।

''ਏਧਰ ਕਿਧਰ ਚਲਿਆ ਹੈਂ?'' ਚੇਨਿ ਨੇ ਪੁੱਛਿਆ।

ਗੁਲਚ ਨੇ ਕੋਈ ਉੱਤਰ ਨਾ ਦਿਤਾ।

ਚੇਨਿ ਖੜੀ ਹੋ ਕੇ ਹੈਰਾਨੀ ਨਾਲ ਉਸ ਪਾਸੇ ਵੇਖਦੀ ਰਹੀ, ਜਿਧਰ ਗੁਲਚ ਜਾ ਰਿਹਾ ਸੀ।

ਕੁਝ ਚਿਰ ਬਾਅਦ ਇਕ ਸੰਢੇ ਨੂੰ ਨੱਥੋਂ ਫੜੀ ਧੂਹਦਾ ਗੁਲਚ ਮੁੜ ਆਇਆ।

''ਇਹ ਕਿਸਦਾ ਸੰਢਾ ਹੈ?'' ਚੇਨਿ ਨੇ ਪੁੱਛਿਆ।

''ਪਤਾ ਨਹੀਂ ਕਿਸਦਾ ਹੈ! ਵਟ ਤੋੜ ਕੇ ਝੋਨੇ ਵਾਲੇ ਖੇਤ ਵਿਚ ਆ ਕੇ ਬਹੁਤ ਸਾਰਾ ਝੋਨਾ ਖਾ ਗਿਆ ਹੈ। ਝੋਨੇ ਦੇ ਬੂਟੇ ਜੇ ਇਸੇ ਤਰ੍ਹਾਂ ਖਰਾਬ ਹੋਣ ਦਈਏ ਤਾਂ ਝੋਨਾ ਕਿਥੋਂ ਹੋਣਾ? ਹੱਛਾ ਚਲ।''

ਸੰਢੇ ਨੇ ਇਕ ਵਾਰ ਸ਼ਿਕਾਇਤ ਭਰੀਆਂ ਨਜ਼ਰਾਂ ਨਾਲ ਗੁਲਚ ਵੱਲ ਤੱਕਿਆ ਤੇ ਫਿਰ ਘਾਹ ਚੁਗਣ ਲੱਗ ਪਿਆ।

''ਸਿਰਫ਼ ਖੇਤ ਵਿਚ ਲਵਾਈ ਕਰਨ ਨਾਲ ਹੀ ਫ਼ਸਲ ਨਹੀਂ ਹੋ ਜਾਂਦੀ। ਕੁਝ ਦੇਖਭਾਲ ਵੀ ਕਰਨੀ ਚਾਹੀਦੀ ਹੈ। ਜੇ ਮਾਲ-ਡੰਗਰ ਹੀ ਖਾ ਜਾਏ, ਤਾਂ ਓਥੋਂ ਵੱਢਾਂਗੇ ਕੀ?'' ਗੁਲਚ ਨੇ ਕਿਹਾ।

ਇਸਦੇ ਬਾਅਦ ਬਾਕੀ ਪੈਂਡੇ ਵਿਚ ਦੋਹਾਂ ਨੇ ਕੋਈ ਖਾਸ ਗੱਲ ਨਹੀਂ ਕੀਤੀ।

ਸ਼ਾਮਾਂ ਪੈਂਦਿਆਂ-ਪੈਂਦਿਆਂ ਹੀ ਚੇਨਿ ਨੂੰ ਉਸਦੇ ਘਰ ਛੱਡ ਕੇ ਆਪ ਆਪਣੇ ਘਰ

ਵੱਲ ਛੇਤੀ-ਛੇਤੀ ਚੱਲਿਆ। ਕੇਲਾਈ ਦੇ ਬਾਰੇ ਮੋਲੋਕਾ ਅਤੇ ਹੋਰਨਾਂ ਨੂੰ ਕੁਝ ਦੱਸਣਾ ਹੋਵੇਗਾ ਤਾਂ ਚੇਨਿ ਆਪੇ ਦੱਸ ਦੇਵੇਗੀ।

ਆਉਣ ਜਾਣ ਦਾ ਖਰਚਾ, ਚੰਦਰ ਰਾਹੀਂ ਡਾਕਟਰ-ਨਰਸਾਂ ਨੂੰ ਦਿੱਤੇ ਪੈਸੇ, ਕੇਲਾਈ ਨੂੰ ਦਿੱਤੇ ਪੈਸੇ ਅਤੇ ਹੋਟਲ ਵਿਚ ਚਾਹ-ਨਾਸ਼ਤਾ ਅਤੇ ਰੋਟੀ-ਪਾਣੀ ਦਾ ਖਰਚਾ — ਸਭ ਪਾ ਕੇ, ਜਿੰਨੇ ਰੁਪਏ ਉਹ ਲੈ ਗਿਆ ਸੀ, ਉਨ੍ਹਾਂ ਵਿਚੋਂ ਸਿਰਫ਼ ਸਤਾਈ ਰੁਪਏ ਹੀ ਬਚੇ। ਗੰਢ ਵਿਚੋਂ ਪੈਸੇ ਕੱਢ ਕੇ, ਸੱਤ ਰੁਪਏ ਕੋਲ ਰਖ ਕੇ ਬਾਕੀ ਵੀਹ ਚੇਨਿ ਨੂੰ ਫੜਾਂਦਿਆਂ ਉਸਨੇ ਕਿਹਾ — "ਕੁਝ ਦਿਨ ਤਾਂ ਗੁਜ਼ਾਰਾ ਕਰ। ਮੇਰਾ ਇਧਰ ਕਦੋਂ ਆਉਣ ਹੋਵੇਗਾ, ਕਹਿ ਨਹੀਂ ਸਕਦਾ। ਲੋੜ ਪਈ ਤਾਂ ਆ ਜਾਈਂ।"

ਹੱਥ ਅਗਾਂਹ ਕਰਕੇ ਚੇਨਿ ਨੇ ਪੈਸੇ ਫੜ ਲਏ ਅਤੇ ਗੁਲਚ ਦੇ ਮੂੰਹ ਵੱਲ ਹਨੇਰੇ ਵਿਚ ਹੀ ਇਕ ਵਾਰ ਤੱਕਿਆ। ਉਹ ਖਲੋਤਾ ਨਹੀਂ।

ਘਰ ਪਹੁੰਚ ਕੇ ਉਸਨੇ ਦੇਖਿਆ ਕਿ ਮਕਾਨ ਅੱਗੇ ਬਹਿ ਕੇ ਤਿਖਰ ਕਪਾਹੀ ਨਾਲ ਗੱਲਾਂ ਕਰ ਰਿਹਾ ਹੈ। ਗੁਲਚ ਨੇ ਦੋਹਾਂ ਵੱਲ ਦੇਖਿਆ। ਤਿਖਰ ਨੇ ਪੁੱਛਿਆ — "ਆ ਗਏ।"

ਉਸਦੀ ਗੱਲ ਦਾ ਕੋਈ ਜਵਾਬ ਨਾ ਦੇ ਕੇ ਗੁਲਚ ਪਿਛਵਾੜੇ ਗਿਆ। ਉਸਨੇ 'ਵਾਜ਼ ਮਾਰੀ — "ਤਰਾ ?"

ਤਰਾ ਨੇ ਕਾਹਲੀ-ਕਾਹਲੀ ਬਾਹਰ ਆ ਕੇ ਉਸਦੇ ਹੱਥੋਂ ਗੱਠੜੀ ਫੜ ਲਈ ਅਤੇ ਹੱਥ-ਪੈਰ ਧੋਣ ਲਈ ਇਕ ਲੋਟਾ ਪਾਣੀ ਦਾ ਦਿੱਤਾ। ਉਸ ਵੇਲੇ ਬਾਹਰ ਹਨੇਰਾ ਹੋ ਗਿਆ ਸੀ। ਲਾਲਟੈਨ ਅਤੇ ਲੋਟੇ ਨੂੰ ਫੜੀ ਗੁਲਚ ਵਿਹੜੇ ਵਿਚ ਆ ਗਿਆ।

ਲੋਟਾ ਵਿਹੜੇ ਵਿਚ ਹੀ ਰਖ ਕੇ, ਲਾਲਟੈਨ ਹੱਥ ਵਿਚ ਫੜੀ ਉਹ ਡੰਗਰਾਂ ਵਾਲੇ ਅੰਦਰ ਗਿਆ। ਲਾਲਟੈਨ ਦੀ ਰੋਸ਼ਨੀ ਵਿਚ ਉਸਨੇ ਇਕ-ਇਕ ਕਰ ਕੇ ਸਾਰੇ ਡੰਗਰ ਵੱਛਿਆਂ ਨੂੰ ਦੇਖਿਆ।

"ਡੰਗਰਾਂ ਨੂੰ ਪੱਠਾ-ਦੱਥਾ ਪਾਇਆ ਹੈ, ਤਰਾ ? ਮੱਝ ਰੱਜੀ ਨਹੀਂ ਜਾਪਦੀ। ਘਾਹ ਵੱਢ ਕੇ ਨਹੀਂ ਲਿਆਂਦਾ ਹੋਣਾ ? ਚਿੱਟੀ ਵੱਛੀ ? ਹਾਂ, ਹਾਂ, ਹੈ ਹੈ।"

ਉਸਨੂੰ ਲਾਲਟੈਨ ਲਈ ਜਾਂਦੇ ਨੂੰ ਵੇਖ ਕੇ ਸੰਢਾ ਉਠ ਖਲੋਤਾ। ਉਸਨੇ ਉਸਦੀ ਪਿੱਠ ਤੇ ਹੱਥ ਫੇਰਿਆ। ਸੰਢੇ ਨੇ ਆਪਣੀਆਂ ਕਾਲੀਆਂ-ਕਾਲੀਆਂ ਅੱਖਾਂ ਨਾਲ ਉਸ ਵੱਲ ਵੇਖਿਆ, ਪਿਆਰ ਵਿਗੁੱਤੀਆਂ ਨਜ਼ਰਾਂ ਨਾਲ।

ਲੋਟੇ ਨਾਲ ਉਸਨੇ ਸੱਜੇ ਪੈਰ ਤੇ ਪਾਣੀ ਪਾਇਆ ਸੀ ਕਿ ਅਚਾਨਕ ਉਸਨੂੰ ਕੁਝ ਚੇਤੇ ਆਇਆ। ਲੋਟੇ ਨੂੰ ਓਥੇ ਹੀ ਰਖ ਕੇ, ਮਸ਼ਾਲ ਬਣਾ ਕੇ ਉਸਨੂੰ ਬਾਲ ਕੇ ਛੇਤੀ-ਛੇਤੀ ਉਹ ਖੇਤਾਂ ਵੱਲ ਦੌੜਿਆ।

"ਐਸ ਵੇਲੇ ਕਿੱਥੇ ਚੱਲੇ ਹੋ ?" ਤਰਾ ਨੇ ਪੁੱਛਿਆ।

"ਖੇਤਾਂ ਵੱਲ ਇਕ ਵਾਰ ਝਾਤੀ ਮਾਰ ਆਵਾਂ। ਨਦੀ ਵਿਚ ਬਹੁਤ ਪਾਣੀ ਚੜ੍ਹਿਆ ਹੈ। ਜੇ ਕਿਤੇ ਕੰਢੇ ਤੋੜ ਕੇ ਆ ਵੜਿਆ ਤਾਂ ਸਭ ਕੁਝ ਨਾਸ ਹੋ ਜਾਏਗਾ।" ਕਹਿੰਦਾ-ਕਹਿੰਦਾ ਉਹ ਹੱਥ ਵਿਚ ਮਸ਼ਾਲ ਫੜੀ ਖੇਤਾਂ ਵੱਲ ਚੱਲ ਪਿਆ। ਕਪਾਹੀ

ਨੇ ਤਿਖਰ ਨੂੰ ਕਿਹਾ — "ਆਉਂਦਾ ਹੀ ਖੇਤਾਂ ਨੂੰ ਦੇਖਣ ਤੁਰ ਪਿਆ ਏਂ। ਝੋਨੇ ਦੇ ਖੇਤ ਰਾਤੋ-ਰਾਤ ਕਿੱਧਰ ਨੱਠੇ ਜਾਂਦੇ ਹਨ? ਸਵੇਰੇ ਜਾ ਕੇ ਨਹੀਂ ਸੀ ਵੇਖ ਸਕਦਾ? ਸਾਡੇ ਦੋਹਾਂ ਨਾਲ ਇਕ ਗੱਲ ਵੀ ਨਹੀਂ ਕੀਤੀ ਅਤੇ ਸਿੱਧਾ ਖੇਤਾਂ ਵੱਲ ਨੱਠਿਆ ਹੈ। ਇਸ ਆਦਮੀ ਨੂੰ ਹੋਰ ਕਿਸੇ ਦਾ ਫ਼ਿਕਰ ਵੀ ਹੈ?"

ਤਰਾ ਕੁਝ ਚਿਰ ਓਧਰ ਦੇਖਦੀ ਰਹੀ, ਜਿਧਰ ਗੁਲਚ ਜਾ ਰਿਹਾ ਸੀ। ਅਤੇ ਉਸਦੇ ਬਾਅਦ ਰੋਟੀ-ਪਾਣੀ ਦੇ ਪ੍ਰਬੰਧ ਵਿਚ ਜੁੱਟ ਗਈ।

## ਚੌਂਤੀ

ਅਗਲਾ ਦਿਨ ਹੈ।

ਘੋਰ ਕਾਲੇ ਬੱਦਲ ਆਕਾਸ਼ ਤੇ ਛਾਏ ਹਨ। ਰਾਤ ਦੀ ਘਨਘੋਰ ਵਰਖਾ ਦੇ ਮਗਰੋਂ ਸਵੇਰ ਨੂੰ ਭਾਵੇਂ ਵਰਖਾ ਰੁਕ ਗਈ ਹੈ, ਫਿਰ ਵੀ ਮੀਂਹ ਵਰ੍ਹਨ ਦੇ ਆਸਾਰ ਅਜੇ ਆਕਾਸ਼ ਤੇ ਨਜ਼ਰੀਂ ਆ ਰਹੇ ਹਨ। ਦੱਖਣ ਵਾਲੇ ਪਾਸੇ ਅਜੇ ਲਗਾਤਾਰ ਬੱਦਲ ਗੱਜ ਰਹੇ ਹਨ, ਬਿਜਲੀ ਗਰਜ ਰਹੀ ਹੈ। ਇਉਂ ਜਾਪਦਾ ਹੈ ਸੀ ਜਿਵੇਂ ਕਿਸੇ ਅਨਹੋਣੀ ਬਿਪਤਾ ਤੋਂ ਡਰ ਕੇ ਧਰਤੀ ਕੰਬ ਰਹੀ ਹੋਵੇ। ਹੋ ਸਕਦਾ ਹੈ, ਕੁਝ ਚਿਰ ਬਾਅਦ ਹੀ ਮੋਹਲੇਧਾਰ ਮੀਂਹ ਪੈਣਾ ਸ਼ੁਰੂ ਹੋ ਜਾਏਗਾ। ਇਸ ਤਰ੍ਹਾਂ ਲਗਾਤਾਰ ਮੀਂਹ ਪੈਣ ਦਾ ਨਤੀਜਾ ਬੁਰਾ ਹੋ ਸਕਦਾ ਹੈ।

ਸਵੇਰੇ ਹੱਲਾਂ ਦੇ ਵੇਲੇ ਉਠ ਕੇ ਗੁਲਚ ਬਾਹਰ ਆਇਆ। ਇਕ ਵਾਰ ਉਸਨੇ ਚਾਰੇ ਪਾਸੇ ਨਜ਼ਰ ਦੌੜਾਈ। ਅੱਜ ਹੱਲ ਜੋਣ ਦੀ ਕੋਈ ਆਸ ਨਹੀਂ ਹੈ। ਨਦੀ ਦੇ ਕੰਢੇ ਵਾਲੀ ਜ਼ਮੀਨ ਭਰੀ ਪਈ ਹੈ। ਨਦੀ ਦਾ ਪਾਣੀ ਅਜੇ ਵੀ ਖੇਤਾਂ ਵਿਚ ਨਹੀਂ ਸੀ ਆਇਆ। ਪਰ ਮੀਂਹ ਦੇ ਪਾਣੀ ਨਾਲ ਹੀ, ਖੇਤਾਂ ਵਿਚ ਰੁਪਹਿਲੀ ਚਾਦਰ ਵਿੱਛੀ ਜਾਪਦੀ ਹੈ। ਖੇਤਾਂ ਵਿਚ ਲੱਕ-ਲੱਕ ਪਾਣੀ ਆ ਗਿਆ ਹੈ।

ਕੁਝ ਘਬਰਾ ਕੇ ਗੁਲਚ ਥੋੜ੍ਹੀ ਦੇਰ ਉਸ ਪਾਸੇ ਦੇਖਦਾ ਰਿਹਾ। ਫਿਰ ਕਹੀ ਫੜ੍ਹ ਕੇ ਨਦੀ ਵਾਲੇ ਪਾਸੇ ਤੁਰ ਪਿਆ।

ਕਪਾਹੀ ਅਤੇ ਤਰਾ ਨੇ ਕੁਝ ਵੀ ਕਹਿਣ ਦਾ ਹੌਸਲਾ ਨਾ ਕੀਤਾ। ਗੁਲਚ ਦਾ ਮੂੰਹ ਵੀ ਆਕਾਸ਼ ਦੀ ਤਰ੍ਹਾਂ ਗੰਭੀਰ ਅਤੇ ਭਰਿਆ ਹੋਇਆ ਹੈ। ਕੱਲ੍ਹ ਘਰ ਪੁੱਜਣ ਤੋਂ ਬਾਅਦ ਉਸਨੇ ਕਿਸੇ ਨਾਲ ਕੋਈ ਗੱਲ ਨਹੀਂ ਕੀਤੀ। ਕਪਾਹੀ ਅਤੇ ਤਰਾ ਨੂੰ ਕੋਈ ਸਮਝ ਨਹੀਂ ਆ ਰਹੀ ਹੈ।

ਖੇਤ ਵਿਚ ਜਾ ਕੇ ਗੁਲਚ ਨੇ ਦੇਖਿਆ ਕਿ ਪਿੰਡ ਦੇ ਹੋਰ ਲੋਕ ਵੀ ਮਸ਼ਾਲਾਂ ਫੜ੍ਹੀ ਕਹੀਆਂ ਲੈ ਕੇ ਨਦੀ ਦੇ ਕੰਢੇ ਆਏ ਹਨ। ਉਹ ਸਾਰੇ ਮਿਲ ਕੇ ਆਉਣ ਵਾਲੇ ਹੜ੍ਹ ਤੋਂ ਖੇਤਾਂ ਨੂੰ ਬਚਾਉਣ ਲਈ, ਨਦੀ ਦੇ ਕੰਢੇ ਮਿੱਟੀ ਪਾ ਕੇ ਧੁੱਸੀ ਜਿਹੀ ਬਣਾਉਣ

ਵਿਚ ਰੁੱਝੇ ਹੋਏ ਹਨ। ਆਸ-ਪਾਸ ਦੇ ਜੰਗਲ ਆਦਿ ਨੂੰ ਕੱਟ ਕੇ, ਮਿੱਟੀ ਪਾ ਕੇ ਹੁਣ ਬੰਨ੍ਹ ਨਹੀਂ ਮਾਰਿਆ ਜਾ ਸਕਦਾ। ਅੱਜ ਰਾਤੋ-ਰਾਤ ਹੜ੍ਹ ਦਾ ਬਚਾਅ ਕਰਨਾ ਕਠਿਨ ਹੀ ਜਾਪਦਾ ਹੈ।

ਸਿਪਰੀਆ ਪਿੰਡ ਦੇ ਜਵਾਨ-ਬੁੱਢੇ ਸਭ ਰੁੱਝੇ ਹਨ। ਉਹ ਹੌਸਲਾ ਛੱਡੀ ਬੈਠੇ ਹਨ। ਧਨਸ਼ਿਰੀ ਨੂੰ ਵਾਪਸ ਮੋੜਨਾ ਹੈ, ਨਹੀਂ ਤੇ ਧਨਸ਼ਿਰੀ ਮੌਤ ਲੈ ਆਏਗੀ। ਕਹੀ ਨਾਲ, ਹੱਥਾਂ ਨਾਲ, ਟੋਕਰੀ ਨਾਲ — ਜਿਸ ਤਰ੍ਹਾਂ ਵੀ ਹੋ ਸਕਦਾ ਹੈ, ਲੋਕ ਮਿੱਟੀ ਪਾ ਰਹੇ ਹਨ। ਕਿਸੇ ਤਰ੍ਹਾਂ ਇਕ ਹੱਥ ਉੱਚਾ ਬੰਨ੍ਹ ਵਜ ਜਾਏ ਤਾਂ ਸ਼ਾਇਦ ਬਿਪਤਾ ਤੋਂ ਬਚਾਅ ਹੋ ਜਾਏ। ਉਸ ਪਾਸੇ ਨਦੀ ਦਾ ਕਿਨਾਰਾ ਵੀ ਉੱਚਾ ਹੈ। ਥੋੜ੍ਹੀ ਕੀਤਿਆਂ ਤੇ ਟੁੱਟਦਾ ਨਹੀਂ। ਹੇਠਾਂ ਡਾਲਿਮ ਦੇ ਪੱਤਣ ਵੱਲ ਵੀ ਨਦੀ ਦਾ ਕੰਢਾ ਉੱਚਾ ਹੈ। ਵਿਚਕਾਰ ਅੱਧਾ ਕੁ ਮੀਲ ਦੇ ਕਰੀਬ ਨਦੀ ਦਾ ਕੰਢਾ ਕੁਝ ਨੀਵਾਂ ਹੈ। ਇਸ ਥਾਂ ਤੋਂ ਹੀ ਪਿੰਡ ਲਈ ਮੁਸੀਬਤ ਆ ਸਕਦੀ ਹੈ।

ਜਾਨ ਦੀ ਬਾਜ਼ੀ ਲਾ ਕੇ, ਇਕ ਪੱਲ ਆਰਾਮ ਕੀਤੇ ਬਿਨਾਂ, ਸਵੇਰ ਤੋਂ ਦੁਪਹਿਰ ਤੱਕ ਸੱਭ ਨੇ ਮਿਲ ਕੇ ਨਦੀ ਦਾ ਕੰਢਾ ਕੁਝ ਉੱਚਾ ਕੀਤਾ। ਬਾਂਸ, ਲਕੜੀ ਆਦਿ ਦੇ ਕਿੱਲੇ ਗੱਢ ਕੇ ਘਾਹ-ਬੂਟ, ਸਰਕੜਾ ਆਦਿ ਦੇ ਕੇ ਉਤੇ ਮਿੱਟੀ ਪਾ ਕੇ ਬੰਨ੍ਹ ਤਿਆਰ ਕੀਤਾ। ਮੀਂਹ ਜੇ ਬਹੁਤ ਜ਼ੋਰ ਦਾ ਨਹੀਂ ਪੈਂਦਾ ਤਾਂ ਬੰਨ੍ਹ ਟੁੱਟਦਾ ਨਹੀਂ। ਹੜ੍ਹ ਦਾ ਪਾਣੀ ਪਿੰਡ ਵਿਚ ਨਹੀਂ ਵੜੇਗਾ।

ਹੋਰ ਆਦਮੀਆਂ ਦੇ ਚਲੇ ਜਾਣ ਤੇ ਵੀ ਗੁਲਚ ਕੁਝ ਚਿਰ ਹੋਰ ਆਪਣੇ ਖੇਤਾਂ ਦੇ ਕੋਲ ਕੰਢਿਆਂ ਤੇ ਮਿੱਟੀ ਪਾਉਂਦਾ ਰਿਹਾ। ਹੜ੍ਹ ਆ ਗਿਆ ਤਾਂ ਨਦੀ ਦੇ ਕੰਢੇ ਨਵੇਂ ਸਿਰਿਉਂ ਆਬਾਦ ਕੀਤੀ ਗਈ ਉਸੇ ਦੀ ਹੀ ਜ਼ਮੀਨ ਵਧੇਰੇ ਪਾਣੀ ਦੀ ਮਾਰ ਹੇਠਾਂ ਆਏਗੀ। ਆਖਿਰ ਜਦ ਬਹੁਤ ਭੁੱਖ ਲੱਗੀ ਤਾਂ ਖੇਤ ਦੁਆਲੇ ਘੁੰਮ-ਫਿਰ ਕੇ ਉਹ ਸਹਿਜੇ-ਸਹਿਜੇ ਘਰ ਨੂੰ ਮੁੜਿਆ।

ਉਸ ਵੇਲੇ ਦੁਪਹਿਰਾਂ ਵੱਲ ਰਹੀਆਂ ਸਨ।

ਕਪਾਹੀ ਅਤੇ ਤਰਾ ਉਸਦੀ ਉਤਸੁਕਤਾ ਨਾਲ ਉਡੀਕ ਕਰ ਰਹੀਆਂ ਸਨ। ਗੁਲਚ ਨੇ ਤਲਾਅ ਵਿਚ ਟੁੱਭੀ ਲਾਈ ਅਤੇ ਤਰਾ ਨੇ ਭੱਤ ਪਰੋਸ ਦਿੱਤਾ। ਉਸਨੇ ਚਿੰਤਾ ਵਿਚ ਹੀ ਭੱਤ ਨੂੰ ਕਾਹਲੀ-ਕਾਹਲੀ ਖਾਧਾ।

ਉਹ ਥੱਕ ਗਿਆ ਸੀ। ਪਰ ਆਰਾਮ ਕਰਨ ਨੂੰ ਸਮਾਂ ਨਹੀਂ। ਉਸਨੇ ਲੱਭ ਕੇ ਕਪੜੇ ਪਾਏ ਅਤੇ ਛੱਤ ਵਿਚੋਂ ਇਕ ਪਰਾਲੀ ਖਿੱਚ ਕੇ ਹੱਥ ਵਿਚ ਫੜ੍ਹ ਲਈ।

ਉਸਦੇ ਹੱਥ ਵਿਚ ਪਾਨ ਫੜ੍ਹਾ ਕੇ ਕਪਾਹੀ ਨੇ ਪੁੱਛਿਆ — "ਫਿਰ ਕਿਤੇ ਚੱਲੇ ਹੋ ?"

ਗੁਲਚ ਨੇ ਕੋਈ ਜਵਾਬ ਨਾ ਦਿੱਤਾ।

"ਤਿਖਰ ਕੱਲੂ ਵੀ ਆਇਆ ਸੀ। ਅੱਜ ਵੀ ਆਈ ਬੈਠਾ ਹੈ।"

ਕਪਾਹੀ ਦੀ ਗੱਲ ਨੂੰ ਟੋਕਦਿਆਂ ਉਸਨੇ ਕੜਕ ਕੇ ਕਿਹਾ — "ਕਿਉਂ ਆਇਆ ਹੈ ? ਉਹ ਕਿਸ ਕੰਮ ਆਉਂਦਾ ਹੈ ਮੇਰੇ ਘਰ ?"

"ਆ ਗਿਆ ਹੈ ਤਾਂ ਕਿਹੜਾ ਕਸੂਰ ਕੀਤਾ ਹੈ ? ਕੇਲਾਈ ਨੂੰ ਸ਼ਹਿਰ ਛੱਡ ਆਏ

ਹੋ, ਉਸ ਬਾਰੇ ਪਤਾ ਕਰਨ ਵੀ ਨਹੀਂ ਆ ਸਕਦਾ ?"

"ਘਰ ਭਰਜਾਈ ਨੂੰ ਨਹੀਂ ਪੁੱਛ ਸਕਦਾ, ਉਹ ਕੇਲਾਈ ਬਾਰੇ ਨਹੀਂ ਦੱਸ ਸਕਦੀ ? ਇਥੇ ਪਾਨ ਖਾ ਕੇ ਗੱਪਾਂ ਮਾਰਨ ਨਾਲ ਹੀ ਕੇਲਾਈ ਬਾਰੇ ਪਤਾ ਲੱਗਦਾ ਹੈ। ਇਸ ਵਿਹਲੇ ਨੂੰ ਕੋਈ ਹੋਰ ਕੰਮ ਵੀ ਹੈ ? ਪਿੰਡ ਦੇ ਸਾਰੇ ਲੋਕ ਨਦੀ ਤੇ ਬੰਨ੍ਹ ਮਾਰਨ ਗਏ ਹਨ ਅਤੇ ਇਹ ਆਇਆ ਹੈ ਗੱਪਾਂ ਮਾਰਨ।"

ਕਪਾਹੀ ਨੂੰ ਗੁੱਸਾ ਆ ਗਿਆ। ਗੁਲਚ ਨੇ ਕਦੀ ਇਹੋ ਜਿਹੀ ਕਰੜੀ ਗੱਲ ਉਸ ਨਾਲ ਨਹੀਂ ਕੀਤੀ ਸੀ। ਉਸਨੇ ਵੀ ਟਕੇ ਵਰਗਾ ਜਵਾਬ ਦਿੱਤਾ — "ਤੇ ਤੂੰ ਜਾ ਕੇ ਦੂਜਿਆਂ ਦੇ ਘਰ ਗੱਪਾਂ ਨਹੀਂ ਮਾਰਦਾ ! ਮੈਨੂੰ ਸਭ ਪਤਾ ਹੈ। ਦਿਹਾੜੀ ਵਿਚ ਇਕ ਫੇਰਾ ਚੇਨਿ ਦੇ ਘਰ ਨਾ ਮਾਰੇਂ ਤਾਂ ਤਸੱਲੀ ਨਹੀਂ ਹੁੰਦੀ। ਆਪਣੀ ਕਮਾਈ ਦਾ ਪੈਸਾ ਖਰਚ ਕਰਕੇ ਕੇਲਾਈ ਨੂੰ ਗੋਲਾਘਾਟ ਲੈ ਜਾਣ ਦੀ ਕੀ ਲੋੜ ਪਈ ਸੀ ?"

ਬੜੀ ਕੜਕਵੀਂ ਆਵਾਜ਼ ਵਿਚ ਗੁਲਚ ਗਰਜ ਕੇ ਬੋਲਿਆ — "ਕਪਾਹੀ ਅੱਜ ਤੇਰਾ ਬੁਰਾ ਹਾਲ ਕਰਾਂਗਾ। ਮੇਰਾ ਧਨ — ਮੈਂ ਖਰਚ ਕਰਾਂ — ਜਾਂ ਦਰਿਆ ਵਿਚ ਰੋੜ੍ਹ ਦਿਆਂ — ਤੂੰ ਕੌਣ ਏਂ ਇਸ ਬਾਰੇ ਸਵਾਲ ਕਰਨ ਵਾਲੀ ? ਇਕ ਰਖੇਲ ਜ਼ਨਾਨੀ ਦੀ ਏਨੀ ਹਿੰਮਤ !"

"ਮੈਂ ਜੇ ਰਖੇਲ ਹਾਂ ਤਾਂ ਤੂੰ ਆਪ ਕੀ ਹੈਂ ? ਦੂਜੇ ਦੀ ਜ਼ਨਾਨੀ ਨੂੰ ਸ਼ਹਿਰ ਖੜ ਕੇ ਘੁੰਮਣ-ਘੁਮਾਉਣ ਵਿਚ ਕੋਈ ਸ਼ਰਮ ਨਹੀਂ ਆਉਂਦੀ ? ਏਧਰ ਲੋਕ ਤੋਬਾ-ਤੋਬਾ ਕਰ ਰਹੇ ਹਨ।"

ਗੁਲਚ ਗੁੱਸਾ ਖਾ ਕੇ ਪਿਛਾਂਹ ਪਰਤ ਆਇਆ ਅਤੇ ਕਰੋਧ ਵਿਚ ਹੱਥ ਵਿਚ ਫੜੀ ਪਰਾਣੀ ਨਾਲ ਹੀ ਕਪਾਹੀ ਨੂੰ ਕੁੱਟਣਾ ਸ਼ੁਰੂ ਕਰ ਦਿਤਾ, "ਨਿਕਲ ਕੇ ਆਉਣ ਵਾਲੀ ਕਮਜ਼ਾਤ, ਬਦਮਾਸ਼ — ਜਾ ਮੇਰੇ ਘਰੋਂ ਨਿਕਲ ਜਾ।"

ਕਪਾਹੀ ਹੈਰਾਨ ਹੋ ਗਈ। ਉਹ ਰੋਈ ਨਹੀਂ। ਰੌਲੀ ਵੀ ਨਹੀਂ ਪਾਈ। ਉਸਨੇ ਦ੍ਰਿੜ੍ਹਤਾ ਨਾਲ ਕਿਹਾ — "ਮਾਰ। ਜਿੰਨਾ ਮਾਰ ਸਕਦਾ ਏਂ, ਮਾਰ ਲੈ। ਹੁਣ ਮੈਨੂੰ ਮਾਰ ਕੇ ਕੱਢਣਾ ਹੀ ਹੈ। ਕੇਲਾਈ ਨੂੰ ਮਰਨ ਲਈ ਛੱਡ ਆਇਆ ਏਂ ? ਹੁਣ ਤੂੰ ਚੇਨਿ ਨੂੰ ਘਰੇ ਲੈ ਆ — ਮੈਂ ਹੁਣੇ ਚਲੀ ਜਾਨੀ ਹਾਂ। ਮੈਂ ਹੀ ਤੁਹਾਡੇ ਰਾਹ ਵਿਚ ਰੋੜਾ ਬਣੀ ਬੈਠੀ ਹਾਂ।"

"ਜਾ, ਜਾ — ਤੈਨੂੰ ਕਿੰਨੇ ਕਿਹਾ ਹੈ ਨਾ ਜਾ। ਜਿਥੇ ਜਾਣਾ ਚਾਹੁੰਦੀ ਏਂ ਜਾ। ਮੈਂ ਜੇ ਤੈਨੂੰ ਵਾਪਿਸ ਲਿਆਉਣ ਜਾਵਾਂ ਤਾਂ ਮੈਨੂੰ ਕੁੱਤਾ ਕਹਿ ਛੱਡੀਂ। ਪੱਤਣ ਤੇ ਬਸੀਰਤ ਬੇੜੀ ਲੈ ਕੇ ਉਡੀਕ ਰਿਹਾ ਹੈ। ਜਾ ਜਾ ਉਡੀਕਦਾ ਹੋਵੇਗਾ। ਮੈਂ ਭਲਾ ਜਾਣਦਾ ਨਹੀਂ। ਨਾਹਰ ਨਾਲ ਨਿਕਾਹ ਕਰ ਕੇ — ਬਸੀਰਤ ਨਾਲ ਅੱਖਾਂ ਲੜਾਉਣ ਵਾਲੀ ਏਂ ਨਾ ਤੂੰ।"

ਤਰਾ ਘਬਰਾ ਗਈ। ਉਸਨੇ ਇਕ ਵਾਰ ਗੁਲਚ ਵਲ ਅਤੇ ਇਕ ਵਾਰ ਕਪਾਹੀ ਵਲ ਦੇਖ ਕੇ ਸਿਰਫ਼ ਏਨਾ ਹੀ ਕਿਹਾ — "ਤੁਹਾਨੂੰ ਅੱਜ ਕੀ ਹੋ ਗਿਆ ਹੈ ? ਕੋਈ ਕੁਲੱਛਣ ਹੋਇਆ ਹੈ ? ਕਲ੍ਹਾ ਪਾਉਣ ਦੀ ਕੀ ਲੋੜ ਹੈ ?"

ਗੁਲਚ ਸਿੱਧਾ ਅੰਦਰ ਨਿਕਲ ਆਇਆ। ਉਸਨੇ ਬੱਝੇ ਡੰਗਰਾਂ ਨੂੰ ਖੋਲ੍ਹ ਲਿਆ

ਅਤੇ ਚੇਨਿਮਾਈ ਦੇ ਘਰ ਵਲ ਨੂੰ ਹਿਕ ਤੁਰਿਆ ।

ਕਪਾਹੀ ਥੋੜ੍ਹੀ ਦੇਰ ਖੜੀ ਰਹੀ । ਉਹ ਜਿਵੇਂ ਆਪਣੇ ਆਪ ਨਾਲ ਗੱਲਾਂ ਕਰਦੀ ਗਈ — ਕਿਤੇ ਕੋਈ ਟਿਕਾਣਾ ਨਹੀਂ ਸੀ । ਮੈਂ ਆ ਕੇ ਘਰ ਬਣਾਇਆ ਅਤੇ ਹੁਣ ਮੈਂ ਬਣ ਗਈ ਨਿਕਲ ਕੇ ਆਉਣ ਵਾਲੀ । ਨਹੀਂ ਖਾਵਾਂਗੀ ਇਸ ਬਦਨਾਮੀ ਭਰੇ ਘਰ ਦਾ । ਬਸੀਰਤ ਦੇ ਨਾਲ ਜਾਵਾਂ ਜਾਂ ਕਿਸੇ ਹੋਰ ਨਾਲ, ਕਿਤੇ ਵੀ ਚਲੀ ਜਾਵਾਂ । ਹੱਥ ਪੈਰ ਨਾਲ ਨੇ — ਖਾਵਾਂਗੀ — ਨਹੀਂ ਤੇ ਦੁਨੀਆਂ ਹੈ — ਮੰਗ ਕੇ ਖਾ ਲਵਾਂਗੀ । ਤੁਸੀਂ ਖਾਓ ਆਪਣਾ ਰਾਜ-ਭੋਜ ।

ਇਕ ਛੋਟੀ ਜਿਹੀ ਗੱਠੜੀ ਕੱਛ ਵਿਚ ਮਾਰ ਕੇ ਕਪਾਹੀ ਸਹਿਜੇ-ਸਹਿਜੇ ਘਰੋਂ ਨਿਕਲ ਆਈ ਅਤੇ ਡਾਲਿਮ ਦੇ ਪੱਤਣ ਵਲ ਤੁਰ ਪਈ ।

ਘਬਰਾਈ ਹੋਈ ਅਤੇ ਮੱਤਹੀਣ ਹੋਈ ਤਰਾ ਜਾਂਦੀ ਕਪਾਹੀ ਵਲ ਦੇਖਦੀ ਰਹੀ । ਇਸ ਦੇ ਬਾਅਦ ਜਦ ਉਸਦੀ ਮਾਸੀ, ਉਸਦੀਆਂ ਨਜ਼ਰਾਂ ਤੋਂ ਓਝਲ ਹੋ ਗਈ ਤਾਂ ਉਸਨੇ ਆਪਣੇ ਆਪ ਨੂੰ ਕਿਹਾ — "ਪਤਾ ਨਹੀਂ ਇਹ ਕੀ ਹੋ ਰਿਹਾ ਹੈ ?"

ਘਰ ਦੇ ਅੰਦਰ ਇਕੱਲਿਆਂ ਰਹਿਣਾ ਤਰਾ ਨੂੰ ਚੰਗਾ ਨਾ ਲੱਗਾ । ਉਹ ਵਿਹੜੇ ਵਿਚ ਆ ਗਈ । ਆਕਾਸ਼ ਕਾਲੇ ਬੱਦਲਾਂ ਨਾਲ ਘਿਰ ਗਿਆ ਸੀ । ਵੱਟ ਜਿਹਾ ਲਗ ਰਿਹਾ ਸੀ । ਜ਼ੋਰਾਂ ਦੇ ਮੀਂਹ ਲੱਥ ਪੈਣ ਵਿਚ ਕੋਈ ਦੇਰ ਨਹੀਂ ਹੈ ।

ਉਹ ਵਿਹੜੇ ਦੇ ਇਕ ਪਾਸੇ ਗੇਂਦੇ ਦੇ ਇਕ ਫੁੱਲ ਕੋਲ ਰੁਕੀ । ਦੋਵੇਂ ਬੂਟੇ ਸੁੱਕ ਗਏ ਸਨ । ਸੁੱਕ ਕੇ ਕਾਲੇ ਹੋਏ ਕਈ ਫੁੱਲ ਟਾਹਣੀ ਨਾਲ ਲਟਕੇ ਹੋਏ ਸਨ ।

ਉਸਨੇ ਸੂਰਜਮੁਖੀ ਵਲ ਨਜ਼ਰ ਮਾਰੀ । ਸਵੇਰੇ ਉਸਦਾ ਇਕ ਫੁੱਲ, ਫੁੱਲ ਸੀ, ਪਰ ਹੁਣ ਸੂਰਜ ਪੱਛਮ ਵਲ ਜਾਣ ਦੇ ਨਾਲ ਨਾਲ ਉਹ ਵੀ ਪੱਛਮ ਦਿਸ਼ਾ ਵਲ ਘੁੰਮ ਗਿਆ ਸੀ । ਸੂਰਜ ਬੱਦਲਾਂ ਹੇਠ ਆ ਜਾਣ ਕਰ ਕੇ ਫੁੱਲ ਦਾ ਖੇੜਾ ਵੀ ਜ਼ਰਾ ਕੁਮਲਾ ਗਿਆ ਸੀ । ਪਰ ਉਸ ਦੀਆਂ ਪੰਖੜੀਆਂ ਤਾਜ਼ੀਆਂ ਸਨ ।

ਕੁਝ ਦੇਰ ਤਕ ਉਹ ਫੁੱਲ ਵੱਲ ਇਕ ਟੱਕ ਦੇਖਦੀ ਰਹੀ ਅਤੇ ਫਿਰ ਅੰਦਰ ਆ ਗਈ । ਇਕ ਵਾਰ ਉਸਨੇ ਆਕਾਸ਼ ਵੱਲ ਤੱਕਿਆ — ਆਕਾਸ਼ ਵਿਚ ਪਰਲੋ ਦੀ ਪੂਰਬ-ਸੂਚਨਾ ਜਾਪਦੀ ਹੈ ।

ਡੰਗਰ ਵੱਛਾ ਲੈ ਕੇ ਗੁਲਚ ਸਿਪਰੀਆ ਪਿੰਡ ਦੇ ਉਸ ਪਾਸੇ ਪੁੱਜ ਗਿਆ । ਸਰਘਾ ਦੇ ਘਰ ਦਾ ਪਾਸਾ ਕਾਫ਼ੀ ਉੱਚਾ ਹੈ । ਓਥੇ ਕਦੇ ਪਾਣੀ ਨਹੀਂ ਚੜ੍ਹਿਆ । ਨਦੀ ਵਿਚ ਹੜ੍ਹ ਆਉਣ ਦੀ ਪੂਰੀ ਸੰਭਾਵਨਾ ਹੈ । ਭਾਵੇਂ ਉਸਦੇ ਮਕਾਨ ਤੱਕ ਹੜ੍ਹ ਨਾ ਵੀ ਆਏ, ਹੜ੍ਹ ਆਉਣ ਨਾਲ ਡੰਗਰ ਵੱਛੇ ਦੇ ਰੁੜ੍ਹ ਜਾਣ ਦਾ ਡਰ ਹੈ । ਹੋਰ ਨਹੀਂ ਤਾਂ ਪੱਠੇ ਦੱਥੇ ਦੀ ਬਹੁਤ ਤਕਲੀਫ਼ ਹੋਵੇਗੀ । ਹੜ੍ਹ ਨਾ ਆਇਆ ਤਾਂ ਦੋ ਤਿੰਨ ਦਿਨਾਂ ਤਕ ਉਹ ਡੰਗਰਾਂ ਨੂੰ ਵਾਪਸ ਲੈ ਆਵੇਗਾ ।

ਗੁਲਚ ਘਰ ਵਲ ਛੇਤੀ ਛੇਤੀ ਮੁੜ ਰਿਹਾ ਸੀ । ਅਚਾਨਕ ਚੰਦਰ ਮਿਲ ਗਿਆ । ਉਹ ਵੀ ਕਾਹਲੀ ਕਾਹਲੀ ਆ ਰਿਹਾ ਸੀ ।

"ਕਿਥੋਂ ਆਇਆ ਏਂ ਚੰਦਰ ?" ਚੰਦਰ ਰੁਕ ਗਿਆ ।

"ਆ ਹੀ ਰਿਹਾ ਹਾਂ — ਟਾਊਨ ਤੋਂ — ਉਥੇ ਹੀ ਖਬਰ ਮਿਲੀ, ਧਨਸ਼ਿਰੀ

ਵਿਚ ਫਲੱਡ ਆਉਣ ਵਾਲਾ ਹੈ । ਉਪਰ ਵਾਲੇ ਪਾਸੇ ਬੜਾ ਖ਼ੌਫ਼ਨਾਕ ਹੜ੍ਹ ਆਇਆ ਹੈ । ਸਾਡੇ ਪਾਸੇ ਨਹੀਂ ਆਵੇਗਾ ਕਿਹਾ ਨਹੀਂ ਜਾ ਸਕਦਾ । ਰਿਲੀਫ ਦਾ ਬੰਦੋਬਸਤ ਕਰਨਾ ਹੋਵੇਗਾ । ਤੁਸੀਂ ਲੋਕ ਤੇ ਠੀਕ ਪੁੱਜ ਗਏ ਹੋ ਨਾ ?"

"ਹਾਂ, ਪੁਜ ਹੀ ਗਏ ਹਾਂ । ਅਸਾਂ ਪਿੰਡ ਵਾਲਿਆਂ ਨੇ ਰਲ ਕੇ ਇਕ ਬੰਨ੍ਹ ਮਾਰਿਆ ਹੈ । ਅਜੇ ਤਕ ਤਾਂ ਕਾਇਮ ਹੈ । ਪਰ ਜੇ ਬਹੁਤਾ ਮੀਂਹ ਪੈ ਗਿਆ ਤਾਂ ਟਿਕਦਾ ਨਜ਼ਰ ਨਹੀਂ ਆਉਂਦਾ ।"

"ਆਕਾਸ਼ ਵੱਲ ਦੇਖਿਆ ਹੈ ਨਾ । ਮੀਂਹ ਤਾਂ ਆਉਣ ਹੀ ਵਾਲਾ ਹੈ । ਤੂ ਏਧਰ ਕਿਵੇਂ ਆਇਆ ਏਂ ?"

"ਡੰਗਰ ਵੱਛਾ ਛੱਡਣ ਆਇਆ ਸਾਂ । ਹੜ੍ਹ ਆ ਗਿਆ ਤਾਂ ਕੌਣ ਕਿਸ ਦੀ ਖਬਰ ਲਵੇਗਾ ?"

"ਹੱਛਾ, ਨੋ ਟਾਇਮ, ਗੱਲਾਂ ਕਰਨ ਲਈ ਹੁਣ ਸਮਾਂ ਨਹੀਂ ਹੈ । ਮੈਂ ਸ਼ਹਿਰ ਐਸ. ਡੀ. ਓ. ਨੂੰ ਕਹਿ ਆਇਆ ਹਾਂ । ਰਿਲੀਫ ਭੇਜਣ ਲਈ । ਇਥੇ ਵੀ ਇਕ ਰਿਲੀਫ ਕਮੇਟੀ ਬਣਨੀ ਚਾਹੀਦੀ ਹੈ । ਤੇਰੀ ਕੋਠੀ ਵਿਚ ਦਾਣੇ ਹੈਨ ?"

"ਹਾਂ, ਥੋੜ੍ਹੇ ਬਹੁਤ ਹਨ ।"

"ਬੰਦੇ ਤੇ ਬਚ ਜਾਣਗੇ । ਦਾਣਿਆਂ ਦੇ ਬਚਾਉਣ ਦਾ ਵੀ ਕੋਈ ਪ੍ਰਬੰਧ ਕਰੋ । ਅਨਾਜ ਅਤੇ ਪੈਸੇ ਧੇਲੇ ਸਭ ਦੀ ਲੋੜ ਪਵੇਗੀ । ਚੰਗਾ — ਫਿਕਰ ਨਾ ਕਰਿਓ — ਮੈਂ ਚਲਦਾਂ — ।"

"ਸਾਡੇ ਤੇ ਝਟ ਪਟ ਮੁਸੀਬਤ ਨਹੀਂ ਆਉਂਦੀ । ਫਿਰ ਵੀ ਤੂੰ ਧਿਆਨ ਰੱਖੀਂ — ।" ਗੁਲਚ ਨੇ ਕਿਹਾ ।

"ਹਾਂ, ਜ਼ਰੂਰ, ਜ਼ਰੂਰ । ਤੁਸੀਂ ਅਨਾਜ ਨੂੰ "ਮਟ੍ਹੇ" ਤੇ ਚੜ੍ਹਾ ਕੇ ਰੱਖ ਦਿਓ । ਮੈਂ ਪੱਤਣ ਤੋਂ ਬਸੀਰਤ ਦੀ ਕਿਸ਼ਤੀ ਲੈ ਆਵਾਂਗਾ । ਹੋ ਸਕਿਆ ਤਾਂ ਤੂੰ ਵੀ ਰਿਲੀਫ ਦੇ ਕੰਮ ਲਈ ਆਵੀਂ ।"

ਇਹ ਕਹਿ ਕੇ ਚੰਦਰ ਚਲਿਆ ਗਿਆ । ਉਸ ਕੋਲ ਰੁਕਣ ਲਈ ਵੀ ਸਮਾਂ ਨਹੀਂ ਹੈ । ਧਨਸ਼ਿਰੀ ਵਿਚ ਹੜ੍ਹ ਆਇਆ ਹੈ । ਆਕਾਸ਼ ਵਿਚ ਘਨਕੋਰ ਘਟਾ ਹੈ ।

"ਹੜ੍ਹ ਵਿਚ ਭਾਵੇਂ ਰੁੜ ਜਾਵਾਂ, ਮੈਂ ਬਸੀਰਤ ਦੀ ਕਿਸ਼ਤੀ ਤੇ ਨਹੀਂ ਚੜ੍ਹਾਂਗਾ ।" ਗੁਲਚ ਨੇ ਆਪਣੇ ਆਪ ਨੂੰ ਕਿਹਾ । ਕਪਾਹੀ ਨੂੰ ਅੱਜ ਉਹ ਜਿੰਨੀ ਨਫ਼ਰਤ ਕਰਦਾ ਹੈ, ਬਸੀਰਤ ਨੂੰ ਵੀ ਉਸੇ ਤਰ੍ਹਾਂ ਨਫ਼ਰਤ ਕਰਦਾ ਹੈ ।

ਗੁਲਚ ਸਹਿਜੇ ਸਹਿਜੇ ਘਰ ਚਲਾ ਆਇਆ ।

ਵਿਹੜੇ ਦੇ ਸਾਹਮਣੇ ਆ ਕੇ ਉਹ ਜ਼ਰਾ ਰੁਕ ਗਿਆ । ਅਚਾਨਕ ਉਸਦੀ ਨਜ਼ਰ ਵੀ — ਸੂਰਜਮੁਖੀ ਦੇ ਉਪਰ ਪਈ । ਆਉਣ ਵਾਲੀ ਸ਼ਾਮ ਦਾ ਧੁੰਦਲਾਪਨ ਲਗ ਕੇ ਉਹ ਫੁੱਲ ਪਹਿਲਾਂ ਨਾਲੋਂ ਕੁਮਲਾ ਗਿਆ ਸੀ । ਥੋੜ੍ਹਾ ਚਿਰ ਫੁੱਲ ਵੱਲ ਤੱਕ ਕੇ ਉਹ ਨਦੀ ਦੇ ਕੰਢੇ ਵਾਲੇ ਪਾਸੇ ਨੂੰ ਚਲ ਪਿਆ ।

ਉਸ ਸਮੇਂ ਸ਼ਾਮਾਂ ਪੈ ਗਈਆਂ ਸਨ । ਆਕਾਸ਼ ਵਿਚ ਬੱਦਲ ਹੋਰ ਨੀਵੇਂ ਹੋ ਗਏ ਸਨ । ਕਿਸੇ ਅਦਿੱਖ ਡਰ ਨਾਲ ਪੌਦੇ ਵੀ ਮੁਰਝਾ ਗਏ ਹਨ । ਉਹ ਨਦੀ ਦੇ ਕੰਢੇ

ਪੁੱਜ ਗਿਆ ਅਤੇ ਉਸਨੇ ਪਾਗਲ ਹੋ ਕੇ ਝੁੰਮਰ ਪਾਉਂਦੀ ਧਨਸ਼ਿਰੀ ਨੂੰ ਦੇਖਿਆ। ਉਸਦੀਆਂ ਅੱਖਾਂ ਵਿਚ ਅੱਥਰੂ ਆ ਗਏ। ਬੰਨ੍ਹ ਦੇ ਕੰਢੇ ਤੋਂ ਪਾਣੀ ਕੇਵਲ ਚਾਰ ਉਂਗਲਾਂ ਨੀਵਾਂ ਰਹਿ ਗਿਆ ਸੀ। ਦੁਖੀ ਅਤੇ ਨਿਆਸਰਾ ਜਿਹਾ ਹੋ ਕੇ ਉਹ ਘਰ ਵੱਲ ਮੁੜਿਆ। ਬੜੇ ਦੁੱਖ ਨਾਲ ਉਸਨੇ ਇਕ ਵਾਰ ਆਪਣੇ ਖੇਤਾਂ ਵੱਲ ਤੱਕਿਆ। ਕੁਝ ਦੇਰ ਤਕ ਉਹ ਦੇਖਦਾ ਰਿਹਾ। ਇਸਦੇ ਬਾਅਦ ਉਹ ਪਾਗਲਾਂ ਵਾਂਗ ਘਰ ਨੂੰ ਮੁੜ ਪਿਆ।

''ਭੂਆ ਕਪਾਹੀ ਹੈ ? ਕਿਥੇ ਜਾ ਰਹੀ ਏਂ ?'' ਚੰਦਰ ਨੇ ਪੁੱਛਿਆ।

ਕਪਾਹੀ ਨੇ ਸਿਰ ਚੁੱਕ ਕੇ ਦੇਖਿਆ।

''ਸ਼ਾਮੀ ਪਈਂ ਕਿਥੇ ਜਾ ਰਹੀ ਏਂ ?''

''ਤੂੰ ਕਿਥੋਂ ਆਇਆ ਏਂ ?''

''ਟਾਊਨ ਤੋਂ — ਕਿਧਰ ਚਲੀਂ ਏਂ ?''

''ਮੈਨੂੰ ਘਰੋਂ ਕੱਢ ਦਿਤਾ ਹੈ।''

''ਕੱਢ ਦਿਤਾ ਹੈ। ਕਿਸ ਨੇ ?''

''ਗੁਲਚ ਨੇ।''

''ਤਮਾਸ਼ਾ ਨਾ ਵਿਖਾ। ਭਾਰੀ ਵਰਖਾ ਹੋਣ ਵਾਲੀ ਹੈ। ਇਹ ਕੀ ਤਮਾਸ਼ਾ ਕਰ ਰਹੀ ਏਂ। ਸੱਚ ਦੱਸ ਹੋ ਕੀ ਰਿਹਾ ਏ ?''

''ਸੱਚ ਦੱਸ ਰਹੀ ਹਾਂ। ਗੋਲਾਘਾਟ ਤੋਂ ਆਉਂਦੇ ਨੂੰ ਸ਼ਾਇਦ ਚੇਨਿ ਨੇ ਕੁਝ ਆਖਿਆ ਹੈ। ਕਲ੍ਹ ਦਾ ਮੇਰੇ ਨਾਲ ਨਹੀਂ ਬੋਲਿਆ ਸੀ। ਅੱਜ ਇਕ ਗੱਲ ਪੱਛ ਬੈਠੀ — ਬਸ ਫਿਰ ਕੀ ਸੀ — ਇਕ ਛੋਟੀ ਜਿਹੀ ਪਰਾਣੀ ਫੜੀ ਹੋਈ ਸੀ, ਮਾਰ ਕੇ ਘਰੋਂ ਕੱਢ ਦਿਤਾ ਹੈ।''

''ਕੀ ਆਖਿਆ ? — ਗੁਲਚ ਇਸ ਤਰ੍ਹਾਂ ਦਾ ਹੋ ਗਿਆ ਹੈ ? ਚੇਨਿ ਨੇ ਕੀ ਕਹਿ ਦਿਤਾ ਹੈ ?''

ਏਧਰ ਓਧਰ ਤੱਕ ਕੇ ਕਪਾਹੀ ਨੇ ਕਿਹਾ — ''ਉਸ ਗੱਲ ਬਾਰੇ ਹੋਰ ਕਿਸੇ ਨੂੰ ਕੋਈ ਪਤਾ ਨਹੀਂ ਸੀ। ਚੇਨਿ ਸ਼ਾਇਦ ਕੁਝ ਜਾਣਦੀ ਹੈ।''

''ਕਿਹੜੀ ਗੱਲ ?''

''ਹੋਰ ਕਿਹੜੀ ਗੱਲ ਹੈ। ਬਸੀਰਤ ਵਾਲੀ ਗੱਲ ਹੈ।''

''ਬਸੀਰਤ ਵਾਲੀ ਗੱਲ ਹੈ ? ਬਸੀਰਤ ਵਾਲੀ ਹੋਰ ਕਿਹੜੀ ਗੱਲ ਹੈ ?''

''ਉਸੇ ਗੱਲ ਦੇ ਕਾਰਨ ਮੈਂ ਨਾਹਰ ਦੇ ਘਰੋਂ ਨਹੀਂ ਕੱਢੀ ਗਈ ਸਾਂ ?''

''ਫਿਰ ਕੀ ਹੋਇਆ ?'' ਚੰਦਰ ਨੇ ਕੁਝ ਉਤਾਵਲਾ ਹੋ ਕੇ ਪੁੱਛਿਆ।

''ਬਸੀਰਤ ਨੂੰ ਫਿਰ ਉਸਨੇ ਆਪਣੇ ਘਰ ਆਉਂਦਿਆਂ ਵੇਖ ਲਿਆ ਹੈ।''

''ਫੇਰ ?'' ਚੰਦਰ ਨੇ ਕਪਾਹੀ ਦੇ ਮੂੰਹ ਵੱਲ ਸਿੱਧਾ ਤੱਕਿਆ। ਥੁੱਕ ਅਗਾਂਹ ਲੰਘਾਦਿਆਂ ਹੋਇਆਂ ਘਬਰਾਈ ਹੋਈ ਕਪਾਹੀ ਨੇ ਕਿਹਾ — ''ਕਿਸੇ ਨੇ ਕੁਝ ਸਖਾਲਿਆ ਹੋਵੇਗਾ।''

''ਬਸੀਰਤ ? ਮਤਲਬ ਇਥੋਂ ਵਾਲਾ ਬਸੀਰਤ ?'' ਚੰਦਰ ਨੇ ਕਪਾਹੀ ਦੇ ਮੂੰਹ

ਵਲ ਦੇਖਿਆ । ਕਪਾਹੀ ਨੇ ਆਪਣੀਆਂ ਨਜ਼ਰਾਂ ਨੀਵੀਂਆਂ ਕਰ ਲਈਆਂ ।

ਚੰਦਰ ਦੀਆਂ ਅੱਖਾਂ ਸਾਮ੍ਹਣੇ ਜਿਵੇਂ ਬਹੁਤ ਸਾਰੀਆਂ ਗੱਲਾਂ ਸਪੱਸ਼ਟ ਹੋ ਗਈਆਂ । ਉਹ ਮੰਨ ਲਓ ਬਸੀਰਤ ਆਉਂਦਾ ਹੀ ਹੈ, ਫਿਰ ਕੀ ਹੋਇਆ ।

ਕਿਸੇ ਨੇ ਇਸ ਗੱਲ ਬਾਰੇ ਗੁਲਚ ਨੂੰ ਪੜ੍ਹਾਇਆ ਹੈ । ਪਹਿਲੀਆਂ ਸਾਰੀਆਂ ਗੱਲਾਂ ਚੇਤੇ ਕਰਕੇ ਉਹ ਗੁੱਸੇ ਨਾਲ ਭੁੜਕ ਉਠਿਆ ਹੈ — ਚੇਨਿ ਨੇ ਹੀ ਉਸਨੂੰ ਸਿਖਾਇਆ ਹੋਵੇਗਾ ।

ਚੰਦਰ ਨੇ ਇਕ ਵਾਰ ਆਕਾਸ਼ ਵੱਲ ਤੱਕਿਆ । ਇਸਦੇ ਬਾਅਦ ਸ਼ਾਂਤ-ਭਾਵ ਨਾਲ ਕਿਹਾ — "ਮੈਂ ਵੀ ਕਈ ਦਿਨਾਂ ਤੋਂ ਤੇਰੇ ਨਾਲ ਇਕ ਗੱਲ ਕਰਨੀ ਚਾਹੁੰਦਾ ਸਾਂ । ਡੋਂਟ ਮਾਈਂਡ । ਗੁਲਚ ਨੇ ਤਰਾ ਨਾਲ ਵਿਆਹ ਕਰਨ ਦੀ ਗੱਲ ਪਹਿਲਾਂ ਹੀ ਸੋਚ ਰੱਖੀ ਸੀ । ਪਰ ਵਿਚਾਲੇ ਗੜਬੜ ਹੋ ਗਈ । ਹੁਣ ਵੀ ਜੇ ਤੂੰ ਬੁਰਾ ਨਾ ਮਨਾਵੇਂ ਤਾਂ ਬਸੀਰਤ ਨਾਲ ਚਲੀ ਜਾ । ਉਸਨੇ ਸ਼ਾਇਦ ਤੇਰੀ ਖਾਤਿਰ ਹੀ ਅੱਜ ਤੱਕ ਵਿਆਹ ਨਹੀਂ ਕੀਤਾ । ਗੁਲਚ ਨੂੰ ਛੱਡ ਦੇ ।"

ਬਾਰਿਸ਼ ਦੀਆਂ ਵੱਡੀਆਂ ਵੱਡੀਆਂ ਛਿੱਟਾਂ ਪੈਣ ਲੱਗੀਆਂ । ਚੰਦਰ ਨੇ ਕਾਹਲੀ ਨਾਲ ਕਿਹਾ — "ਹੱਛਾ ਬਾਅਦ ਵਿਚ ਜੋ ਕਰਨਾ ਹੈ, ਕਰੀਂ, ਹੁਣ ਆ ਜਾ, ਮੀਂਹ ਬਹੁਤ ਆ ਗਿਆ ਹੈ । ਪੱਤਣ ਤੇ ਸ਼ਾਇਦ ਬਸੀਰਤ ਦੀ ਬੇੜੀ ਹੈ । ਆ ਅਸੀਂ ਛੇਤੀ ਨਾਲ ਨਦੀ ਪਾਰ ਕਰ ਲਈਏ ।"

ਕਪਾਹੀ ਨੇ ਇਕ ਵਾਰ ਪਿਛਾਂਹ ਛੱਡੀ ਵਾਟ ਨੂੰ ਤਰਸਦੀਆਂ ਨਜ਼ਰਾਂ ਨਾਲ ਦੇਖਿਆ । ਇਸਦੇ ਬਾਅਦ ਕੁਝ ਵੀ ਕਹੇ ਬਗੈਰ ਚੰਦਰ ਦੇ ਪਿੱਛੇ ਪਿੱਛੇ ਛੇਤੀ ਛੇਤੀ ਪੱਤਣ ਵੱਲ ਪੈਰ ਪੁੱਟੇ ।

ਚੰਦਰ ਨੇ ਕਿਹਾ — "ਅਫਰੇਡ, ਸਭ ਠੀਕ ਕਰ ਦਿਆਂਗਾ । ਤੈਨੂੰ ਮਾਰਿਆ ਹੈ । ਅੱਛਾ ਆਈ ਸ਼ੈਲ ਸੀ । ਤੂੰ ਦਿਲ ਨਾ ਦੁਖਾਵੀਂ । ਐਵਰੀਥਿੰਗ ਆਲ ਰਾਈਟ— ਸਭ ਠੀਕ ਹੋ ਜਾਏਗਾ ।"

"ਹੋ ! ਹੋ !!" ਕਰਦੀ ਆਉਂਦੀ ਬਾਰਿਸ਼ ਦੀ ਆਵਾਜ਼ ਵਿਚ ਚੰਦਰ ਨੇ ਹੋਰ ਕੀ ਕਿਹਾ — ਸੁਣਾਈ ਨਹੀਂ ਦਿਤਾ — ਅਤੇ ਦੋਵੇਂ ਅਗੇ ਵਧਦੇ ਗਏ ।

## ਪੈਂਤੀ

ਗੰਭੀਰ ਰਾਤ ਹੈ ।

ਹਨੇਰਾ ਹੈ । ਡਰਾਉਣੀ ਰਾਤ ਹੈ ।

ਆਕਾਸ਼ ਦੀ ਹਿਕ ਪਾਟ ਗਈ ਹੈ । ਹਵਾ ਦੇ ਘੂੰ-ਘੂੰ ਕਰਨ ਦੀ ਆਵਾਜ਼ ਆ ਰਹੀ ਹੈ ।

ਬਿਜਲੀ ਪੈਣ ਦੇ ਕਾਰਨ ਹਿਰਦੇ ਨੂੰ ਕੰਬਾ ਦੇਣ ਵਾਲੀ ਗਰਜਣਾ ਹੋ ਰਹੀ ਹੈ ਅਤੇ ਵਿਚ ਵਿਚ ਅੱਖਾਂ ਨੂੰ ਚੁੰਧਿਆ ਦੇਣ ਵਾਲੀ ਬਿਜਲੀ ਚਮਕ ਰਹੀ ਹੈ।

ਪਰਲੋ ਉਤਰ ਆਈ ਹੈ ।

ਧਨਸ਼ਿਰੀ ਨੇ ਕੰਢਾ ਤੋੜ ਦਿਤਾ ਹੈ। ਹੜ੍ਹਾਂ ਦਾ ਪਾਗ਼ਲ ਵਹਿਣ ਕੰਢੇ ਤੋੜ ਕੇ, ਬੰਨ੍ਹ ਨੂੰ ਰੋੜ੍ਹ-ਰਾੜ੍ਹ ਕੇ ਹਨੇਰੇ ਵਿਚ ਚਾਰੇ ਪਾਸੇ ਫੈਲ ਗਿਆ ਹੈ। ਨਦੀ ਦੇ ਪ੍ਰਵਾਹ ਦੀ ਭਿਆਨਕ ਆਵਾਜ਼ ਦੁਖੀ ਧਰਤੀ ਦੇ ਰੁਦਨ ਦੀ ਤਰ੍ਹਾਂ ਵੈਣ ਪਾ ਰਹੀ ਹੈ। ਪ੍ਰਚੰਡ ਅਤੇ ਤੇਜ਼ ਗਤੀ ਨਾਲ ਧਨਸ਼ਿਰੀ ਪਾਗ਼ਲਾਂ ਵਾਂਗ ਆਪਣੀ ਖੁਸ਼ੀ ਨਾਲ ਇਕ ਪਾਸਾ ਤਬਾਹ ਕਰੀ ਜਾ ਰਹੀ ਹੈ। ਦੂਰ ਜੰਗਲੀ ਜਾਨਵਰ ਚੀਕਾਂ ਮਾਰ ਰਹੇ ਹਨ। ਝੋਨੇ ਦੇ ਖੇਤ ਮਰਸੀਆ ਗਾ ਰਹੇ ਹਨ ।

ਹਰ ਹਰ, ਗਰ ਗਰ, ਛਰ ਛਰ ਛਰਰ — ਧਰਤੀ ਦਾ ਭਿਆਨਕ ਸ਼ੋਰ ਹੋ ਰਿਹਾ ਹੈ ।

ਕਿਤੇ ਕਿਸੇ ਦੀ ਆਵਾਜ਼ ਨਹੀਂ ਸੁਣਾਈ ਦਿੰਦੀ ।

ਦੀਵਾ ਬਲਦਾ ਰਖਣ ਲਈ ਤਰਾ ਨੇ ਬਥੇਰਾ ਯਤਨ ਕੀਤਾ ਪਰ ਬਲਦਾ ਨਾ ਰਖ ਸਕੀ। ਉਹ ਬੁਝ ਜਾਂਦਾ ਹੈ। ਆਕਾਸ਼ ਅਤੇ ਧਰਤੀ ਦੇ ਚੁਫੇਰੇ ਵਿਆਪਤ ਹਨੇਰੇ ਦਾ ਕਾਲਾ ਅਜਗਰ ਸਭ ਨੂੰ ਨਿਘਾਰ ਰਿਹਾ ਹੈ। ਹਨੇਰਾ ਹੀ ਹਨੇਰਾ ਹੈ।

ਅੱਧੀ ਰਾਤ ਦਾ ਵੇਲਾ ਹੈ।

ਬਾਹਰ ਧਨਸ਼ਿਰੀ ਦਾ ਪਾਗ਼ਲ ਹੜ੍ਹ ਹੈ ।

ਸਿਰਹਾਣੇ ਵਿਚ ਮੂੰਹ ਦੇ ਕੇ ਗੁਲਚ ਪਿਆ ਹੈ। ਉਸਦੇ ਮਨ ਵਿਚ ਹਜ਼ਾਰਾਂ ਭੈੜੀਆਂ ਚਿੰਤਾਵਾਂ ਹਨ।

ਤਰਾ ਸਹਿਜੇ ਸਹਿਜੇ ਆ ਕੇ ਉਸ ਕੋਲ ਖਲੋ ਗਈ। ਪਤਾ ਲੱਗਣ ਤੇ ਗੁਲਚ ਬਿਸਤਰੇ ਵੱਲ ਚਲਾ ਗਿਆ।

"ਏਨਾ ਮੀਂਹ ਅਤੇ ਹਨੇਰੀ ਚਲ ਰਹੀ ਹੈ। ਪਤਾ ਨਹੀਂ ਮਾਸੀ ਕਿੱਧਰ ਚਲੀ ਗਈ ਹੈ ?" ਤਰਾ ਨੇ ਕਿਹਾ।

ਗੁਲਚ ਚੁੱਪ ਰਿਹਾ।

ਕੁਝ ਚਿਰ ਬਾਹਰ ਦੇ ਹੜ੍ਹ ਅਤੇ ਮੀਂਹ ਦੀ ਆਵਾਜ਼ ਵੱਲ ਕੰਨ ਲਾ ਕੇ ਤਰਾ ਨੇ ਫਿਰ ਕਿਹਾ — "ਅੱਜ ਕੀ ਹੋ ਗਿਆ ਮਾਸੀ ਨੂੰ ਇੰਨੀਆਂ ਗਾਲ੍ਹਾਂ ਕੱਢ ਕੇ ਮਾਰਿਆ ਕਿਉਂ ?"

ਗੁਲਚ ਤੇ ਤਰਾ ਦੇ ਇਕ ਹੱਥ ਨੂੰ ਲੱਭ ਕੇ ਆਪਣੇ ਹੱਥ ਵਿਚ ਲੈ ਕੇ ਕੋਮਲ ਆਵਾਜ਼ ਵਿਚ ਸਹਿਜੇ ਨਾਲ ਕਿਹਾ — "ਤੈਨੂੰ ਕੁਝ ਨਹੀਂ ਪਤਾ, ਬਹੁਤ ਸਾਰੀਆਂ ਗੱਲਾਂ ਹਨ।"

ਤਰਾ ਗੁਲਚ ਦੇ ਸਰੀਰ ਤੇ ਪਿਆਰ ਨਾਲ ਹੱਥ ਫੇਰਨ ਲੱਗੀ।

"ਕੀ ਗੱਲ ਹੈ ?"

"ਇਕ ਵਾਰ ਤੈਨੂੰ ਸਫੀਅਤ ਦੇ ਗੁੰਗੇ ਨਾਲ ਵਿਆਹੁਣ ਦੀ ਕੋਸ਼ਿਸ਼ ਕੀਤੀ ਸੀ। ਇਸ ਵਾਰ ਫਿਰ ਤ੍ਰਿਖਰ ਨਾਲ। ਇਨ੍ਹਾਂ ਗੱਲਾਂ ਬਾਰੇ ਤੈਨੂੰ ਕੀ ਪਤਾ।"

ਤਰਾ ਨੇ ਗੁਲਚ ਦੇ ਕੋਲ ਜਾ ਕੇ ਉਸਦੇ ਵਾਲਾਂ ਵਿਚ ਹੱਥ ਫੇਰ ਕੇ ਕਿਹਾ — ''ਤਾਂ ਕੀ ਹੋਇਆ ? ਕੀ ਇਸੇ ਗੱਲੋਂ ਮਾਰਨਾ-ਕੁੱਟਣਾ ਚਾਹੀਦਾ ਹੈ ?''

''ਮੈਨੂੰ ਵੀ ਚੰਗਾ ਨਹੀਂ ਲੱਗਿਆ ਹੈ। ਅੱਜ ਬੜਾ ਗੁੱਸਾ ਆ ਗਿਆ। ਪਤਾ ਨਹੀਂ ਕਿਉਂ ? ਤੈਨੂੰ ਬੁਰਾ ਲੱਗਿਆ ਹੈ ਨਾ ? ਤੈਨੂੰ ਜੇ ਪਿਆਰ ਕਰਦੀ ਹੈ, ਤਾਂ ਤੇਰੀ ਮਾਸੀ ਮੁੜ ਆਏਗੀ। ਤੂੰ ਚਿੰਤਾ ਨਾ ਕਰ।''

ਤਰਾ ਬਿਸਤਰੇ ਤੇ ਆ ਬੈਠੀ।

ਉਸਨੇ ਕੁਝ ਨਾ ਕਿਹਾ।

ਦੂਰ ਹੜ੍ਹ ਦੀ ਆਵਾਜ਼ ਆ ਰਹੀ ਹੈ। ਧਰਤੀ ਦੀ ਹਿੱਕ ਤੇ ਅਸਮਾਨ ਟੁੱਟ ਕੇ ਡਿੱਗਾ ਹੈ। ਅੱਧੀ ਰਾਤ ਦੀ ਹਨੇਰੀ ਪਾਗ਼ਲ ਹੋ ਕੇ ਕਿਤੇ ਛਰ-ਛਰ ਕਰ ਕੇ ਉੱਡ ਗਈ ਹੈ।

ਕੁਝ ਚਿਰ ਉਸ ਪਾਸੇ ਕੰਨ ਲਾ ਕੇ ਗੁਲਚ ਨੇ ਕਿਹਾ — ''ਧਨਸ਼ਿਰੀ ਬੰਨ੍ਹ ਤੋੜ ਕੇ ਆਈ ਹੈ। ਸੁਣੀ ਹੈ ਆਵਾਜ਼।''

''ਹੜ੍ਹ ਦਾ ਪਾਣੀ ਸਾਡੇ ਖੇਤਾਂ ਨੂੰ ਡੋਬ ਦੇਵੇਗਾ।'' ਤਰਾ ਨੇ ਚਿੰਤਿਤ ਹੋ ਕੇ ਕਿਹਾ।

''ਨਦੀ ਵਿਚ ਜਦ ਹੜ੍ਹ ਆਉਂਦਾ ਹੈ ਤਾਂ ਮਨੁੱਖ ਉਸਨੂੰ ਰੋਕ ਨਹੀਂ ਸਕਦਾ।'' ਗੁਲਚ ਨੇ ਕਿਹਾ।

ਘਰ ਦੀ ਛੱਤ ਤੇ ਬਾਰਿਸ਼ ਦੀ ਲਗਾਤਾਰ ਆਵਾਜ਼ ਹੋ ਰਹੀ ਹੈ। ਦੂਰ ਹੜ੍ਹ ਦੀ ਆਵਾਜ਼ ਹੋ ਰਹੀ ਹੈ।

ਗੁਲਚ ਦੀ ਹਿੱਕ ਨਾਲ ਲੱਗ ਕੇ ਹੀ ਤਰਾ ਸੌਂ ਗਈ।

''ਡਰ ਆਇਆ ਹੈ, ਤੈਨੂੰ ?'' ਉਸਨੂੰ ਆਪਣੇ ਵੱਲ ਖਿੱਚ ਕੇ ਗੁਲਚ ਨੇ ਪੁੱਛਿਆ।

ਬਿਨਾਂ ਕੁਝ ਕਹੇ ਉਸਨੇ ਗੁਲਚ ਦੀ ਹਿੱਕ ਵਿਚ ਆਪਣਾ ਸਿਰ ਦੇ ਲਿਆ।

''ਤੈਨੂੰ ਕੋਈ ਵੀ ਮੇਰੇ ਕੋਲੋਂ ਖੋਹ ਕੇ ਨਹੀਂ ਖੜ ਸਕਦਾ।'' ਤਰਾ ਨੂੰ ਬਾਹਵਾਂ ਵਿਚ ਘੁੱਟ ਕੇ ਗੁਲਚ ਨੇ ਕਿਹਾ।

''ਹੜ੍ਹ ਜਦ ਆਉਂਦਾ ਹੈ, ਕੋਈ ਵੀ ਉਸਨੂੰ ਰੋਕ ਨਹੀਂ ਸਕਦਾ।'' ਤਰਾ ਨੂੰ ਬਾਹਵਾਂ ਵਿਚ ਘੁੱਟ ਕੇ ਗੁਲਚ ਨੇ ਕਿਹਾ — ''ਹੜ੍ਹ ਆਇਆ ਹੈ, ਇਸ ਸਾਲ ਫ਼ਸਲ ਬਰਬਾਦ ਹੋ ਗਈ ਹੈ। ਤੇਰੀ ਮਾਸੀ ਵੀ ਗਈ ਸਭ ਗਏ। ਜਾਣ ਦੇ, ਤੂੰ ਤੇ ਹੈਂ।''

ਤਰਾ ਨੇ ਦ੍ਰਿੜ੍ਹਤਾ ਨਾਲ ਗੁਲਚ ਨੂੰ ਘੁੱਟ ਲਿਆ। ਸ਼ੰਕਾਹੀਨ ਸਾਹਾਂ ਦੀ ਹਵਾੜ ਨਾਲ ਠੰਡੀ ਰਾਤ ਵੀ ਨਿੱਘੀ ਹੋ ਗਈ।

ਗੁਲਚ ਨੇ ਸ਼ਾਂਤ ਭਾਵ ਨਾਲ ਕਿਹਾ — ''ਤੂੰ ਤੇ ਹੈਂ — ਤੂੰ ਹੀ ਮੇਰਾ ਸਭ ਕੁਝ ਹੈਂ।''

ਇੰਨੀ ਵੱਡੀ ਸੱਚੀ ਗੱਲ ਉਸਨੇ ਕਦੇ ਨਹੀਂ ਕਹੀ ਸੀ — ਗੁਲਚ ਨੇ ਸੋਚਿਆ।

ਨਵੀਂ ਆਬਾਦ ਕੀਤੀ ਜ਼ਮੀਨ ਉੱਤੋਂ ਹੜ੍ਹ ਲੰਘ ਗਿਆ ਹੈ। ਧਨਸ਼ਿਰੀ ਦਾ ਪ੍ਰਵਾਹ ਪਾਗ਼ਲ ਹੈ।

ਧਨਸ਼ਿਰੀ ਦਾ ਅਰੁਕ ਪ੍ਰਵਾਹ ਹੈ — ਠਾਠਾਂ ਮਾਰਦਾ ਦਰਿਆ ਹੈ ।

ਰਾਤ ਦੀ ਸੂਰਜਮੁਖੀ ਪ੍ਰਕਾਸ਼ ਦੀ ਖੋਜ ਕਰ ਰਹੀ ਹੈ । ਜੀਵਨ ਗਤੀਸ਼ੀਲ ਹੈ ।

''ਤਰਾ'' — ਤਰਾ ਬੋਲਦੀ ਨਹੀਂ ਹੈ ।

ਤਰਾ ਨੂੰ ਹਿੱਕ ਨਾਲ ਲਾ ਕੇ ਗੁਲਚ ਨੇ ਸੋਚਿਆ ''ਹੜ੍ਹ ਆ ਵੀ ਗਿਆ ਹੈ, ਪਰ ਸਾਡਾ ਘਰ ਨਹੀਂ ਰੁੜ੍ਹ ਸਕਦਾ । ਸਾਡੇ ਘਰ ਦੀਆਂ ਨੀਂਹਾਂ ਉੱਚੀਆਂ ਹਨ ।''

ਜਰ, ਜਰ, ਛਰ, ਛਰ, ਮੀਂਹ ਦੀ ਗੰਭੀਰ ਆਵਾਜ਼ ਹੈ । ਇਸ ਆਵਾਜ਼ ਦੇ ਸਿਵਾ ਬਾਹਰ ਕੋਈ ਧਰਤੀ ਨਹੀਂ ਦਿਖਾਈ ਦਿੰਦੀ ।

ਹੋਰ ਵੀ ਵਧੇਰੇ ਪਕਿਆਈ ਨਾਲ ਤਰਾ ਨੇ ਗੁਲਚ ਨੂੰ ਆਪਣੇ ਨਾਲ ਘੁੱਟ ਲਿਆ ।

''ਤੂੰ ਮੇਰਾ ਘਰ ਏਂ, ਮੇਰਾ ਖੇਤ ਏਂ, ਮੇਰਾ ਸਭ ਕੁਝ ਏਂ ।''

ਧਰਤੀ ਦੀ ਤਪਦੀ ਹਿੱਕ ਤੇ ਭਿੱਜਦਾ ਆਕਾਸ਼ ਉਭਰ ਆਇਆ ਹੈ । ਧਨਸ਼ਿਰੀ ਕੰਢੇ ਵੱਢ ਰਹੀ ਹੈ । ਨਵੇਂ ਸਿਰੇ ਤੋਂ ਆਬਾਦ ਕੀਤੀ ਜ਼ਮੀਨ ਤੇ ਭਾਦੋਂ ਦਾ ਹੜ੍ਹ ਮਿੱਟੀ ਦੀ ਤਹਿ ਵਿਛਾ ਗਿਆ ਹੈ ।

ਉਸ ਵੇਲੇ ਚੰਦਰ ਸ਼ਾਇਦ ਰਿਲੀਫ ਦੀ ਸੋਚ ਰਿਹਾ ਸੀ...ਕਿਤੇ ਉਜਾਗਰ ਹੋ ਕੇ । ਸ਼ਾਇਦ ਕਿਸੇ ਕਪਾਹੀ ਨੂੰ ਹੌਸਲਾ ਦੇ ਰਿਹਾ ਸੀ । ਵਰਖਾ ਦਾ ਹੜ੍ਹ ਆਇਆ ਹੈ — ਹੜ੍ਹ ਉਤਰ ਜਾਏਗਾ, ਡਰਨ ਵਾਲੀ ਕਿਹੜੀ ਗੱਲ ਹੈ...?

ਛਾਪਕ : ਜਨਤਕ ਪ੍ਰੈਸ, 159, ਲਾਜਪਤ ਰਾਇ ਮਾਰਕੀਟ, ਚਾਂਦਨੀ ਚੌਕ, ਦਿੱਲੀ—6